# ਭਗਤੀ ਗਿਆਨ ਸਹਿਜ ਜੋਗ

## ਵੇਦ ਵੇਦਾਂਤ, ਗੁਰਬਾਣੀ ਵੇਦਾਂਤ ਤਦਾਤਮ ਸਬੰਧ

ਲੇਖਕ :

**ਮਹਿੰਦਰ ਸਿੰਘ ਪਨਿਹਾਰੀ**

(ਸਿਰਸਾ) ਹਰਿਆਣਾ

ਪ੍ਰਕਾਸ਼ਕ:—

**ਸੰਤ ਮਹਿੰਦਰ ਸਿੰਘ F-43, ਬਾਲੀ ਨਗਰ,**

ਨਵੀਂ ਦਿੱਲੀ



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

# ਭਗਤੀ ਗਿਆਨ ਸਹਿਜ ਜੋਗ

## ਵੇਦ ਵੇਦਾਂਤ, ਗੁਰਬਾਣੀ ਵੇਦਾਂਤ ਤਦਾਤਮ ਸਬੰਧ

ਲੇਖਕ :

ਮਹਿੰਦਰ ਸਿੰਘ ਪਨਿਹਾਰੀ

(ਸਿਰਸਾ) ਹਰਿਆਣਾ

ਪ੍ਰਕਾਸ਼ਕ :

**ਸੰਤ ਮਹਿੰਦਰ ਸਿੰਘ, F-43, ਬਾਲੀ ਨਗਰ, ਨਵੀਂ ਦਿੱਲੀ**

ਪਹਿਲੀ ਵਾਰ : ੧੯੯੮

ਮਿਲਣ ਦਾ ਪਤਾ :

**ਨਾਮਧਾਰੀ ਕੇਂਦਰ, ਸ੍ਰੀ ਭੈਣੀ ਸਾਹਿਬ**

(ਜ਼ਿਲਾ ਲੁਧਿਆਣਾ)

**ਸੰਤ ਮਹਿੰਦਰ ਸਿੰਘ ਪਨਿਹਾਰੀ**

ਐਫ–43, ਬਾਲੀ ਨਗਰ, ਨਵੀਂ ਦਿੱਲੀ – 15

**ਮੈਨੇਜਰ, ਸਤਿ ਜੁਗ**

ਸ੍ਰੀ ਜੀਵਨ ਨਗਰ, (ਸਰਸਾ) ਹਰਿਆਣਾ

**ਸਕੱਤਰ, ਨਾਮਧਾਰੀ ਧਰਮਸਾਲਾ**

ਨਾਮਧਾਰੀ ਕਲੋਨੀ, ਰਮੇਸ਼ ਨਗਰ, ਨਵੀਂ ਦਿੱਲੀ – 15

ਛਾਪਕ :

ਗੰਭੀਰ ਪ੍ਰਿੰਟਿੰਗ ਪ੍ਰੈਸ, ਚੌਕ ਬਾਬਾ ਭੌੜੀ ਵਾਲਾ, ਸ੍ਰੀ ਅੰਮ੍ਰਿਤਸਰ

ਫੋਨ : 557380

## ਸਮਰਪਣ

ਨਿੰਮਰਤਾ ਸਹਿਤ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ ਦੇ
ਪਾਵਨ ਚਰਨ ਕੰਵਲਾਂ ਵਿਚ

ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥

## ਤਤਕਰਾ

# ਜਾਣ-ਪਛਾਣ

ਇਸ 'ਭਗਤੀ ਗਿਆਨ ਸਹਿਜ ਜੋਗ' ਨਾਮ ਪੁਸਤਕ ਦੇ ਲੇਖਕ ਸੰਤ ਮਹਿੰਦਰ ਸਿੰਘ ਜੀ ਅਨੁਭਵੀ ਜੀ ਕੋ, ਪੂਜ ਪਾਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦੁਆਰਾ ਇਹ ਸੁਤੇ ਹੀ ਮਾਨ ਪ੍ਰਾਪਤ ਹੈ ਕਿ ਇਨ੍ਹਾਂ ਦੇ ਪੜਦਾਦੇ ਸੰਤ ਸ਼ਾਮ ਸਿੰਘ ਜੀ ਜੋ ਉਸ ਸਮੇਂ ਸਾਰੇ ਮਾਝੇ ਵਿਚੋਂ ਇਕ ਮੰਨੇ ਪ੍ਰਮੰਨੇ ਸ਼ਾਹੂਕਾਰ ਸਨ। ਜਿਨ੍ਹਾਂ ਦਾ ਪਿੰਡ ਵੱਡੀ ਸਰਹਾਲੀ ਹਰੀਕਿਆਂ ਤੋਂ ਵਾਇਆ ਤਰਨ ਤਾਰਨ ਸੜਕ ਪਰ ਹੈ, ਜਿਨ੍ਹਾਂ ਨੇ ਆਪਣੇ ਪੁਤਰਾਂ ਦੇ ਘਰ ਦੇ ਖਰਚੇ ਦੇ ਨਿਰਬਾਹ ਨੂੰ ਅੱਖੋਂ ਓਹਲੇ ਕਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਿਤੇ ਸ਼ਬਦ ਦੀ ਮਸਤੀ ਵਿਚ ਲੰਗਰ ਖੋਲ੍ਹ ਦਿਤੇ ਅਤੇ ਇਹ ਪ੍ਰਤਿਗਿਆ ਕਰ ਲਈ ਕਿ ਸਤਿਗੁਰੂ ਜੀ ਦੀ ਦਿਤੀ ਸਾਰੀ ਸੰਪਤੀ ਗਰੀਬਾਂ ਦੇ ਲੇਖੇ ਲੰਗਰ ਵਿਚ ਲਾ ਦੇਣੀ ਹੈ ।

ਉਨ੍ਹਾਂ ਦੀ ਨੂੰਹ ਪ੍ਰਤਾਪ ਕੌਰ ਨੇ ਆਪਣੇ ਸਾਰੇ ਬੱਚੇ ਬੱਚੀਆਂ ਨੂੰ ਸੰਤ ਸ਼ਾਮ ਸਿੰਘ ਜੀ ਦੇ ਅਗੇ ਬਹਾ ਕੇ ਹੱਥ ਜੋੜ ਕੇ ਅਰਜ਼ ਕੀਤੀ ਕਿ ਇਨ੍ਹਾਂ ਮਾਸੂਮਾਂ ਤੇ ਤਰਸ ਕਰੋ ਅਤੇ ਇਨ੍ਹਾਂ ਦੇ ਨਿਰਬਾਹ ਜੋਗੀ ਜ਼ਮੀਨ ਤਾਂ ਰਹਿਣ ਦਿਉ ? ਅਤੇ ਅਸੀਂ ਵੀ ਆਪ ਜੀ ਦੀਆਂ ਨੂੰਹਾਂ ਤੇ ਸਰਦਾਰਾਂ ਦੀਆਂ ਧੀਆਂ ਹਾਂ । ਸਾਡੇ ਪਾਸੋਂ ਵੀ ਗਰੀਬੀ ਦੇ ਦਿਨ ਕੱਟਣੇ ਵਡੇ ਮੁਸ਼ਕਲ ਹੋ ਜਾਣਗੇ, ਪ੍ਰੰਤੂ ਉਥੇ ਤਾਂ ਘਰਦਿਆਂ ਪੁੱਤਾਂ ਪੋਤਰਿਆਂ ਨਾਲੋਂ ਗਰੀਬਾਂ ਦੇ ਬੱਚੇ ਭੁਖੇ ਵੱਧ ਦੁਖੀ ਦਿਸਦੇ ਸਨ । ਨੂੰਹਾਂ ਦੀ ਵੀ ਕੋਈ ਨਾ ਮੰਨੀ । ਦੇਵਨੇਤ ਪ੍ਰਭੂ ਦੀ, ਕੁਝ ਜ਼ਮੀਨ ਬਾਕੀ ਰਹਿ ਗਈ ਤੇ ਸੰਤ ਸ਼ਾਮ ਸਿੰਘ ਜੀ ਪ੍ਰਭੂ ਨੂੰ ਪਿਆਰੇ ਹੋ ਗਏ । ਪ੍ਰੰਤੂ ਉਨ੍ਹਾਂ ਨੇ ਆਪਣੇ ਜੀਵਨ ਵਿਚ ਹੀ ਆਪਣੇ ਪੁੱਤਰਾਂ ਨੂੰ ਵੀ ਪੂਰਨ ਵੈਰਾਗੀ ਤਿਆਗੀ ਕਰ ਦਿੱਤਾ ਸੀ । ਬਾਕੀ ਰਹੀ ਜ਼ਮੀਨ ਵੇਚ ਕੇ ਹੋਲੇ ਦਾ ਇਕ ਮੇਲਾ ਉਨ੍ਹਾਂ ਦੇ ਪੁੱਤਰਾਂ ਨੇ ਕਰਕੇ 'ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ' ਵਾਲੀ ਗੁਰਬਾਣੀ ਦੀ ਪੰਗਤੀ ਸਿੱਧ ਕਰ ਦਿੱਤੀ । ਸੰਤਾਂ ਦੇ ਇਨ੍ਹਾਂ ਪੁੱਤਰਾਂ ਦੇ ਨਾਮ ਸਨ—ਪੰਥ ਰਤਨ ਸੰਤ ਜਿਊਣ ਸਿੰਘ ਜੀ, ਮੀਹਾਂ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ, ਜਿਨ੍ਹਾਂ ਨੇ ਗੁਰਬਾਣੀ ਦੀ ਇਸ ਪੰਗਤੀ ਨੂੰ ਵੀ ਪ੍ਰਤੱਖ ਕਰ ਵਿਖਾਇਆ, ਜੋ ਅਜੇ ਪ੍ਰਤੱਖ ਮਿਸਾਲ ਵਿਚ ਨਹੀਂ ਸੀ ਆਈ :

ਝਖੜ ਝਾਗੀ ਮੀਹੁ ਵਰਸੈ ਭੀ ਗੁਰ ਦੇਖਣ ਜਾਈ ॥
ਸਮੁੰਦ ਸਾਗਰ ਹੋਵੈ ਬਹੁ ਖਾਰਾ ਗੁਰਸਿਖ ਲੰਘ ਗੁਰੁ ਪਹਿ ਜਾਈ ॥

(ਆਦਿ ਗ੍ਰੰਥ, ਪੰਨਾ ੭੫੭)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਨਿਰਵਾਸਨ ਸਮੇਂ ਖਾਰਾ ਸਮੁੰਦਰ ਪਾਰ ਕਰਕੇ

ਰਾਇਫਲਾਂ ਦੇ ਪਹਿਰੇ ਦੀ ਪ੍ਰਵਾਹ ਨਾ ਕਰਦੇ ਹੋਏ ਕੋਠੀ ਦਾ ਜੰਗਲਾ ਟੱਪ ਕੇ ਸਾਰੀ ਰਾਤ ਗੁਰੂ ਜੀ ਦੀ ਗੋਦੀ ਦਾ ਅਕਹਿ ਸੁਖ ਮਾਣਿਆ, ਅਤੇ ਉਨ੍ਹਾਂ ਦੇ ਕਰ-ਕਮਲਾਂ ਦੁਆਰਾ ਲਿਖੇ ਹੁਕਮਨਾਮੇ ਮਾਝੇ ਦੀਆਂ ਸੰਗਤਾਂ ਦੇ ਘਰੀਂ ਪੁਚਾਏ । ਗੁਰੂ ਜੀ ਦੇ ਲੰਗਰ ਵਿਚ ਲੱਗੀ ਮਾਇਆ ਅੱਜ ਸੰਤਾਂ ਦੇ ਪ੍ਰਵਾਰ ਨੂੰ ਕਈ ਗੁਣਾਂ ਵੱਧ ਕੇ ਮਾਲਾ ਮਾਲ ਕਰ ਰਹੀ ਹੈ ।

ਉਪਰ ਲਿਖੇ ਸੰਤਾਂ ਦੇ ਪੜੋਤਰੇ ਤੇ ਪੋਤਰੇ ਸੰਤ ਮਹਿੰਦਰ ਸਿੰਘ ਪਰ ਸਤਿਗੁਰੂ ਜੀ ਨੇ ਕ੍ਰਿਪਾ ਕਰਕੇ ਸਿੱਖ ਪੰਥ ਵਿਚੋਂ ਅਲੋਪ ਹੋ ਰਹੀ ਬ੍ਰਹਮ ਵਿਦਿਆ ਵੇਦਾਂਤ ਨੂੰ ਪ੍ਰਗਟ ਹੀ ਨਹੀਂ ਕੀਤਾ ਸਗੋਂ ਜਗਿਆਸੂਆਂ ਦੇ ਲਾਭ ਲਈ ਗੁਰਬਾਣੀ ਅਤੇ ਗਿਆਨ ਦੇ ਹਿੰਦੀ ਭਾਸ਼ਾ ਦੇ ਗ੍ਰੰਥਾਂ ਵਿਚੋਂ ਠੇਠ ਪੰਜਾਬੀ ਵਿਚ ਉਲਥਾ ਕਰਕੇ ਇਕ ਪੁਸਤਕ 'ਗੁਰੂ ਚੇਤਨ' ਸੰਨ ੧੯੮੩ ਵਿਚ ਅਤੇ ਦੂਜੀ ਪੁਸਤਕ 'ਹੇਤੁ ਮੁਕਤ ਕੋ ਗਿਆਨ' ਵੇਦ ਵੇਦਾਂਤ ਤੇ ਗੁਰਬਾਣੀ ਵੇਦਾਂਤ ਤਦਾਤਮ ਸਬੰਧ ਸੰਨ ੧੯੯੨ ਵਿਚ ਅਤੇ ਤੀਜੀ ਪੁਸਤਕ 'ਭਗਤੀ ਗਿਆਨ ਸਹਿਜ ਜੋਗ' ਨਾਮੇ ਲਿਖ ਕੇ ਜਿਸ ਦੀ ਮੈਂ ਤਾਈਦ ਕਰ ਰਿਹਾ ਹਾਂ, ਇਹ ਤਿੰਨੇ ਹੀ ਪੁਸਤਕਾਂ ਆਪਣੀ ਮਿਸਾਲ ਆਪ ਹਨ । ਕਿਉਂ ਕਿ ਇਹ ਪੁਸਤਕਾਂ ਛੋਟੇ ਛੋਟੇ ਆਕਾਰਾਂ ਵਿਚ ਹੀ ਵੇਦ ਗੀਤਾ ਅਤੇ ਗੁਰਬਾਣੀ ਦਾ ਨਿਚੋੜ ਹਨ । ਜੋ ਵੀ ਵਿਦਵਾਨਾਂ ਦੀ ਸਹਾਇਤਾ ਸੇ ਪੜ੍ਹ ਕੇ ਅਮਲ ਕਰੇਗਾ, ਸੋ ਸਦਾ ਦੇ ਸੁਖ, ਆਤਮ-ਗਿਆਨ ਕੋ ਨਿਰਸੰਦੇਹ ਪ੍ਰਾਪਤ ਕਰੇਗਾ ।

— ਗੁਰਦਿਆਲ ਸਿੰਘ

੨੧-੧-੧੯੯੮

**੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।। ਪਾਤਿਸ਼ਾਹੀ ੧੨ਵੀਂ**

**ਜਿ ਕਰਾਵੈ ਸੋ ਕਰਣਾ, ਨਾਨਕ ਦਾਸ ਤੇਰੀ ਸਰਣਾ ।।**

(ਸ੍ਰੀ ਆਦਿ ਗ੍ਰੰਥ ਸਾਹਿਬ, ਪੰਨਾ ੬੨੭)

ਮੇਰੇ ਸੁਹਿਰਦ ਮਿੱਤਰ ਪਾਠਕ ਜਨੋ ! ਇਸ ਪੁਸਤਕ ਲਿਖਣ ਦੇ ਆਰੰਭ ਸਮੇਂ ਮੈਂ ਆਪਣੇ ਕਲਿਆਣ ਦਾਤਾ ਸਤਿਗੁਰੂ ਜੀ ਦੇ ਚਰਨ ਕਮਲਾਂ ਵਿਚ ਅਰਦਾਸ ਕੀਤੀ ਸੀ ਕਿ ਹੇ ਮੇਰੇ ਸਤਿਗੁਰ ਦੇਵ ਜੀਉ, ਇਸ ਪੁਸਤਕ ਵਿਚ ਜੋ ਵੀ ਲਿਖਣਾ ਹੈ, ਆਪ ਜੀ ਨੇ ਹੀ ਲਿਖਣਾ ਹੈ । ਦਾਸ ਤਾਂ ਇਸ ਪੁਸਤਕ ਵਿਚ ਫਿਰਨ ਵਾਲੀ ਕਲਮ ਮਾਤਰ ਹੀ ਹੋਵੇਗਾ । ਸੋ ਮੇਰੇ ਸੱਚੇ ਪਾਤਸ਼ਾਹ ਜੀ ਨੇ ਮੇਰੀ ਅਰਜ਼ ਪ੍ਰਵਾਨ ਕਰਕੇ ਐਸੇ ਹੀ ਕ੍ਰਿਪਾ ਕੀਤੀ । ਜਦੋਂ ਮੈ ਕਲਮ ਫਿਰਦੀ ਸਾਂ ਤਾਂ ਇਉਂ ਹੀ ਮਹਿਸੂਸ ਹੁੰਦਾ ਸੀ ਕਿ ਮੈਨੂੰ ਸਤਿਗੁਰੂ ਜੀ ਆਪ ਹੀ ਫੇਰੀ ਜਾਂਦੇ ਸਨ । ਸੋ ਐਸੇ ਹੀ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਇਹ ਪੁਸਤਕ ਸੰਪੂਰਨ ਹੋਈ ਹੈ।

**ਯਥਾ : ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ।।**

(ਰਾਮਕਲੀ ਵਾਰ ਤੀਜੀ)

# ਮੁੱਖ–ਬੰਦ

ਪਾਠਕ ਸੱਜਣੋ! ਇਸ ਰੱਬੀ ਪਵਿੱਤ੍ਰ ਬਾਣੀ ਨੂੰ ਪੜ੍ਹਨ ਵਾਲੇ ਮੈਂ ਇਸ ਤਰ੍ਹਾਂ ਕਹਿੰਦੇ ਸੁਣੇ ਹਨ ਕਿ ਬਾਣੀ ਕਿਹੜੀ ਕਿਸੇ ਬੰਨੇ ਲਾਉਂਦੀ ਹੈ। ਕਿਤੇ ਓਸੇ ਵਿਸ਼ੇ ਦਾ ਖੰਡਨ ਤੇ ਕਿਤੇ ਮੰਡਨ, ਸੋ ਉਹਨਾਂ ਵੀਰਾਂ ਪ੍ਰਤੀ ਮੇਰੀ ਅਰਜ਼ ਹੈ ਕਿ ਇਸ ਰੱਬੀ ਪਵਿੱਤ੍ਰ ਪਾਵਨ ਬਾਣੀ ਦੇ ਅੱਠ ਭਾਸ਼ਾ ਦੇ ਆਧਾਰ ਤੇ ਅਰਥ ਨਿਕਲਦੇ ਹਨ ਕਿਉਂਕਿ ਗੁਰੂ ਜੀ ਨੇ ਅਧਕਾਰੀ ਦੀ ਅਧਿਕਾਰਤਾ ਨੂੰ ਮੁੱਖ ਰੱਖ ਕੇ ਭਿੰਨ ਭਿੰਨ ਉਪਦੇਸ਼ ਕੀਤਾ ਹੈ, ਮਹਾਂਕਵੀ ਭਾਈ ਸੰਤੋਖ ਸਿੰਘ ਜੀ ਕਰਤੇ ਸ੍ਰੀ ਗੁਰ ਪ੍ਰਤਾਪ ਸੂਰਜ ਦੇ ਲਿਖਦੇ ਹਨ:

**ਦੋਹਿਰਾ :** ਐਸੇ ਸਤਿਗੁਰ ਪਾਸ ਤੇ ਲਹਿਤ ਜੀਵ ਕਲਿਆਣ।
ਜਸ ਦੇਖਤ ਅਧਕਾਰ ਜਨ ਤਸ ਉਪਦੇਸ ਬਖਾਨ।

ਇਸ ਦਾ ਖੁਲਾਸਾ ਅਗੇ ਕਰਮਕਾਂਡ ਦੇ ਲੇਖ ਵਿਚ ਕੀਤਾ ਜਾਏਗਾ।

ਹੁਣ ਅੱਠ ਵਿਸ਼ੇ ਪ੍ਰਕਰਣ ਲਿਖਦਾ ਹਾਂ, ਜਿਵੇਂ ਕਿ

੧. ਗਜ ਨਵ ਗਜ ਦਸ, ਗਜ ਇਕੀਸ ਪੁਰੀਆ ਏਕ ਤਨਾਈ।
(ਆਦਿ ਗ੍ਰੰਥ, ਪੰਨਾ ੩੩੫, ਕਬੀਰ ਜੀ)

ਇਸ ਵਿਚ ਸਰੀਰ ਰੂਪੀ ਤਾਣੀ ਦਾ ਵਰਣਨ ਕੀਤਾ ਹੈ, ਇਹ ਲੌਕਿਕ ਬਾਣੀ ਹੈ।

੨. ਫੀਲ ਰਬਾਬੀ ਬਲਦ ਪਖਾਵਜ ਕਊਆ ਤਾਲ ਬਜਾਵੈ।
(ਆਦਿ ਗ੍ਰੰਥ, ਪੰਨਾ ੪੭੧)

ਏਥੇ ਬਾਣੀ ਦਾ ਵਿਸ਼ਯ ਪ੍ਰਕੀਏ ਹੈ। ਇਸ ਸ਼ਬਦ ਦਾ ਵਿਸ਼ਯ ਕਬੀਰ ਜੀ ਵਰਣਨ ਕਰਦੇ ਹਨ, ਜੋ ਜਗਤ ਅਗਿਆਨਤਾ ਸਮੇਂ (ਪ੍ਰਕੀਏ) ਅਨਿਰਵਚਨੀਯ=ਸਤਿ ਅਸੱਤ ਤੋਂ ਵਿਲੱਖਣ ਭਾਸਦਾ ਸੀ, ਸੋ ਆਤਮ ਸਰੂਪ ਦੇ ਸਾਖਿਆਤਕਾਰ ਹੁੰਦੇ ਹੀ (ਕੀਟੀ ਪਰਬਤ ਖਾਇਆ) ਦੇ ਮਨਿੰਦ, ਬ੍ਰਹਮਾਕਾਰ ਬਿਰਤੀ ਖਾ ਗਈ, ਕਿਵੇਂ ਖਾ ਗਈ? ਕਛੂਵਤ ਜੋ ਅੰਦ੍ਰਮੁਖੀ ਬਿਰਤੀ ਸਵਾਰ, ਚੇਤਨ, ਆਭਾਸ ਹੈ, ਸੋ ਹੀ ਆਪਣੇ ਕਾਰਣ ਸਰੂਪ ਆਤਮਾ ਕਾ ਆਵਰਣ, (ਪਰਦਾ) ਫਾਸ ਕਰਦਾ ਹੈ, ਸੋ ਕਛੂ ਵਤ ਅੰਦ੍ਰਮੁਖੀ ਬਿਰਤੀ ਸਵਾਰ ਆਭਾਸ ਲੋਚਦਾ ਹੈ, ਕਿ ਜੋ ਮੇਰੇ ਤੇ ਮੇਰੇ ਸਰੂਪ ਵਿਚਾਲੇ ਅੰਗਾਰ ਰੂਪੀ ਅਹੰਕਾਰ ਆਦਕ ਕਲੰਕ ਹੈ, ਤਾਂ ਮੈਂ ਓਸ ਦਾ ਭਖਣ ਕਰਕੇ ਆਪਣੇ ਕਾਰਣ ਸਰੂਪ ਆਤਮਾ ਮੇਂ ਮਿਲ ਕੇ ਮੁਕਤ ਹੋਵਾਂ। ਕਾਰਜ ਦੀ ਲਯਤਾ ਕਾਰਣ ਮੇਂ ਹੀ ਹੁੰਦੀ ਹੈ, ਇਹ ਨਿਯਮ ਹੈ, ਕਾਰਜ ਕਾਰਣ ਮੇਂ ਗਵਾਚ ਕੇ ਹੀ ਮੁਕਤ ਹੁੰਦਾ ਹੈ, ਗੁਰੂ ਵਾਕ ਹੈ :

ਆਪ ਗਵਾਈਐ ਤਾ ਸਹੁ ਪਾਈਐ ਅਉਰ ਕੈਸੀ ਚਤੁਰਾਈ।।

(ਸ਼ਬਦ ਹਜਾਰੇ)

ਤਥਾ : ਆਪੁ ਗਇਆ ਤਾ ਆਪਹਿ ਭਏ, ਕ੍ਰਿਪਾ ਨਿਧਾਨ ਕੀ ਸਰਨੀ ਪਏ।।

(ਆਦਿ ਗ੍ਰੰਥ, ਪੰਨਾ ੨੦੨)

ਸੋ ਕਬੀਰ ਜੀ ਨੇ ਇਹ ਲੁਕੀ, ਲੁਕਿਆ ਰਹੱਸ ਭਾਵ ਜ਼ਾਹਰ ਕਰ ਕੇ ਸੁਣਾਇਆ ਹੈ।

੩. ਸਿਖ ਹੋਇ ਸਿਰ ਟੋਪੀ ਧਰੈ, ਸਤ ਜਨਮ ਕੁਸਟੀ ਹੋਇ ਮਰੈ।।

(ਸ੍ਰੀ ਮੁਖਵਾਕ ਦਸਮੇਸ਼ ਜੀਓ)

ਇਹ ਭਿਆਨਕ ਬਾਣੀ ਹੈ ਕਿ ਸਿੱਖ ਟੋਪੀ ਪਹਨੇ ਹੀ ਨਹੀਂ।

੪. ਦਰਸਨ ਪਰਸਿਐ ਗੁਰੂ ਕੈ ਜਨਮ ਮਰਨ ਦੁਖ ਜਾਇ।।

(ਆਦਿ ਗ੍ਰੰਥ, ਪੰਨਾ ੧੩੯੨, ਸਵੱਈਏ ਮਹਲੇ ਦੂਜੇ ਕੇ)

ਇਹ ਰੌਚਕ ਬਾਣੀ ਹੈ, ਫਲ ਤੋਂ ਵਧ ਉਪਮਾ ਦਿੱਤੀ ਹੈ ਕਿਉਂਕਿ ਹੇਠਲੇ ਪ੍ਰਮਾਣ ਵਿਚ ਇਸ ਦਾ ਖੰਡਨ ਕੀਤਾ ਗਿਆ ਹੈ,

੫. ਸਤਿਗੁਰ ਨੋ ਸਭ ਕੋ ਵੇਖਦਾ ਜੇਤਾ ਜਗਤੁ ਸੰਸਾਰੁ।।
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰ।।

(ਆਦਿ ਗ੍ਰੰਥ, ਪੰਨਾ ੫੯੪)

ਇਹ ਯਥਾਰਥ ਬਾਣੀ ਹੈ।

੬. ਪਾਂਡੇ ਤੁਮਰਾ ਰਾਮ ਚੰਦ ਸੋ ਭੀ ਆਵਤ ਦੇਖਿਆ ਥਾ।।

(ਪੰਨਾ ੮੭੫)

ਏਹ ਵਿਆਜ ਵਾਕ ਬਾਣੀ ਹੈ। ਤਾਹਨੇ ਮੇਹਣੇ ਇਸ ਦਾ ਵਿਸ਼ਯ ਹੈ, ਪ੍ਰੰਤੂ ਰਾਮ ਚੰਦ੍ਰ ਜੀ ਦੀ ਨਿੰਦਾ ਨਹੀਂ, ਨਿਰਗੁਣ ਰਾਮ ਜੀ ਦੀ ਉਪਮਾ ਹੈ ਜੈਸੇ ਆਖ਼ਰੀ ਪੰਕਤੀ ਮੇਂ ਹੈ : 'ਨਾਮੇ ਸੋਈ ਸੇਵਿਆ ਜਿਹ ਦੇਹੁਰਾ ਨਾ ਮਸੀਤ।।'

੭. ਪਹਿਲਾ ਮਾਸਹੁ ਨਿੰਮਿਆ ਮਾਸੈ ਅੰਦਰ ਵਾਸ।।

(ਆਦਿ ਗ੍ਰੰਥ, ਪੰਨਾ ੧੨੮੯)

ਏਹ ਬਾਣੀ ਪ੍ਰੌੜ੍ਹੀਵਾਦ ਹੈ, ਇਸ ਮੇਂ ਮਾਸ ਕੀ ਨਿੰਦਾ ਹੈ, ਜਾਇਜ ਨਹੀ । ਮਾਸ ਨਾਲੋਂ ਰਾਤੀਂ ਮਾਣਸ ਖਾਣੇ ਨੂੰ ਬੁਰਾ ਕਿਹਾ ਹੈ ਤੇ ਮਾਸ ਨੂੰ ! ਅਭਖ ਭਖੈ। ਭਖ ਤਜ ਛੋਡੇ ਕਿਹਾ ਹੈ ਤੇ ਬੈਸਨਕ ਪਾਖੰਡ ਦੇ ਨੂੰ ਬੁਰਾ ਕਿਹਾ ਹੈ, ਇਹ ਗਿਆਨ ਦੀ ਅਧਕਤਾ ਹੈ,

੮. ਚਉਥੈ ਸੁੰਨੈ ਜੋ ਨਰ ਜਾਣੈ ਤਾ ਕਉ ਪਾਪ ਨ ਪੁੰਨੰ।।

(ਆਦਿ ਗ੍ਰੰਥ, ਸਿਧ ਗੋਸਟਿ)

ਇਹ ਬਾਣੀ, ਸਮਾਧੀ ਬਾਣੀ ਹੈ। ਇਹ ਚਉਥੇ ਪਦ ਕੀ ਲਖਾਇਕ ਦੇ ਚਉਥੇ ਪਦ

ਦਾ ਫਲ ਦਸਦੀ ਹੈ, ਐਸੇ ਬਾਣੀ ਦੇ ਰਹੱਸ ਭਾਵਾਂ ਕੋ ਪੂਰਨ ਸਤਿਗੁਰੂ ਕੋ ਮਿਲ ਕੇ ਹੀ ਜਾਣਿਆ ਜਾਂਦਾ ਹੈ, ਕੁਛ ਇਕ ਦੋ ਰਹੱਸ ਭਾਵ ਕਹਿ ਕੇ ਫਿਰ ਅਗੇ ਜਾ ਕੇ ਗਿਆਨ ਕਾਂਡ ਮੇਂ ਕਹਾਂਗਾ।

ਵਿਚਾਰ ਸਾਗਰ ਦੇ ਕਰਤੇ ਸੁਆਮੀ ਨਿਸਚਲ ਦਾਸ ਜੀ ਤੀਜੀ ਤਰੰਗ ਵਿਚ ਲਿਖਦੇ ਹਨ:

ਵੇਦ ਉਦਧ ਬਿਨ ਗੁਰ ਲਖੈ ਲਾਗੈ ਲੋਨ ਸਮਾਨ,
ਬਾਦੂ ! ਗੁਰੂ ਮੁਖਿ ਦ੍ਵਾਰ ਹੋਇ ਅੰਮ੍ਰਿਤ ਤੇ ਅਧ ਕਾਨ ॥

ਇਸ ਦਾ ਭਾਵ ਹੈ ਕਿ ਵੇਦ ਸਮੁੰਦ੍ਰ ਸਮਾਨ ਹੈ, ਜੇ ਸਮੁੰਦ੍ਰ ਦੇ ਪਾਣੀ ਨੂੰ ਡਰੈਕਟ ਹੀ ਪੀਵਾਂਗੇ ਤਾਂ ਖਾਰਾ ਤੇ ਵਿਕਾਰੀ ਸਿਧ ਹੋਵੇਗਾ। ਪ੍ਰੰਤੂ ਉਹੋ ਪਾਣੀ ਜਦੋਂ (ਬੱਦਲ) ਹਵਾੜ ਬਣ ਕੇ ਆ ਕੇ ਬਰਸੇਗਾ ਤਾਂ ਅੰਮ੍ਰਿਤ ਸਮਾਨ ਹੋਵੇਗਾ । ਐਸੇ ਹੀ ਜੇ ਗੁਰਬਾਣੀ ਕੋ ਡਰੈਕਟ ਸਮਝਣ ਦਾ ਜਾਂ ਪ੍ਰੋਕਸ਼ ਗਿਆਨੀਆਂ, ਟੀਕੇਕਾਰਾਂ ਦੇ ਟੀਕਿਆਂ ਦੁਆਰਾ ਸਮਝਣ ਦਾ ਜਤਨ ਕਰਾਂਗੇ ਤਾਂ ਤਰਕਵਾਦ ਹੀ ਫੁਰੇਗਾ ਕਿਉਂਕਿ ਵਾਚ ਗਿਆਨੀ ਬ੍ਰਹਮ ਗਿਆਨੀਆਂ ਦੇ ਰਹੱਸ ਭਾਵਾਂ ਨੂੰ ਸਮਝ ਨਹੀਂ ਸਕਦੇ। ਏਹੋ ਕਾਰਨ ਹੈ ਕਿ ਜਿਤਨੇ ਵੀ ਟੀਕੇਕਾਰਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਟੀਕੇ ਕੀਤੇ ਹਨ, ਉਹਨਾਂ ਦੇ ਭਾਵ ਆਪਸ ਮੇਂ ਸਹਿਮਤ ਨਹੀਂ ਹੋਏ। ਸੌ ਸਿਆਣਿਆਂ ਦੀ ਇਕੋ ਮਤ ਨਹੀਂ ਹੋਈ। ਕਿਸ ਦੀ ਮਤ ਸਹੀ ਮੰਨੋਗੇ? ਫਿਰ ਗੁਰਬਾਣੀ ਮੇਂ ਜੋ ਤ੍ਰੈਗੁਣੀ ਪ੍ਰੋਕਸ਼ ਗਿਆਨ ਹੈ, ਉਸ ਮੇਂ ਵੀ ਵਾਚ ਗਿਆਨੀ ਇਕ ਰਾਇ ਨਹੀਂ ਹੋ ਸਕੇ, ਅਤੇ ਜੋ ਗੁਰਬਾਣੀ ਮੇਂ ਗੁਰੂ ਜੀ ਦਾ ਨਿਜੀ ਗਿਆਨ (ਬ੍ਰਹਮ ਵਿਦਿਆ) ਆਤਮ ਗਿਆਨ ਹੈ, ਜੋ ਬਾਣੀ ਮੇਂ ਸਾਰ ਵਸਤੂ (ਤੱਤ ਗਿਆਨ) ਹੈ, ਜਿਸ ਕਰਕੇ ਬਾਣੀ ਨੂੰ (ਅਪੌਰਸ਼ੇ) ਰੱਬੀ ਬਾਣੀ ਮੰਨਿਆ ਗਿਆ ਹੈ, ਫਿਰ ਓਸ ਗੁਰੂ ਜੀ ਦੇ ਰਹੱਸ ਭਾਵ ਨੂੰ ਪ੍ਰੋਕਸ਼ ਗਿਆਨੀ ਕਿਵੇਂ ਸਮਝ ਕੇ ਹੋਰਨਾਂ ਨੂੰ ਸਮਝਾ ਸਕਣਗੇ ? ਉਹ ਨਾ ਹੀ ਸਮਝ ਸਕੇ ਹਨ ਅਤੇ ਨਾ ਹੀ ਸਮਝਾ ਸਕੇ ਹਨ। ਗੁਰੂ ਜੀ ਦਾ ਫ਼ੁਰਮਾਨ ਹੈ:

ਬ੍ਰਹਮ ਗਿਆਨੀ ਕੀ ਮਿਤਿ ਕਉਨ ਬਖਾਨੈ॥
ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ॥

(ਸੁਖਮਨੀ, ਸਲੋਕ ਅੱਠਵਾਂ)

ਕਬੀਰ ਜੀ ਗਉੜੀ ਕਬੀਰ ਜੀ ਦੇ ਪੰਨਾ ੩੨੭ ਪਰ ਲਿਖਦੇ ਹਨ:

ਕਹੁ ਕਬੀਰ ਚੰਚਲ ਮਤਿ ਤਿਆਗੀ॥ ਕੇਵਲ ਰਾਮ ਭਗਤ ਨਿਜ ਭਾਗੀ॥

ਕਾਫ਼ੀ ਚਿਰ ਦੀ ਗੱਲ ਹੈ ਕਿ ਇਕ ਮੁਖੀ ਵਿਦਵਾਨ ਨੇ ਜਿਸ ਨੂੰ ਵਿਦਿਆ ਮਾਰਤੰਡ ਦਾ ਖਿਤਾਬ ਵੀ ਹਾਸਲ ਹੈ, ਮੇਰੇ ਪਾਸੋਂ ਇਸ ਕਬੀਰ ਜੀ ਦੇ ਮੁਖ ਵਾਕ ਦਾ ਅਰਥ ਪੁੱਛਿਆ, ਪ੍ਰੰਤੂ ਮੈਨੂੰ ਇਸ ਦੇ ਅਰਥ ਬਾਰੇ ਕੋਈ ਤਸੱਲੀ ਬਖ਼ਸ਼ ਸੁਝ ਬੂਝ ਨਾ ਫੁਰੀ। ਫਿਰ ਮੈਂ ਓਸ ਮਹਾਂਪੁਰਸ਼ ਨੂੰ ਅਰਜ ਕੀਤੀ ਕਿ ਆਪ ਹੀ ਇਸ ਪੰਕਤੀ ਦਾ ਅਰਥ ਦੱਸਣ ਦੀ ਕ੍ਰਿਪਾ ਕਰੋ।

ਤਦ ਉਹਨਾਂ ਮਹਾਂਪੁਰਸ਼ਾਂ ਨੇ ਅਰਥ ਕੀਤਾ ਕਿ ਕਬੀਰ ਜੀ ਫ਼ੁਰਮਾਉਂਦੇ ਹਨ, ਕਿ ਜਦੋਂ ਤੋਂ ਮੇਰੀ ਬੁੱਧੀ ਵਿਚੋਂ (ਚੰਚਲਤਾ) ਵਿਛੇਪਤਾ ਦਾ ਤਿਆਗ ਹੋਇਆ ਹੈ ਤਾਂ ਮੈਂ ਰਾਮ ਦੀ ਭਗਤੀ ਦਾ (ਭਾਗੀ) ਹਿੱਸੇਦਾਰ ਹੋ ਗਿਆ ਹਾਂ। ਦਾਸ ਸੁਣ ਕੇ ਚੁੱਪ ਰਿਹਾ, ਪ੍ਰੰਤੂ ਤਸੱਲੀ ਮਨ ਦੀ ਨਾ ਹੋਈ, ਕਿਉਂਕਿ ਇਸ ਅਰਥ ਵਿਚ ਮੂਲ ਦੇ ਪਦ ਕੇਵਲ ਅਤੇ ਨਿਜ ਦਾ ਭਾਵ ਪਰਗਟ ਨਹੀਂ ਸੀ ਹੋਇਆ।

ਕੁਝ ਕੁ ਦਿਨਾਂ ਬਾਅਦ ਦਾਸ ਅੰਮ੍ਰਿਤ ਵੇਲੇ ਅੰਦ੍ਰਮੁਖੀ (ਨਿਧਯਾਸਣ) ਦੀ ਅਵਸਥਾ ਨਿਰਵਿਕਲਪ ਸਮਾਧੀ ਦਾ ਆਨੰਦ ਮਾਣ ਰਿਹਾ ਸੀ ਕਿ ਸੁਤੇ ਹੀ ਮੇਰੀ ਪ੍ਰਾਰਭਧ ਨੇ ਫੁਰਨਾ ਫੇਰਿਆ ਤੇ ਉਸ ਫੁਰਨੇ ਮੇਂ ਮੈਨੂੰ ਏਹੋ ਪੰਕਤੀ ਫੁਰੀ--ਕਹੁ ਕਬੀਰ ਚੰਚਲ ਮਤਿ ਤਿਆਗੀ।। ਕੇਵਲ ਰਾਮ ਭਗਤ ਨਿਜ ਭਾ+ਗੀ।। ਦੋਵੇਂ ਅੱਖਰ ਭਾ ਤੇ ਗੀ ਅੱਡ ਅੱਡ ਫੁਰ ਪਏ ਤਦ ਅਰਥ ਸਿਧ ਹੋ ਗਿਆ, ਜਿਵੇਂ ਕਬੀਰ ਜੀ ਨੇ ਹੀ ਫ਼ੁਰਮਾਇਆ ਹੈ :

ਰਾਮ ਰਮਤ ਮਤਿ ਪਰਗਟੀ ਆਈ।। ਕਹੁ ਕਬੀਰ ਗੁਰਿ ਸੋਝੀ ਪਾਈ।।
(ਗਉੜੀ ਕਬੀਰ ਜੀ, ਪੰਨਾ ੩੨੬)

ਏਹੋ ਕਥਾ ਵਾਪਰੀ! ਮੈਨੂੰ ਰਾਮ ਰਮਦੇ ਨੂੰ ਰੋਕ ਕੇ ਗੁਰੂ ਜੀ ਨੇ ਏਹ ਸੋਝੀ ਕਰਾ ਦਿਤੀ ਕਿ ਕਬੀਰ ਜੀ ਕਹਿੰਦੇ ਹਨ ਕਿ ਜਦੋਂ ਤੋਂ ਮੇਰੀ ਬੁੱਧੀ ਵਿਚੋ. ਵਿਸ਼ੇਪਤਾ ਦਾ ਤਿਆਗ ਹੋ ਗਿਆ ਹੈ, ਹੁਣ (ਕੇਵਲ) ਸਿਰਫ਼ (ਰਾਮ ਭਗਤ) ਪ੍ਰੇਮਾ ਭਗਤੀ ਹੀ (ਨਿਜ) ਹਿਰਦੇ ਵਿਚ ਭਾਂਵਦੀ ਹੈ, ਪਿਆਰੀ ਪਿਆਰੀ ਲੱਗਦੀ ਹੈ। ਤਾਂ ਮੈਂ ਵਿਦਿਆ ਮਾਰਤੰਡ ਮਹਾਂਪੁਰਸ਼ ਪਾਸ ਸੁਭਾ ਗਿਆ ਤਾਂ ਇਸ ਪੰਗਤੀ ਦੇ ਅਰਥ ਫੁਰਨ ਬਾਬਤ ਵਿਥਿਆ ਕਹੀ ਤਾਂ ਓਹ ਮਹਾਂਪੁਰਸ਼ ਬੜੇ ਹੀ ਖ਼ੁਸ਼ ਹੋਏ ਤੇ ਏਸ ਰੱਬੀ ਅਰਥ ਫੁਰੇ ਨੂੰ ਸਵੀਕਾਰ ਕਰ ਲਿਆ! ਸੋ ਏਸ ਰੱਬੀ ਬਾਣੀ ਦੇ ਭਾਵ ਨੂੰ ਸਤਿਗੁਰੂ ਜੀ ਹੀ ਜਾਣਦੇ ਹਨ ਤੇ ਓਹੋ ਹੀ ਕਿਸੇ ਨੂੰ ਜਣਾ ਸਕਦੇ ਹਨ। ਐਸੇ ਹੀ ਬਾਣੀ ਦੇ ਰਹੱਸ ਭਾਵ ਨੂੰ ਨਾ ਸਮਝ ਕੇ ਤੇ ਘਬਰਾ ਕੇ ਕਈ ਸੱਜਣ ਕਹਿਣ ਲੱਗ ਜਾਂਦੇ ਹਨ ਕਿ ਬਾਣੀ ਕਿਹੜੀ ਕਿਸੇ ਬੰਨੇ ਲਾਉਂਦੀ ਹੈ, ਕਿਤੇ ਓਸੇ ਬਚਨ ਦਾ ਖੰਡਨ ਤੇ ਕਿਤੇ ਮੰਡਨ। ਕਿਸੇ ਸਮੇਂ ਭੇਦ ਵਾਦੀ ਮਤਿ ਵਾਲੇ ਜੋ ਵੇਦਾਂ ਦੇ ਤਾਤਪਰਜ ਨੂੰ ਪਛਾਣ ਨਹੀਂ ਸਨ ਸਕੇ, ਪ੍ਰੰਤੂ ਆਪਣਾ ਲਾਲਚ ਪੂਰਾ ਕਰਨ ਵਾਸਤੇ ਵੇਦਾਂ ਦੇ ਅਰਥਾਂ ਦੇ ਅਨਰਥ ਕਰ ਕੇ ਸ਼ੁੱਧ ਹਿਰਦੇ ਵਾਲੇ ਜਗਿਆਸੂਆਂ ਨੂੰ ਸਕਾਮ ਕਰਮਾਂ ਦੇ ਜਾਲ ਮੇਂ ਫਸਾ ਕੇ ਕੁਰਾਹੇ ਪਾ ਕੇ ਨਰਕਾਂ ਨੂੰ ਤੋਰ ਦੇਂਦੇ ਸਨ ਤਾਂ ਵਿਆਸ ਭਗਵਾਨ ਜੀ ਏਹ ਅਨੁਚਿਤ ਰਵੱਈਆ ਵੇਖ ਕੇ ਦਇਆ ਧਰਮ ਨੂੰ ਮੁੱਖ ਰੱਖ ਕੇ, ਵੇਦਾਂ ਦਾ ਵਿਭਾਗ ਕਰ ਦਿੱਤਾ। ਵੇਦਾਂ ਵਿਚ ੮੦ ਹਜ਼ਾਰ ਸਲੋਕ ਓਹ ਹਨ ਜੋ ਕਰਮ ਕਾਂਡ ਦਾ ਫਲ ਦੱਸਦੇ ਹਨ। ਸੋਲ੍ਹਾਂ ਹਜ਼ਾਰ ਸਲੋਕ ਓਹ ਹਨ ਜੋ ਬੰਦਗੀ ਦਾ ਉਪਦੇਸ਼ ਕਰਦੇ ਹਨ। ਬਾਕੀ ਚਾਰ ਹਜ਼ਾਰ ਸਲੋਕ ਓਹ ਹਨ ਜੋ ਬੰਦਗੀ ਦਾ ਫਲ, ਆਤਮ ਗਿਆਨ ਦੀ ਲਖਤਾ ਗੁਰੂ ਦੁਆਰਾ ਪ੍ਰਾਪਤ ਹੋਣੀ ਦੱਸਦੇ ਹਨ। ਇਹਨਾਂ ਤਿੰਨਾਂ ਕਾਂਡਾਂ ਨੂੰ ਵਿਆਸ ਭਗਵਾਨ ਜੀ ਨੇ ਵੱਖ ਵੱਖ ਕਰ ਕੇ ਭੋਲੇ ਭਾਲੇ ਸ਼ੁੱਧ ਹਿਰਦੇ ਵਾਲੇ ਜਗਿਆਸੂਆਂ ਨੂੰ ਸਕਾਮ ਕਰਮਾਂ ਦੇ

ਜਾਲ ਵਿਚੋਂ ਕੱਢਣ ਦਾ ਜਤਨ ਕੀਤਾ, ਪ੍ਰੰਤੂ ਫਿਰ ਵੀ ਭੇਦ ਮੱਤ ਵਾਲੇ ਆਚਾਰੀਏ ਪਖੰਡੀ ਗੁਰੂਆਂ ਪਾਸੋਂ ਜੋ ਬੁੱਧ ਜਾਂ ਜੋਗ ਮੱਤ ਮਾਧਵਾ ਆਚਾਰੀਆ ਰਾਮਾਨੁਜ, ਜੈਨ ਮੱਤ ਵਗੈਰਾ ਸਨ, ਇਹਨਾਂ ਦੇ ਜਾਲਾਂ ਵਿਚੋਂ ਭੋਲੇ ਜਗਿਆਸੂਆਂ ਨੂੰ ਛੁਟਕਾਰਾ ਨਾ ਮਿਲਿਆ, ਅਧਿਆਤਮ ਪ੍ਰਕਾਸ਼ ਗ੍ਰੰਥ ਦੇ ਕਰਤੇ ਸੁਆਮੀ ਸੁਖਦੇਵ ਜੀ ਲਿਖਦੇ ਹਨ:

ਵਿਆਸ ਮਥਨ ਕਰ ਵੇਦ ਸਭ, ਸੂਤ੍ਰ ਜੁ ਕਾਢੇ ਸਾਰ।
ਸ੍ਰੀ ਗੁਰੂ ਸ਼ੰਕਰ ਦੇਵ ਜੂ, ਕਰਿਓ ਬਹੁਤ ਵਿਸਥਾਰ।

ਜਿਸ ਦਾ ਭਾਵ ਹੈ ਕਿ ਜਦੋਂ ਸ਼ਿਵ ਜੀ ਭਗਵਾਨ ਜੀ ਨੇ ਦਯਾ ਦ੍ਰਿਸ਼ਟੀ ਸੇ ਤੱਕਿਆ ਕਿ ਭੋਲੇ ਭਾਲੇ ਜਗਿਆਸੂਆਂ ਨੂੰ ਅਜੇ ਵੀ ਭੇਦ ਵਾਦੀ ਮਤਿ ਵਾਲੇ ਸਕਾਮ ਕਰਮਾਂ ਦੇ ਜਾਲ ਵਿਚ ਫਸਾ ਲੈਂਦੇ ਹਨ ਤਾਂ ਫਿਰ ਸ੍ਰੀ ਸ਼ਿਵ ਜੀ ਮਹਾਰਾਜ ਜੀ ਨੇ ਸ਼ੰਕਰਾਚਾਰੀਆ ਨਾਮ ਵਾਲਾ ਅਵਤਾਰ ਧਾਰ ਕੇ ਵੇਦਾਂ ਦੇ ਵਿਸਥਾਰ ਪੂਰਵਕ ਟੀਕੇ ਕਰ ਕੇ ਔਰ ਆਪਣੇ ਮੁਖ ਦੁਆਰਾ ਉਪਦੇਸ਼ ਕਰ ਕੇ, ਭੇਦ ਵਾਦੀ ਮੱਤਾਂ ਦੀਆਂ ਧੱਜੀਆਂ ਉਡਾਈਆਂ ਅਤੇ ਵੇਦਾਂ ਦਾ ਸਹੀ ਭਾਵ ਜਗਿਆਸੂਆਂ ਨੂੰ ਦਰਸਾਇਆ । ਤਦ ਕਈ (ਮਮੁਖੂ) ਜਗਿਆਸੂ ਮੋਖ ਨੂੰ ਪ੍ਰਾਪਤ ਕਰਨ ਲੱਗੇ। ਇਸ ਦਾ ਖੁਲਾਸਾ ਸ੍ਰੀ ਸੁਆਮੀ ਨਿਹਚਲ ਦਾਸ ਜੀ ਕਰਤੇ ਵਿਚਾਰ ਸਾਗਰ ਦੇ, ਇੰਜ ਫ਼ੁਰਮਾਂਦੇ ਹਨ:

**ਕਬਿੱਤ**

ਵੇਦ ਵਾਦ ਬ੍ਰਿਖਸ਼ ਵਨ ਭੇਦਵਾਦੀ,
ਵਾਯੂ ਆਏ ਪਕੜ ਹਲਾਏ ਕਿਰਿਆ ਕੰਟਕ ਪਸਾਰਕੇ ।
ਸਰਲ ਸੁ ਸੁਧ ਸ਼ਿਸ਼ ਕੰਜ ਪੁਨ ਤੋਰ ਗੇਰ,
ਸੂਲਨ ਮੇਂ ਫੇਰਤ ਫਿਰਤ ਫੇਰ ਫਾਦ ੜੇ !
ਪੇਖਸ਼ੁ ਪੱਥਕ ਭਗਵਾਨ ਜਾਨ ਅਨੁੱਚਿਤ
ਅੰਕ ਮੇ ਉਠਾਏ ਧਾਏ ਬਿਆਸ ਰੂਪ ਧਾਰ ਕੇ ।
ਸੂਤ੍ਰ ਕੀ ਬਨਾਈ ਜਾਲ ਬਨ ਕੋ ਬਿਭਾਗ ਕੀਨ
ਕਰਤ ਪ੍ਰਣਾਮ ਤਾਹਿ ਨਿਸਚਲ ਪੁਕਾਰ ਕੇ ।

ਇਸ ਕਬਿੱਤ ਦਾ ਅਰਥ ਉਪਰਲੀ ਵਾਰਤਾ ਵਿਚ ਆ ਚੁੱਕਾ ਹੈ, ਹੁਣ ਫੇਰ ਗੁਰਦੁਆਰਿਆਂ ਤੇ ਕਾਬਜ਼ ਪਾਰਟੀ ਅਰਥਾਂ ਦੇ ਅਨਰਥ ਕਰ ਕੇ (ਬਾਣੀ ਗੁਰੂ ਗੁਰੂ ਹੈ ਬਾਣੀ) ਅਤੇ ਸਬਦ 'ਗੁਰੂ ਸੁਰਤ ਧੁਨ ਚੇਲਾ' ਜੈਸੇ ਸ਼ਬਦਾਂ ਦੇ ਝਮੇਲੇ ਵਿਚ ਫਸਾ ਕੇ ਭੋਲੇ ਭਾਲੇ ਸਿੱਖਾਂ ਨੂੰ ਨਿਗੁਰੇ ਰੱਖ ਕੇ ਨਰਕਾਂ ਨੂੰ ਤੋਰ ਰਹੇ ਹਨ ਅਤੇ ਆਪ ਵੀ ਕੁੰਭੀ ਨਰਕਾਂ ਨੂੰ ਪਧਾਰ ਰਹੇ ਹਨ, ਗੁਰਦੁਆਰੇ ਸਿਆਸਤ ਦਾ ਅਖਾੜਾ ਬਣਾ ਕੇ ਇਲੈਕਸ਼ਨ ਲੜਏ ਜਾ ਰਹੇ ਹਨ।

**— ਪੁਸਤਕ ਲੇਖਕ**

# ਪੂਰਨ ਸਤਿਗੁਰੂ ਦੇ ਲੱਛਣ

ਇਸ ਪੁਸਤਕ ਦਾ ਵਿਸ਼ਾ ਭਗਤੀ ਗਿਆਨ ਦੁਆਰਾ ਜੀਵ ਦੀ ਕਲਿਆਣ ਦਾ ਹੈ, ਤੇ ਭਗਤੀ ਗਿਆਨ (ਪੂਰਨ ਸਤਿਗੁਰੂ) ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤ੍ਰੀ ਦੀ ਸ਼ਰਨ ਲਏ ਬਿਨਾਂ ਸਫਲ ਨਹੀਂ ਹੋ ਸਕਦਾ, ਇਹ ਸਭ ਵੇਦਾਂ, ਪੁਰਾਣਾਂ ਅਤੇ ਗੁਰਬਾਣੀ ਦਾ ਮੱਤ ਹੈ । ਜੈਸੇ ਕਿ

ਮਨਮੁਖ ਭਗਤ ਕਰਹਿ ਬਿਨੁ ਸਤਿਗੁਰ
ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥

(ਆਦਿ ਗ੍ਰੰਥ, ਪੰਨਾ ੭੬੮)

ਤਥਾ : ਰਾਮ ਰਾਮ ਸਭੁ ਕੋ ਕਹੈ, ਕਹਿਐ ਰਾਮ ਨ ਹੋਇ ॥
ਗੁਰਪ੍ਰਸਾਦੀ ਰਾਮੁ ਮਨਿ ਵਸੈ ਤਾ ਫਲ ਪਾਵੈ ਕੋਇ ॥ (ਪੰਨਾ ੪੯੧)

ਤਥਾ : ਰਸਨਾ ਨਾਮ ਸਭੁ ਕੋਈ ਕਹੈ, ਸਤਿਗੁਰ ਸੇਵੇ ਤਾ ਨਾਮੁ ਲਹੈ ॥

(ਆਦਿ ਗ੍ਰੰਥ, ਪੰਨਾ ੧੨੬੨)

ਤਥਾ : ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥

(ਆਦਿ ਗ੍ਰੰਥ, ਪੰਨਾ ੧੩੫੭)

ਭਾਵ ਇਹ ਕਿ ਜੋ ਨਿਗੁਰਾ, ਗੁਰਮੰਤ੍ਰ ਤੋਂ ਹੀਣਾ ਹੈ, ਸੋ ਮਾਨਸ ਜਨਮ ਭ੍ਰਿਸ਼ਟ ਕਰ ਰਿਹਾ ਹੈ । ਇਸ ਦਾ ਨਤੀਜਾ ਇਹ ਹੋਵੇਗਾ ਕਿ ਉਹ ਉਪਰ ਲਿਖੀਆਂ ਜੂਨਾਂ ! ਸੂਕਰ, ਸੂਰ, ਕੁਤਾ, ਗਧਾ, ਕਾਗ, ਸਰਪ ਆਦਿ ਨੂੰ ਭੋਗੇਗਾ । ਉਹ ਮੂਰਖ ਹੈ, ਇਸ ਵਾਸਤੇ ਪੂਰੇ ਗੁਰੂ ਦੀ ਲੋੜ ਪਾਣੀ ਅਤੇ ਰੋਟੀ ਨਾਲੋਂ ਵੀ ੮੪ ਲੱਖ ਗੁਣਾਂ ਵੱਧ ਹੈ, ਕਿਉਂਕਿ ਰੋਟੀ ਪਾਣੀ ਬਿਨਾਂ ਤਾਂ ਇਕ ਜਨਮ ਦੀ ਮੌਤ ਹੋਵੇਗੀ ਪਰ ਅਗਲਿਆਂ ਜਨਮਾਂ ਤੇ ਤਾਂ ਕੋਈ ਫਰਕ ਨਹੀਂ ਪੈਣਾ ਪ੍ਰੰਤੂ ਗੁਰੂ ਬਿਨਾਂ ਮਨੁੱਖ ੮੪ ਲੱਖ ਵੇਰਾਂ ਮਰੇਗਾ ਅਤੇ ੮੪ ਲੱਖ ਵੇਰਾਂ ਜਨਮੇਗਾ । ਇਸ ਵਾਸਤੇ ਪੂਰਨ ਸਤਿਗੁਰੂ ਦੇ ਲੱਛਣ ਲਿਖਣੇ ਵੀ ਜ਼ਰੂਰੀ ਹਨ, ਕਿਉਂਕਿ ਲੱਛਣ ਜਾਣੇ ਬਿਨਾਂ ਸਿਖਾ ! ਗੁਰੂ ਦੀ ਪਰਖ ਨਹੀਂ ਕਰ ਸਕਦਾ ਅਤੇ ਅੰਧ ਅਗਿਆਨੀਆਂ, ਕਪਟੀ ਗੁਰੂਆਂ ਦੇ ਜਾਲ ਵਿਚ ਫਸ ਕੇ ਹੀਰਾ ਜਨਮ ਵਿਅਰਥ ਗੁਆ ਬੈਠਦਾ ਹੈ । ਤਾਂ ਤੇ ਹੁਣ ਪੂਰਨ ਸਤਿਗੁਰੂ ਦੇ ਲੱਛਣ ਲਿਖਦਾ ਹਾਂ, ਗੁਰਬਾਣੀ ਅਨੁਸਾਰ, ਗੁਰੂ ਆਸਰੇ ।

## ਪੂਰਨ ਸਤਿਗੁਰੂ ਦੇ ਲੱਛਣ :

ਯਥਾ : [1]ਸਤਿਪੁਰਖ ਜਿਨ ਜਾਨਿਆ ਸਤਿਗੁਰ ਤਿਸਕਾ ਨਾਉ ।।
ਤਿਸ ਕੈ ਸੰਗ ਸਿਖ ਉਧਰੈ ਨਾਨਕ ਹਰਿ ਗੁਨ ਗਾਉ ।। (ਸੁਖਮਨੀ)

ਤਥਾ : ਸਾ ਧਰਤੀ ਪਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ।।
ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ।।
ਧਨੁ ਧਨੁ ਪਿਤਾ ਧਨ ਧੰਨ ਕੁਲੁ
ਧਨ ਧੰਨ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ।।
ਧਨ ਧੰਨ ਗੁਰੂੰ ਜਿਨ ਨਾਮ ਆਰਾਧਿਆ
ਆਪ ਤਰਿਆ ਜਿਨੀ ਡਿਠਾ ਤਿਨਾਂ ਲਏ ਛਡਾਇ ।।
ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ ।।

ਤਥਾ : ਸਚੁ ਸਚਾ ਸਤਿਗੁਰ ਅਮਰੁ[2] ਹੈ ਜਿਸ ਅੰਦਰਿ ਹਰਿ ਉਰਿ ਧਾਰਿਆ ।।
ਸਚੁ ਸਚਾ ਸਤਿਗੁਰ ਪੁਰਖੁ ਹੈ ਜਿਨਿ ਕਾਮ ਕ੍ਰੋਧੁ ਬਿਖੁ ਮਾਰਿਆ ।।
(ਆਦਿ ਗ੍ਰੰਥ, ਪੰਨਾ ੩੧੦)

ਤਥਾ : ਸੋ ਸਤਿਗੁਰ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰ ਇਕੇ ।।
ਸੋਈ ਸਤਿਗੁਰ ਪੁਰਖ[3] ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ।। (੩੦੪)

ਤਥਾ : ਬ੍ਰਹਮ[4] ਬਿੰਦੇ ਸੋ ਸਤਿਗੁਰ ਕਹੀਐ ਹਰਿ ਹਰਿ ਕਥਾ ਸੁਨਾਵੈ ।।
ਤਿਸੁ ਗੁਰ ਕਉ ਛਾਦਨ[5] ਭੋਜਨ ਪਾਟ ਪਟੰਬਰ
ਬਹੁ ਬਿਧ ਕਰ ਮੁਖ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ।।
(ਆਦਿ ਗ੍ਰੰਥ, ਪੰਨਾ ੧੨੬੪)

## ਵੇਦਾਂਤ ਮਤਿ ਅਨੁਸਾਰ ਗੁਰੂ ਦੇ ਲੱਛਣ

ਇੰਦ੍ਰਨ ਕੋ ਖੈਚਿਓ[6] ਗਨ ਜੀਤ ਕੀਨੋ ਹਾਥ ਮਨ
ਪਰ ਉਪਕਾਰ ਹੀ ਲਉ ਤਨ ਭਾਈਅਤ ਹੈ ।।

---

੧. ਜੋ ਸਦਾ ਥਿਰ ਰਹਿਣ ਵਾਲਾ ਬ੍ਰਹਮਾਤਮਾ ਹੈ । ਜਿਸਨੇ ਉਸਨੂੰ ਜਾਣ ਲਿਆ ਹੈ, ਉਸਦਾ ਨਾਮ ਸਤਿਗੁਰੂ ਹੈ । ੨. ਸਦਾ ਮੁਕਤ ਹੈ । ੩. ਉਹ ਪੁਰਖ ਰੂਪ ਵਿਚ ਹੈ ਤੇ ਪੰਜੇ ਕਾਮ ਕ੍ਰੋਧਾਦੀ ਵਿਸ਼ੇ ਵੀ ਉਸ ਵਿਚ ਹਨ ਪਰ ਉਸ ਨੇ ਵਸ ਕੀਤੇ ਹੋਏ ਹਨ । ੪. ਸਤਿ ਅਸੱਤ ਦੀ ਕਥਾ ਸੁਣਾ ਕੇ ਬ੍ਰਹਮਾਤਮ ਕੋ ਜਣਾਵੇ । ੫. ਉਸ ਗੁਰੂ ਕੋ ਕਪੜਾ ਭੋਜਨ ੩੬ ਪ੍ਰਕਾਰ ਦੇ ਮੁਖ ਵਿਚ ਪਾਵੇ (ਪਟ) ਰੇਸ਼ਮੀ ਕਪੜੇ ਪਹਿਨਾਵੇ । ੬. ਜਿਸ ਗੁਰੂ ਨੇ ਮਨ ਇੰਦ੍ਰਿਆਂ ਕੋ ਵਸ ਕੀਤਾ ਹੋਇਆ ਹੈ । ਵੇਦਾਂ ਦਾ ਜੋ ਵਖਿਆਨ ਕਰੇ, ਸਤਿ ਅਸੱਤ ਦੀ ਵੀਚਾਰ ਦਸੇ ।

ਬੇਦਨ[੧] ਬਖਾਨਬੇ ਕੋ, ਸਾਰਾ ਸਾਰ ਜਾਨਬੇ ਕੋ
ਭੇਦ ਗ੍ਰੰਥ ਭਾਨਬੇ ਕੋ, ਰੂਪ ਗਾਈਅਤ ਹੈ ॥
ਏਕ ਰੂਪ[੨] ਪਹਿਚਾਨਿਓ ਸਭ ਹੀ ਮੇ ਸੋਈ ਜਾਨਿਓ
ਆਪ ਤੇ ਨਾ ਜੁਦੋ ਮਾਨਿਓ, ਯੌਂ ਬਤਾਈਅਤ ਹੈ ॥
ਈਸ਼ਵਰ ਲਉ ਧਿਆਵੈ, ਜੀਅ ਮੈ ਭਗਤ ਦ੍ਰਿੜ੍ਹਾਵੈ
ਜਬ ਐਸੋ ਗੁਰ ਪਾਵੈ ਤਾਸਿਓ ਗਿਆਨ ਪਾਈਅਤ ਹੈ ॥

ਤਥਾ : ਚੌਪਈ ॥

ਵੇਦ ਅਰਥ ਕੇ ਭਲੇ ਪਛਾਨੈ, ਆਤਮ[੩] ਬ੍ਰਹਮ ਰੂਪ ਇਕ ਜਾਨੈ ॥
ਭੇਦ[੪] ਪੰਚ ਕੀ ਬੁਧ ਨਸਾਵੈ ਅਦ੍ਵੈ[੫] ਅਮੱਲ ਬ੍ਰਹਮ ਦਰਸਾਵੈ ॥
ਭਵ[੬] ਮਿਥਿਆ ਮ੍ਰਿਗ ਤ੍ਰਿਖਾ ਸਮਾਨਾ, ਅਨੁ[੭] ਲਵ ਇਮ ਭਾਖਤ ਨਹਿ ਆਨਾ ॥
ਸੋ ਗੁਰ ਦੇ ਅਤ[੮] ਭੁਤ ਉਪਦੇਸਾ, ਛੇਦਕ[੯] ਸਿਖਾ ਨ ਲੁੰਚਤ ਕੇਸਾ ॥
('ਵਿਚਾਰ ਸਾਗਰ' ਕਰਤਾ ਸੁਆਮੀ ਨਿਸਚਲ ਦਾਸ ਜੀ, ਤੀਜੀ ਤਰੰਗ)

ਕਬੀਰ ਜੀ ਫੁਰਮਾਉਂਦੇ ਹਨ :

ਮਾਇ ਮੂੰਡੋ ਤਿਹ ਗੁਰੂ ਕੀ ਜਾਤੇ ਭਰਮ ਨ ਜਾਇ,
ਆਪ ਡੂਬੇ ਚਹੁ ਬੇਦ ਮੇ ਚੇਲੇ ਦੀਏ ਬਹਾਏ ॥ (ਸਲੋਕ ਕਬੀਰ)

ਮਹਾਂ ਕਵੀ ਭਾਈ ਸੰਤੋਖ ਸਿੰਘ ਕਰਤੇ ਗੁਰੂ ਪ੍ਰਤਾਪ ਸੂਰਜ ਦੇ ਪੰਨੇ ੫੭੦੩ ਤੇ ਪੂਰੇ ਗੁਰੂ ਦੇ ਲੱਛਣ ਦੱਸਦੇ ਹਨ । ਉਨ੍ਹਾਂ ਅਨੁਸਾਰ ਹੇਠ ਲਿਖੇ ੬ ਗੁਣ ਪੂਰਨ ਸਤਿਗੁਰੂ ਵਿਚ ਹੁੰਦੇ ਹਨ :

ਦੋਹਿਰਾ : ੧ਯਸ਼[੧੦] ੨ਐਸ਼੍ਰਰਯ ਅਰ ੩ਲਛਮੀ, ੪ਵਿਰਾਗ ੫ਉਦਾਰ ੬ਗਿਆਨ ॥
ਇਸਤਰੀ ਮੇਂ ਹੋਇ ਭਗਵਤੀ ਪੁਰਖ ਹੋਇ ਭਗਵਾਨ ॥

---

੧. ਪੰਜ ਪ੍ਰਕਾਰ ਦੇ ਭ੍ਰਮ ਤੇ ਪੰਜ ਪ੍ਰਕਾਰ ਦੇ ਭੇਦ ਭ੍ਰਮ ਦੀ ਗੰਢ ਖੋਹਲ ਕੇ ਸਿਖ ਦੇ ਵਾਸਤਵ ਸਰੂਪ ਦਾ ਸਾਖਿਆਤ ਕਰਾਵੇ । ੨. ਜੋ ਜੀਵ ਈਸ ਅਰ ਜਗਤ ਕੋ ਆਪਣਾ ਆਪ ਜਾਣੇ ਸੋ ਗੁਰੂ ਸਿਖ ਕੋ ਗਿਆਨ ਕਰਾਉਣ ਜੋਗਾ ਹੈ । ੩. ਆਪਣੇ ਨਿਜ ਸਰੂਪ ਆਤਮਾ ਕੋ ਬ੍ਰਹਮ ਜਾਨੇ । ੪. ਸਿਖ ਦੀ ਬੁਧੀ ਵਿਚੋਂ ਪੰਜ ਪ੍ਰਕਾਰ ਦੇ ਭੇਦ ਭਰਮ ਦੀ ਨਵਿਰਤੀ ਕਰੇ । ੫. ਸਿਖ ਕੋ ਦਸੇ ਕਿ ਬ੍ਰਹਮ (ਅਦ੍ਵੈਤ) ਦਵੈਤ ਤੇ ਮਲੀਨਤਾ ਸੇ ਰਹਿਤ ਹੈ । ੬. ਸੰਸਾਰ ! ਕਲਰ ਦੇ ਭੁਲੇਖੇ ਦੇ ਪਾਣੀ ਵਾਂਗ ਝੂਠਾ ਹੀ ਪ੍ਰਤੀਤ ਹੋ ਰਿਹਾ ਹੈ । ੭. ਰੋਜ਼ਾਨਾ ਇਹੋ ਉਪਦੇਸ਼ ਕਰੇ । ੮. ਸ੍ਰੇਸ਼ਟ ੯. ਐਸੇ ਠਗ ਗੁਰੂ ਦੇ ਜਾਲ ਤੋਂ ਬਚੋ ਨਹੀਂ ਤੇ ਉਹ ਤੇਰੀ ਬੋਦੀ ਵੀ ਪੁਟ ਕੇ ਖਾ ਜਾਏਗਾ । ੧੦. ਉਪਦੇਸੇ ਇਹ ੬ ਗੁਣ ਜੇਕਰ ਇਸਤ੍ਰੀ ਵਿਚ ਹੋਣ ਤਾਂ ਉਹ ਜਗ ਵਿਚ ਭਗਵਤੀ ਸਦਾਉਂਦੀ ਹੈ, ਜੇ ਪੁਰਸ਼ ਵਿਚ ਹੋਣ ਤਾਂ ਭਗਵਾਨ ਸਦੀਂਦਾ ਹੈ ।

**ਚੌਪਈ ॥**

ਸ੍ਰੋਤ੍ਰੀ[1] ਬ੍ਰਹਮ ਨਿਸਟੀ ਤੇ ਗਿਆਨ, ਪਾਇ ਮਮੋਖ੍ਹ[2] ਬੰਧਨ ਹਾਨ ॥
ਜੋ ਕਾਚੇ ਗੁਰ ਤੇ ਲਹਿ ਕੋਇ , ਕਿਧੌਂ[3] ਗ੍ਰੰਥ ਪਠ ਆਪੇ ਹੋਇ ॥
ਤਿਨਕੀ ਗਤਿ ਸ੍ਰੀ ਨਾਨਕ ਕਹੀ, ਅਹੰ[4] ਬ੍ਰਹਮਸਮੀ ਬੋਲੇ ਸਹੀ ॥
ਗਿਆਨਵਾਨ ਕੀ ਬਨੈ ਨ ਰੀਸ, ਹੋਇ ਕੂੜਨ ਕੀ ਕੂੜੀ ਠੀਸ[5] ॥

**ਤਥਾ :** ਪੜੇ ਗ੍ਰੰਥ ਬਣ ਬੈਠੇ ਗਿਆਨੀ, ਨਾਨਾ ਜੁਗਤਨ ਕਰੇ ਬਖਾਨੀ ॥
ਅਹੰ ਬ੍ਰਹਮਸਮੀ ਕਹੈ ਸੁਨਾਇ, ਤਨ[6] ਹੰਤਾ ਨਹਿ ਛੂਟੀ ਬਲਾਇ ॥
ਤਿਨ ਮਹਿ ਸਾਰ ਨ ਪਈਅਤ ਤੈਸੇ, ਭਸਮ[7] ਬੁਆੜ ਤਿਲਨ ਮੈ ਜੈਸੇ ॥
ਕਿਧੌ ਗਿਆਨ ਬ੍ਰਿਤ ਕਾਚੀ ਰਹੀ, ਥਿਰਤਾ ਭਲੇ ਨ ਮਨ ਨੇ ਲਹੀ ॥
ਕਰਮਨ ਮਹਿ ਨਿਸੰਗ ਹੋਹਿ ਵਰਤਾ, ਬਹੈ ਸੁ ਜਨਮ ਮਰਨ ਕੀ ਸਰਤਾ ॥[8]

ਹੁਣ ਕਵੀ ਜੀ ਦੱਸਦੇ ਹਨ ਕਿ ਪੂਰਨ ਸਤਿਗੁਰੂ ਕਿਵੇਂ ਸਿੱਖ ਦੀ ਅਧਿਕਾਰਤਾ ਪਰਖ ਕੇ, ਕ੍ਰਮਵਾਰ ਸਿਖਿਆ ਪ੍ਰਦਾਨ ਕਰਕੇ, ਸਿੱਖ ਦਾ ਸੰਸੇ ਰੂਪੀ ਸੰਸਾਰ ਸਾਗਰ ਤੋਂ ਪਾਰ ਉਤਾਰਾ ਕਰਵਾਉਂਦਾ ਹੈ ।

**ਦੋਹਿਰਾ ॥** ਐਸੇ ਸਤਿਗੁਰ ਪਾਸ ਤੇ ਲਹਿਤ ਜੀਵ ਕਲਿਆਨ ॥[9]
ਜਸ ਦੇਖਤ ਅਧਕਾਰ ਜਨ ਤਸ ਉਪਦੇਸ ਬਖਾਨ ॥

**ਚੌਪਈ ॥ ਯਥਾ :**

ਖਟ[10] ਗੁਣ ਸਹਿਤ ਗੁਰੂ ਭਗਵਾਨ, ਯਥਾ ਬਿਸ਼ਨ[11] ਕੋ ਮਹਦ ਮਹਾਨ ॥
ਯਾਤੇ ਨਿਜ ਸ਼ਕਤੀ ਤੇ ਲਖੈ, ਗੁਣ ਅਵਗੁਣ ਜਗਿਆਸੀ ਵਿਖੈ ॥

ਹੁਣ ਪ੍ਰਮਾਣ ਦੇ ਕੇ ਦੱਸਦੇ ਹਨ :

**ਚੌਪਈ ॥ ਯਥਾ :**

ਜਥਾ ਜਰਾਹ ਹੋਤ ਮਤਵੰਤਾ[12], ਘਾਵ ਮਝਾਰ ਬਕਾਰ ਲਹੰਤਾ ॥
ਤੌ ਮੇਲਨ ਅਉਖਧ[13] ਨਹਿ ਲਾਵੈ, ਮੇਲੇ ਤੇ ਨਸੂਰ[14] ਰਹਿ ਜਾਵੈ ॥
ਟੂਟਿਓ[15] ਅਸਤੀ, ਆਦ ਬਿਕਾਰ ॥ ਤਿਸ ਕੋ ਪੂਰਬ ਲੇਤ ਨਿਕਾਰ ॥
ਪੁਨਹਿ ਘਾਵ[16] ਮੇਲਤ ਸੁਖ ਦੇਤ, ਕਾਜ ਜਰਾਹ ਹੋਤ ਦੁਖ ਹੇਤੁ ॥

---

੧. ਪੂਰਾ ਗੁਰੂ । ੨. ਮੋਖ ਦਾ ਇੱਛਕ । ੩. ਜਾਂ ਫਿਰ । ੪. ਜੀਵ ਕੋ ਗਿਆਨ ਕਰਾਉਣ ਵਾਲਾ ਵੇਦ ਦਾ ਮਹਾਂ ਵਾਕ । ੫. ਝੂਠੀ ਗੱਪ । ੬. ਦੇਹ ਨੂੰ ਆਪਣਾ ਆਪ ਜਾਨਣਾ । ੭. ਉਹ ਤਿਲ ਜਿਨ੍ਹਾਂ ਦੀਆਂ ਡੋਡੀਆਂ ਵਿਚ ਤਿਲਾਂ ਦੀ ਥਾਂ ਸੁਆਹ ਹੋਵੇ । ੮. ਜਨਮ ਮਰਨ ਦੀ ਨਦੀ ਮੇਂ ਰੁੜ ਜਾਵੇਗਾ । ੯. ਮੋਖ ਮੁਕਤ। ੧੦. ਛੇ ਗੁਣ । ੧੧. ਵਿਸ਼ਨੂੰ ਦੇ । ੧੨. ਜ਼ਖਮਾਂ ਦਾ ਸਿਆਣਾ, ਬੁਧੀਵਾਨ ੧੩.ਦਵਾਈ, ਮਲ੍ਹਮ । ੧੪. ਜਖਮ ਵਿਚ ਖਰਾਬੀ । ੧੫. ਹੱਡੀ ਟੁਟੀ । ੧੬. ਜ਼ਖਮ ।

ਹੁਣ ਦਾਰਸਟਾਂਤ ਦੱਸਦੇ ਹਨ ਕਿ ਜੋ (ਕਨਿਸ਼ਟ) ਅਗਿਆਨੀ ਸਿੱਖ ਹੋਵੇ, ਉਸ ਨੂੰ ਉਪਦੇਸ਼ ਕਰਮ ਕਾਂਡ ਦਾ ਦੇਂਦੇ ਹਨ :

ਜਿਨਕੀ ਬ੍ਰਿਤ ਦੂਖ ਸੁਖ ਮਹਿ ਕਾਰੀ[੧]
ਰਾਗ ਦ੍ਵੈਖ ਕੇ ਨਿਤ ਅਨਸਾਰੀ ॥
ਤਿਨ ਕੋ ਕਹੈ ਕਰਹੋ ਧਰਮ ਕਾਰ, ਸੇਵਹੁ ਸਿਖਨ ਦੇਹੁ ਅਹਾਰ ॥
ਯਥਾ ਸ਼ਕਤ ਦੇਹੁ[੨] ਛਾਦਨ ਆਛੈ, ਚਾਂਪਹੁ ਪਗ ਕਰੀਅਹਿ ਸਿਖ ਬਾਂਛੇ ॥
ਮਰਦਨ ਕਰ ਇਸਨਾਨ ਕਰਾਵਹੁ, ਬਸਤ੍ਰ ਪਖਾਰਰ[੩] ਸੁਧ ਬਨਾਵਹੁ ॥
ਹਾਂਕਹੁ ਪੌਨ ਸਵੇਦ[੪] ਜਬ ਹੋਇ, ਝਾਰਹੁ ਪਨਹੀ[੪] ਪਗ ਕੋ ਧੋਇ ॥
ਜੂਠੇ ਭਾਂਜਨ ਮਾਂਜਨ ਕਰਹੁ, ਸੀਤਲ ਨੀਰ ਕੂਪ ਤੇ ਭਰਹੁ ॥
ਰਦ ਧਾਵਨ[੫] ਕੋ ਅਰਪਹੁ ਆਨ, ਕਰਹੁ ਰਸੋਈ ਸੁਧ ਮਹਾਨ ॥
ਇਤਿਆਦਕ ਸੇਵਾ ਦਿਨ ਰਾਤ ਸਿਖਨ ਕੀ ਕੀਜੈ ਬਹੁ ਭਾਂਤ ॥

ਹੁਣ ਉਪਾਸਨਾ ਕਾਂਡ ਦਾ ਉਪਦੇਸ਼ :

ਸਤਿਗੁਰ[੬] ਗਿਰਾਹ ਸੀਖ ਲ੍ਰਿਤ ਪਠਹੁ, ਸਤਿਨਾਮ ਕੌ ਮੁਖ ਤੇ ਰਟਹੁ ॥
ਨਿਜ ਨਿਜ ਧਰਮ ਰਹਹੁ ਸਵਧਾਨ, ਬਡੀ ਰਾਤ ਤੇ ਕਰ ਇਸਨਾਨ[੭] ॥
ਛੁਧਤ ਕੇ ਨਗਨ ਬਿਨਾ ਧਨ ਹੋਇ, ਦਿਉ ਛਾਦਨ ਭੋਜਨ ਤਿਨ ਜੋਇ ॥
ਦੇਖ ਦੁਖੀ ਕੋ ਦਇਆ ਉਪਾਵਹੁ, ਯਥਾਸ਼ਕਤ ਤਿਸ ਕਸ਼ਟ ਮਿਆਵਹੁ ॥
ਸਚ ਬੋਲੋ ਸੁਖ ਹੋਤ ਘਨੇਰਾ, ਤਜੋ ਕੂੜ ਦੁਖਦਾਈ ਬਡੇਰਾ ॥
ਪਰਸੁਖ ਦੇਖ[੮] ਉਰ ਤਪਤੋ ਨਾਹੀ, ਪਾਪ ਬਿਅਰਥ ਹੋਦ ਸਿਰ ਤਾਹੀ ॥
ਇਕ ਤੋ ਰਿਦਾ ਤਪਹਿ ਦੁਖ ਪਾਵਹਿ ਪਿਖੋਂ ਭਲੋ ਕਿਛ ਹਾਥ ਨ ਆਵੈ ॥
ਪੁਨ ਪ੍ਰਮੇਸ਼ੁਰ[੯] ਕੋਪ ਕਰੰਤਾ, ਮੋਹਿ ਦੀਓ ਪਿਖ ਇਹੁ ਜਰੰਤਾ ॥

**ਪ੍ਰਸ਼ਨ : ਗੁਰੂ ਤੇ ਸਾਧਾਂ ਸੰਤਾਂ ਵਿਚ ਕੀ ਫਰਕ ਹੁੰਦਾ ਹੈ ?**

**ਉੱਤਰ :** ਹੇ ਪ੍ਰਸ਼ਨ ਕਰਨ ਵਾਲੇ ! ਗੁਰੂ ਤਾਂ ਜਿਸ ਨੂੰ ਵੀ ਬ੍ਰਹਮ ਸ੍ਰੋਤ੍ਰੀ, ਬ੍ਰਹਮ ਨੇਸਟੀ ਗਿਆਨ ਹੈ, ਉਹ ਗੁਰੂ ਹੀ ਹੈ ਅਤੇ ਸਿੱਖ ਦੀ ਕਲਿਆਣ ਕਰਾ ਸਕਦਾ ਹੈ, ਚਾਹੇ ਉਸਨੂੰ ਗੁਰੂ ਕਹੋ ਜਾਂ ਸਾਧ ਸੰਤ ਕਹੋ (ਪ੍ਰੰਤੂ) ਗੁਰੂ ਜੋ ਜੁਗ ਦਾ ਮਾਲਕ ਹੈ, ਸੋ ਸਰਬ ਕਲਾ ਸਮਰੱਥ ਹੈ। ਉਸ ਮੇਂ ਪਿਛੇ ਜੋ ਮੈਂ ਛੇ ਗੁਣ ਲਿਖੇ ਹਨ, ਸੋ ਸਾਧਾਂ ਸੰਤਾਂ ਵਿਚ ਨਹੀਂ ਹੁੰਦੇ, ਇਕ ਦੋ ਹੁੰਦੇ

---

੧. ਕਾਲੀ ਮਲੀਨ । ੨. ਕੱਪੜੇ ਧੋਵੋ । ੩. ਪਸੀਨਾ । ੪. ਜੋੜੇ । ੫. ਦਾਤਣਾਂ । ੬. ਬਾਣੀ ਸਿਖ ਕੇ ਪੜ੍ਹੋ । ੭. ਭੁੱਖਾ । ੮. ਹਿਰਦਾ ਈਰਖਾ ਸੇ ਨਾ ਤਪਾਵੋ । ੯. ਫਿਰ ਪ੍ਰਮੇਸ਼ਰ ਵੀ ਈਰਖਾ ਕਰਨ ਵਾਲੇ ਤੇ ਕੋਪ ਕਰੇਗਾ। ਕਿ ਦਿੱਤਾ ਤਾਂ ਮੈਂ ਹੈ, ਤੇ ਇਹੋ ਈਰਖਾਵਾਦੀ ਕਿਉਂ ਸੜ ਰਿਹਾ ਹੈ ।

ਹਨ। ਤੇ ਉਹ ਸਰਬ ਕਲਾ ਸਮਰੱਥ ਨਹੀਂ ਹੁੰਦੇ ।

## ਗੁਰਬਾਣੀ ਗੁਰਮਤ ਅਨੁਸਾਰਪੂਰਨ ਸਾਧੂ ਸੰਤਾਂ ਦੇ ਲੱਛਣ :

ਮੰਤ੍ਰੰ ਰਾਮ ਰਾਮ[1] ਨਾਮੰ, ਧਿਆਨੰ ਸਰਬਤ੍ਰ[2] ਪੂਰਨਹ ॥
ਗਿਆਨੰ ਸਮ[3] ਦੁਖ ਸੁਖੰ ਜੁਗਤ ਨਿਰਮਲ ਨਿਰਵੈਰਣਹ ॥
ਦਿਆਲੰ ਸਰਬਤ੍ਰ ਜੀਆ ਪੰਚ[4] ਦੋਖ ਬਿਵਰਜਤਹ ॥
ਭੋਜਨੰ[5] ਗੋਪਾਲ ਕੀਰਤਨੰ[6] ਅਲਪ ਮਾਇਆ ਜਲ ਕਮਲ ਰਹਤਹ ॥
ਉਪਦੇਸੰ[7] ਸਮ ਮਿਤ੍ਰ ਸਤ੍ਰਹ ਭਗਵੰਤ ਭਗਤ ਭਾਵਨੀ ॥
ਪਰਨਿੰਦਾ[8] ਨਹ ਸ੍ਰੋਤ ਸ੍ਰਵਣੰ[9] ਆਪ ਤਿਆਗ ਸਗਲ ਰੇਣਕਹ ॥
ਖਟ ਲਖ੍ਹਣ[10] ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥
(ਸ੍ਰੀ ਆਦਿ ਗ੍ਰੰਥ, ਪੰਨਾ ੧੩੫੭)

ਉਪਰਲੇ ਸ਼ਬਦ ਦਾ ਅਰਥ ਕਵਿਤਾ ਮੇਂ :

**ਚੌਪਈ ॥**

ਸਿਮਰਹਿ ਨਾਮ ਲਖਹਿ ਸਭ ਮਾਹੀ, ਸੁਖ ਦੁਖ ਮਹਿ ਸਮ ਸਦਾ ਰਹਾਹੀ ॥
ਜੋ ਨਿਰਮਲ ਨਿਰਵੈਰ ਨਿਰਾਲਾ, ਜੁਰੇ ਰਹੋਂ ਤਿਹੇ ਸੌਂ ਸਭੁ ਕਾਲਾ ॥
ਸਭ ਜੀਅਨ ਪਰ ਦਇਆ ਕਰੰਤੇ, ਕਾਮ ਕ੍ਰੋਧ ਕਰ ਨਹੀਂ ਲਿਪੰਤੇ ॥
ਜਿਉਂ ਜਲ ਕਮਲ ਅਲੇਪ ਸਦੀਵੇ, ਸਤ੍ਰ ਮਿਤ੍ਰ ਉਪਦੇਸ਼ਕ ਥੀਵੇ ॥
ਪਰ ਨਿੰਦਾ ਨਹਿ ਸੁਨੇ ਸੁਨਾਵੇ, ਨਿਮਰੀ ਮਨ ਖਟ ਲਖਣ ਪਾਵੈ ॥
ਇਨ ਤੇ ਪਰਖ ਲੇਹੁ ਬੁਧਵਾਨ, ਸੋਈ ਸਾਧ ਬ੍ਰਿੰਦ ਗੁਣਵਾਨ ॥

ਸੰਤਾਂ ਦੀ ਹੋਰ ਡੈਫੀਨੇਸ਼ਨ :

ਜਿਨਾ ਸਾਸਿ ਗਿਰਾਸਿ ਨ ਵਿਸਰੇ ਹਰਿ ਨਾਮਾ ਮਨ ਮੰਤ ॥
ਧੰਨੁ ਸਿ ਸੇਈ ਨਾਨਕਾ ਪੂਰਨ ਸੋਈ ਸੰਤ ॥ (ਪੰਨਾ ਆਦਿ ਗ੍ਰੰਥ, ੬੫੧)

---

੧. ਸੰਤਾਂ ਦਾ ਮੰਤ੍ਰ ਆਪਣੇ ਸਰੂਪ ਦਾ ਚਿੰਤਨ ਹੈ । ੨. ਉਨ੍ਹਾਂ ਦੀ ਦ੍ਰਿਸ਼ਟੀ ਮੇਂ ਪ੍ਰਮੇਸ਼ਰ ਸਰਬ ਰੂਪ ਹੈ। ੩. ਉਨ੍ਹਾਂ ਦੇ ਗਿਆਨ ਮੇਂ ਸੁਖ ਦੁਖ ਸਮਾਨ ਹੈ । ੪. ਉਹ ਸਭ ਤੇ ਦਇਆ ਕਰਦੇ ਹਲ । ੫. ਉਹ ਕਾਮ ਕ੍ਰੋਧਾਦੀ ਪੰਜਾਂ ਦੋਸ਼ਾਂ ਮੇਂ ਲਿਪਾਏਮਾਲ ਨਹੀਂ ਹੁੰਦੇ । ੬. ਉਨ੍ਹਾਂ ਦਾ ਆਧਾਰ ਪ੍ਰਭੂ ਦਾ ਜੱਸ ਹੈ । ੭. ਉਹ ਮਾਇਆ ਦੇ ਹੁੰਦਿਆਂ ਵੀ ਕਮਲ ਫੂਲ ਵਾਗਰ ਲਿਪਾਏਮਾਲ ਨਹੀਂ ਹੁੰਦੇ । ੮. ਉਹ ਮਿੱਤਰਾਂ ਨੂੰ ਵੀ ਤੇ ਜੋ ਉਨ੍ਹਾਂ ਨਾਲ ਵੈਰ ਰਖੇ ਦੋਹਾਂ ਨੂੰ ਹੀ ਸ਼ੁਭ ਉਪਦੇਸ਼ ਦੇਂਦੇ ਹਨ । ੯. ਸੰਤ ਪਰਾਈ ਨਿੰਦਾ ਆਪਣੇ ਕੰਨਾਂ ਵਿਚ ਨਾ ਸੁਣਦੇ ਹਨ ਅਤੇ ਨਾ ਹੀ ਨਿੰਦਾ ਕਰਦੇ ਹਨ । ੧੦. ਸੰਤ ਹੰਕਾਰ, ਹਉਮੇ ਤਿਆਗ ਕੇ ਆਪ ਨੂੰ ਸਭ ਤੋਂ ਨੀਵੇਂ ਸਮਝਦੇ ਹਨ । ਜਿਸ ਸਾਧੂ ਵਿਚ ਉਪਰ ਲਿਖੇ ਇਹ ਛੇ ਲੱਛਣ ਹਨ, ਉਹ ਸਾਧੂ ਪੂਰਨ ਪ੍ਰਮੇਸ਼ਰ ਸਰੂਪ ਸਮਝੋ ।

ਤਥਾ : ਜਿਨ੍ਹਾ ਨ ਵਿਸਰੇ ਨਾਮੁ ਸੇ ਕਿਨੇਹਿਆ ।।
ਭੇਦੁ ਨ ਜਾਨਹੁ ਮੂਲਿ ਸਾਈਂ ਜੇਹਿਆ ।। (ਆਦਿ ਗ੍ਰੰਥ, ਪੰਨਾ ੩੯੭)

ਸ਼ੰਕਾ : ਇਸ ਪ੍ਰਮਾਣ ਦਾ ਨਿਰਣਾ ਕਰਕੇ ਦਸੋ ਕਿ ਰਾਮ ਤੇ ਸੰਤ ਕਿਵੇਂ ਇਕੋ ਹਨ?

ਉੱਤਰ : ਰਾਮ ਸੂਤਰ ਅਥਵਾ ਰੂੰ ਹੈ, ਸੰਤ ਕੱਪੜੇ ਹਨ । ਐਸੇ ਏਕੋ ਹਨ, ਜੈਸੇ ਰੂੰ ਸੇ ਕੱਪੜਾ ਕਿਸੇ ਵੇਲੇ ਵੀ ਵੱਖ ਨਹੀਂ ਹੋ ਸਕਦਾ, ਤੈਸੇ ਹੀ ਸੰਤਾਂ ਨੂੰ ਸਾਸ ਗਿਰਾਸ (ਪ੍ਰਮਾਤਮਾ) ਆਤਮਾ ਤੋਂ ਭਿੰਨ ਨਹੀਂ ਭਾਸਦਾ । ਹੋਰ—'ਜਿਨਾ ਸਾਸ ਗਿਰਾਸ ਨ ਵਿਸਰੈ' ਦਾ ਅਰਥ ਇਹ ਨਹੀਂ ਕਿ ਸੰਤ ਹਰ ਵੇਲੇ ਨਾਮ ਹੀ ਜਪਦੇ ਰਹਿੰਦੇ ਹਨ । ਜੇ ਇਹ ਅਰਥ ਕਰਾਂਗੇ ਕਿ ਸੰਤ ਸ੍ਵਾਸ ਸ੍ਵਾਸ , ਬੁਰਕੀ ਬੁਰਕੀ ਹਰ ਵੇਲੇ ਨਾਮ ਹੀ ਜਪਦੇ ਰਹਿੰਦੇ ਹਨ, ਤਾਂ ਫਿਰ ਕੀ! ਸੰਤ ਬ੍ਰਹਮ ਗਿਆਨੀ ਨਹੀਂ ? ਗੁਰੂ ਜੀ ਨੇ ਤਾਂ ਬ੍ਰਹਮ ਗਿਆਨੀ ਬਾਬਤ ਫੁਰਮਾਇਆ ਹੈ ਕਿ—

ਬ੍ਰਹਮ ਗਿਆਨੀ ਕਉ ਖੋਜਹਿ ਮਹੇਸਰ ।।
ਨਾਨਕ ਬ੍ਰਹਮ ਗਿਆਨੀ ਆਪਿ ਪ੍ਰਮੇਸਰ ।। (ਸੁਖਮਨੀ ਸਲੋਕ ੮)

ਕੀ, ਪ੍ਰਮੇਸ਼ਰ ਫਿਰ ਕਿਸੇ ਹੋਰ ਨੂੰ ਸਿਮਰੇ ?

ਯਥਾ : ਬ੍ਰਹਮ ਗਿਆਨੀ ਆਪ ਨਿਰੰਕਾਰ ।।

ਤਥਾ : ਜੋ ਚਾਹਤ ਸੋਈ ਜਬ ਪਾਇਆ ।।
ਤਬ ਢੂਢਨ ਕਹਾ ਕੋ ਜਾਇਆ ।। (ਆਦਿ ਗ੍ਰੰਥ, ਪੰਨਾ ੧੭੮)

ਤਥਾ : ਜਿਸ ਆਇਆ ਹਥ ਨਿਧਾਨ ਸੋ ਰਹਿਆ ਭਾਲਣੇ ।।
(ਪੰਨਾ, ਆਦਿ ਗ੍ਰੰਥ, ੯੬੩)

ਤਥਾ : ਗੁਰਿ ਕਹਿਆ ਅਵਰੁ ਨਹੀ ਦੂਜਾ ।।
ਕਿਸ ਕਹੁ ਦੇਖਿ ਕਰਉ ਅਨ ਪੂਜਾ ।। (ਆਦਿ ਗ੍ਰੰਥ, ਪੰਨਾ ੨੨੪)

ਐਸੇ ਪ੍ਰਮਾਣ ਗੁਰੂ ਜੀ ਦੇ ਨਿਜੀ ਗਿਆਨ, ਚਉਥੇ ਕਾਂਡ ਦੀ ਬਾਣੀ ਗਿਆਨ ਕਾਂਡ ਮੇਂ ਅਨੇਕਾਂ ਹਨ, ਲਿਖਾਂ ਤਾਂ ਪੁਸਤਕ ਬੋਝਲ ਹੁੰਦੀ ਹੈ । ਇਸ ਰੱਬੀ ਬਾਣੀ ਪ੍ਰਮਾਣੀਕ ਦੇ ਤ੍ਰਿੰਨ ਪ੍ਰਮਾਣ ਹੀ ਵਾਧੂ ਹਨ । ਅੱਗੇ ਜਾ ਕੇ ਹੋਰ ਬਹੁਤ ਪੜ੍ਹ ਲਵੋਗੇ । ਜਿਸ ਨੂੰ ਸੰਤ ਪਦਵੀ ਹਾਸਲ ਹੈ, ਉਹ ਚੁਪ ਹੈ । ਉਥੇ ਕੁਝ ਵੀ ਕਰਨ ਵਾਸਤੇ ਬਾਕੀ ਨਹੀਂ ਰਹੀ । ਗੁਰ ਫੁਰਮਾਨ ਹੈ :

ਬ੍ਰਹਮ ਗਿਆਨੀ ਸਦਾ ਸਦ ਜਾਗਤ ।। (ਸੁਖਮਨੀ, ਪੰਨਾ ੨੭੩)

ਇਸ ਦਾ ਕੀ ਅਰਥ ਹੈ ? ਕਿ ਬ੍ਰਹਮ ਗਿਆਨੀ ਸਦਾ ਜਾਗਦਾ ਹੀ ਰਹਿੰਦਾ ਹੈ ? ਇਥੇ ਰਹੱਸ ਭਾਵ ਇਹ ਹੈ ਕਿ ਬ੍ਰਹਮ ਗਿਆਨੀ ਅਗਿਆਨਤਾ ਦੀ ਨਿੰਦ੍ਰਾ ਤੋਂ ਸਦਾ ਵਾਸਤੇ ਜਾਗਦਾ ਰਹਿੰਦਾ ਹੈ ਜੋ ਅਜੇ ਕੁਝ ਕਰਨਾ ਬਾਕੀ ਸਮਝਦਾ ਹੈ, ਤਾਂ ਉਸ ਨੂੰ ਗਿਆਨ ਅਜੇ ਹੋਇਆ ਹੀ ਨਹੀਂ । (ਸੰਤ) ਗਿਆਨੀ ਦੀ ਅਵਸਥਾ ਸ਼ਾਂਤ ਹੈ । ਸੁਆਮੀ ਸੁਖਦੇਵ ਮੁਨੀ ਜੀ

ਲਿਖਦੇ ਹਨ :

ਗੂੰਗੋ ਗੁੜ ਖਾਇ ਤਾਕਉ ਸਵਾਦ ਨ ਬਖਾਨੋ ਜਾਇ,
ਆਪ ਹੀ ਕੋ ਪਾਇ ਚੁਪ ਚਾਪ ਕਰ ਰਹੀਐ ।।

(ਅਧਿਆਤਮ ਪ੍ਰਕਾਸ਼, ਪੰਨਾ ੧੬੧)

ਜੇ ਬ੍ਰਹਮ ਗਿਆਨੀ (ਸੰਤ) ਦਾ ਭਜਨ ਮੁਕਦਾ ਹੀ ਨਹੀਂ, ਫਿਰ ਤਾਂ ਸੰਤ ਉਮਰ ਕੈਦੀ ਹੋਇਆ । ਤੇ ਗੁਰਵਾਕ ਹੈ :

ਬ੍ਰਹਮ ਗਿਆਨੀ ਬੰਧਨ ਤੇ ਮੁਕਤਾ ।। (ਸੁਖਮਨੀ, ਪੰਨਾ ੨੭੩)

**ਤਥਾ :** ਬ੍ਰਹਮ ਗਿਆਨੀ ਕੈ ਨਾਹੀ ਧੰਧਾ ।।

ਹਾਂ, ਸਦਾ ਨਾਮ ਜਪਣਾ ਅਧਿਕਾਰੀ ਵਾਸਤੇ ਹੈ । ਉਸਦੀ, ਨਾਮ ਜਪਣਾ ਤੇ ਜਪੌਣਾ ਚਾਰੇ ਜੁਗ ਹਜਾਰ ਵਾਰੀ ਬੀਤ ਜਾਣ ਤਕ ਡਿਊਟੀ ਹੈ । ਉਸ ਨੂੰ ਸ਼ਾਸਤਰ ਮੇਂ ਕਾਰਕ ਲਿਖਿਆ ਹੈ । ਸ੍ਰੀਮਾਨ ਗਿਆਨੀ ਭਾਈ ਵੀਰ ਸਿੰਘ ਟੀਕਾਕਾਰ ਸ੍ਰੀ ਗ੍ਰੰਥ ਸਾਹਿਬ ਤੇ ਟੀਕਾ ਟਿੱਪਣੀ ਸ੍ਰੀ ਗੁਰ ਪ੍ਰਤਾਪ ਸੂਰਜ ਦੇ ਨੇ ਗਿਆਨੀ ਨੂੰ ਸਦਾ ਆਖਰੀ ਸ੍ਵਾਸ ਤਕ ਨਾਮ ਜਪਣ ਬਾਰੇ ਬੜਾ ਬਹਿਸ ਮੁਬਾਹਿਸਾ ਕੀਤਾ ਹੋਇਆ ਹੈ । ਉਸ ਦਾ ਕਾਰਨ ਇਹੋ ਹੇ ਕਿ ਉਹ ਨਿਗੁਰਾ ਹੈ, (ਗੁਰੂ ਮਾਨਿਓ ਗ੍ਰੰਥ) ਵਾਲਿਆਂ ਵਿਚੋਂ ਹੈ । ਉਸਨੇ ਸੰਤਾਂ ਵਾਲੀ ਅਵਸਥਾ ਅੰਦਰਮੁਖੀ ਹੋ ਕੇ ਨਹੀਂ (ਵੇਖੀ) ਲਖੀ। ਹੁਣ ਇਸ ਅਵਸਥਾ ਦਾ ਮੰਗਲ ਲਿਖਦਾ ਹਾਂ ।

# ਨਮਸਕਾਰ ਆਤਮਕ ਮੰਗਲ

**ਕਬਿੱਤ**

ਸਰਬ ਪ੍ਰਮਾਤਮਾ[1] ਸਰਬ ਦਾ ਜੋ ਆਤਮਾ,
ਨਾ ਹੋਵੇ ਕਦੇ ਖਾਤਮਾ ਜੋ ਸਦਾ ਅਬਿਨਾਸੀ ਹੈ ।
ਸਰਬ ਮੇਂ ਸਮਾ[2] ਰਿਹਾ ਨਾ ਦੇਖਨੇ ਮੇਂ ਆ ਰਿਹਾ,
ਸਰਬ ਮਨ ਭਾ ਰਿਹਾ, ਸਰਬ ਸੁਖਰਾਸੀ[3] ਹੈ ।
ਸਰਬ ਦਾ ਜੋ ਆਪਣਾ, ਸਰਬ ਕਾ ਜੋ ਜਾਪਣਾ,
ਸਰਬ ਘਟ ਥਾਪਣਾ, ਜੋ ਸਰਬੇ ਨਿਵਾਸੀ ਹੈ ।
ਸੰਧੂ ਸਰਬ ਓਹੀ ਹੈ, ਬਾਵਨ[4] ਰੂਪ ਸੋਹੀ ਹੈ,
ਤੇ ਰਾਮ ਕਿਸ਼ਨ ਵੋਹੀ ਹੈ, ਜੋ ਆਤਮ ਪ੍ਰਕਾਸ਼ੀ ਹੈ ।

ਯਥਾ : ਸਤਿਜੁਗ ਤੈ ਮਾਣਿਓ, ਛਲਿਓ ਬਲ ਬਾਵਨ ਭਾਇਓ,
ਤ੍ਰੇਤੈ ਤੈ ਮਾਣਿਓ, ਰਾਮ ਰਘਬੰਸ ਕਹਾਇਓ ।
(ਸਰਗੁਣ ਤੇ ਨਿਰਗੁਣ ਦੀ ਅਭੇਦਤਾ)

ਭਾਟ ਕਹਿੰਦਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਿ ਸਤਿਯੁਗ ਮੇਂ ਵੀ ਤੂ ਹੀ ਬਾਵਨ ਸੈਂ, ਤ੍ਰੇਤੈ ਤੂ ਰਾਮ ਸੈਂ, ਦੁਆਪਰ ਕ੍ਰਿਸ਼ਨ ਸੈਂ, ਅਤੇ ਹੁਣ ਨਾਨਕ ਅੰਗਦ ਹੈਂ । ਗੁਰਵਾਕ—

ਨਾਨਕ ਸੋਧੇ ਸਿੰਮ੍ਰਿਤਿ ਬੇਦ, ਪਾਰਬ੍ਰਹਮ ਗੁਰ ਨਾਹੀ ਭੇਦ ।।
(ਆਦਿ ਗ੍ਰੰਥ, ਪੰਨਾ, ੧੧੪੨)

**ਤਥਾ :** ਸਰਗੁਣ ਨਿਰਗੁਣ ਨਿਰੰਕਾਰ—ਸੁੰਨ ਸਮਾਧੀ ਆਪਿ ।।
ਆਪਨ ਕੀਆ ਨਾਨਕਾ, ਆਪੇ ਹੀ ਫਿਰਿ ਜਾਪਿ ।। (ਆਦਿ ਗ੍ਰੰਥ, ਪੰ. ੨੯੦)

---

੧. ਆਮਾ ਸਭ ਦਾ ਆਪਣਾ ਆਪ ਹੇ । ੨. ਉਹ ਆਤਮਾ ਇਕੋ ਹੀ ਸਰਬ ਮੇਂ ਵਿਆਪਕ ਹੇ । ੩. ਆਤਮਾ ਸੁਖ ਦਾ ਘਰ ਹੈ । ੪. ਆਤਮਾ ਨੇ ਹੀ ਬਾਵਨ ਰਾਮ ਕ੍ਰਿਸ਼ਨ ਦਾ ਰੂਪ ਧਾਰਿਆ ਸੀ ਅਤੇ ਹੈ । ੫. ਪਾਰਬ੍ਰਹਮ ਮੇਂ ਅਤੇ ਗੁਰੂ ਮੇਂ ਕੋਈ ਫਰਕ ਨਹੀਂ ਹੈ । ੨੭ ਸਿੰਮ੍ਰਤੀਆਂ ਅਤੇ ੪ ਵੇਦ ਦਾ ਕਹਿਣਾ ਹੈ ।

### ਅੱਜ ਦੇ ਕਲਿਆਣਕਾਰੀ ਸਤਿਗੁਰਾਂ ਦਾ ਨਮਸਕਾਰ ਮੰਗਲ

### ਕਬਿੱਤ

ਕਲਜੁਗ[1] ਨਾਨਕ ਹੋ, ਅੰਗਦ ਕੋ ਭਾਨਕ ਹੋ,
ਅਮਰਦਾਸ ਗਿਆਨਕ ਰੂਪ ਚੇਤਨ ਨੇ ਧਾਰਿਆ ।
ਰਾਮਦਾਸ ਪਿਆਰਾ ਹੋ, ਅਰਜਨ ਸਹਾਰਾ ਹੋ,
ਹਰਿਗੋਬਿੰਦ ਜੰਗੀ ਹੋ ਕੇ ਜੰਗੀ ਬਾਣਾ ਧਾਰਿਆ ।
ਹਰਿ ਰਾਇ ਹਰਿ ਹੈ, ਕ੍ਰਿਸ਼ਨ ਈਸ ਵਰ ਹੈ,
ਤੇਗ ਬਹਾਦਰ, ਹੋਇ ਹਿੰਦ ਰਖਵਾਰਿਆ ।
ਸਤਿਗੁਰੂ ਗੋਬਿੰਦ ਹੈ, ਤੇ ਬਾਲਕ ਮ੍ਰਿਗਿੰਦ ਹੋ,
ਤੇ ਰਾਮ ਹਰਿਇੰਦ ਹੈ, ਅਜਾਦੀ ਦਾ ਸਹਾਰਿਆ ।
ਹਰੀ ਸਿੰਘ ਆਪਿਆ, ਸੋ ਵਡ ਪ੍ਰਤਾਪਿਆ,
ਤੇ ਸਿੰਘ ਜਗਜੀਤ ਰੂਪ ਸਤਿਚਿਤ ਧਾਰਿਆ ।
ਨਿਰਗੁਣ ਸੋਈ, ਕਦੇ ਸਰਗੁਣ ਹੋਈ,
ਤੇ ਸਮਾਧ ਸੁੰਨ ਸੋਈ, ਕਈ ਜੁਗ ਸੁੰਨ ਸਾਰਿਆ ।
ਕਦੇ ਫੇਰ ਥਾਪਣਾ ਤੇ ਖੇਲ ਦਾ ਅਲਾਪਣਾ,
ਵਿਸਵ ਰੂਪ ਆਪਣਾ ਤੇ ਬਣੇ ਸੰਸਾਰਿਆ ।
ਨਾ ਜਾਇ ਕਿਸੇ ਲਖਿਆ, ਗੁਪਤ ਭੇਦ ਰਖਿਆ,
ਪਰ ਸੰਤਾਂ ਨੇ ਦੀਖਿਆ, ਸੋ ਸੰਧੂ ਰਖਵਾਰਿਆ ।

### ਪਹਿਰੇ ਦੇ ਮਾਲਕ ਪ੍ਰਤੱਖ ਸਤਿਗੁਰੂ ਨਾਨਕ ਦੇਵ ਜੀ ਦਾ ਅਸ਼ੀਰਵਾਦ ਮੰਗਲ

ਦੋਹਿਰਾ ।। ਸਰਬ ਰੂਪ ਸਿਯੰਭੂ, ਪੁਰਖ ਗੁਰ ਜਗਜੀਤ ਮਰਗਿੰਦ ।।
ਜੁਗਲ ਚਰਨ ਮਮ ਬੰਦਨਾ ਹਰਿ ਹੋ ਬਿਘਨ ਬ੍ਰਿੰਦ ।।

### ਬ੍ਰਹਮ ਵਿੱਦਿਆ ਦਾਤੇ ਗੁਰੂ ਜੀ ਦਾ ਮੰਗਲ

ਦੋਹਿਰਾ ।। ਛਿਵ ਸਰੂਪ ਛਿਵ ਰਾਮ ਦਾਸ ਛਿਵ ਕਰਤਾ ਗੁਰ ਮੋਰ ।।
ਬ੍ਰਹਮ ਵਿਦਿਆ ਕੀ ਦਾਤ ਦੇ ਕੀਓ ਨਿਵਿਰਤ ਅੰਧਘੋਰ ।।

---

੧. ਗੁਰੂ ਨਾਨਕ ਹੀ ਸਾਰੇ ਗੁਰੂਆਂ ਦਾ ਸਰੂਪ ਧਾਰਦਾ ਆ ਰਿਹਾ ਹੈ—'ਸਾਰਾ ਕਲਜੁਗ ਭੋਗਸਾਂ, ਨਾਨਕ ਧਰ ਅਵਤਾਰ' । ਨਾਨਕ ਸੁਧ ਬ੍ਰਹਮ ਨਿਰੰਕਾਰ ਨੇ ਹੀ ਸਰਗੁਣ ਸਰੂਪ ਧਾਰਿਆ ਹੈ ।

ਕਲਜੁਗ ਦੀ ਸੁਣ ਆਰਬਲਾ, ਚਾਰ ਲੱਖ ਬੱਤੀ ਹਜਾਰ ।।
ਸਾਰਾ ਕਲਜੁਗ ਭੋਗਸਾਂ, ਨਾਨਕ ਧਰ ਅਵਤਾਰ ।। (ਜਨਮ ਸਾਖੀ)

ਦਸਮ ਗ੍ਰੰਥ ਮੇਂ ਦਸਮੇਸ਼ ਪਿਤਾ ਜੀ ਨਿਰਣਾ ਦੇਂਦੇ ਹਨ ਕਿ—

ਯਥਾ : ਸ੍ਰੀ ਨਾਨਕ ਅੰਗਦ ਕਰ ਮਾਨਾ, ਅਮਰ ਦਾਸ – ਅੰਗਦ ਪਹਿਚਾਨਾ ।।
ਅਮਰਦਾਸ – ਰਾਮਦਾਸ ਕਹਾਇਓ, ਸਾਧਨ ਲਖਾ ਮੂੜ੍ਹ ਨਹਿ ਪਾਇਓ ।।
ਭਿੰਨ ਭਿੰਨ ਸਭ ਹੂੰ ਕਰ ਜਾਨਾ, ਏਕ ਰੂਪ ਕਿਨ ਹੂੰ ਪਹਿਚਾਨਾ ।।
ਜਿਨ ਜਾਨਾ ਤਿਨ ਹੀ ਸਿਧ ਪਾਈ, ਬਿਨ ਜਾਨੇ ਸਿਧ ਹਾਥ ਨ ਆਈ ।।

(ਵਿਦਵਾਨ) ਆਤਮਦਰਸ਼ੀ ਮਹਾਂ ਪੁਰਸ਼ਾਂ ਦੇ ਚਰਨਾਂ ਵਿਖੇ ਸਨਿਮਰ ਬੇਨਤੀ ਹੈ ਕਿ ਇਸ ਪੁਸਤਕ ਨੂੰ ਗਹਿਰਾਈ ਨਾਲ ਵਿਚਾਰ ਕੇ ਇਸ ਵਿਚ ਰਹੀਆਂ ਕਮੀਆਂ ਪੇਸ਼ੀਆਂ ਤੋਂ ਦਾਸ ਲੇਖਕ ਨੂੰ ਚਿੱਠੀ-ਪੱਤਰ ਦੁਆਰਾ ਜਾਣੂ ਕਰਾਉਣ ਦੀ ਖੇਚਲ ਜ਼ਰੂਰ ਕਰਨ । ਤਾਂ ਕਿ ਇਸ ਪੁਸਤਕ ਦੀ ਅਗਲੀ ਐਡੀਸ਼ਨ ਸ਼ੁਧ ਰੂਪ ਵਿਚ ਛਪ ਸਕੇ । ਦਾਸ ਉਹਨਾਂ ਦੀ ਕ੍ਰਿਪਾ ਦਾ ਪਾਤਰ ਹੋਵੇਗਾ ।

ਦਾਸ—
**ਮਹਿੰਦਰ ਸਿੰਘ** (ਲੇਖਕ ਪੁਸਤਕ)

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥
ਪਾਤਸ਼ਾਹੀ ੧੨ਵੀਂ ਪਹਿਰੇ ਦੇ ਮਾਲਕ

# ਆਰੰਭ

ਹੱਥਲੀ ਪੁਸਤਕ ਦੇ ਪਾਠਕ ਵੀਰੋ ! ਹਰ ਕਾਰਜ ਦੇ ਪਿਛੇ ਉਸਦਾ ਕੋਈ ਕਾਰਣ ਵੀ ਹੋਇਆ ਕਰਦਾ ਹੈ । ਤਿਵੇਂ ਹੀ ਇਸ ਪੁਸਤਕ ਦੇ ਲਿਖਣ ਦਾ ਵੀ ਕੋਈ ਕਾਰਨ ਹੈ, ਕਿ ਪਰਮ ਪੂਜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਆਪਣੇ ੬ ਜਾਮਿਆਂ ਦੁਆਰਾ ਅਤੇ ਪ੍ਰਮ ਪੂਜ ੬ ਭਗਤਾਂ ਦੁਆਰਾ ਪਵਿੱਤਰ ਉਪਦੇਸ਼ ਰੱਬੀ ਬਾਣੀ ਦਾ ਖਜ਼ਾਨਾ ਜੋ ਸਾਨੂੰ ਬਖਸ਼ਿਸ਼ ਕੀਤਾ ਹੈ, ਉਸ ਵਿਚ ਮੁੱਖ ਪ੍ਰਮਾਣਿਕਤਾ ਸਤਿਗੁਰੂ ਜਾਂ ਸੰਤਾਂ ਮਹਾਤਮਾਂ ਨੂੰ ਮਿਲ ਕੇ ਉਹਨਾਂ ਦੀ ਦੱਸੀ ਜੁਗਤ ਅਨੁਸਾਰ ਅਤੇ ਉਹਨਾਂ ਦੇ ਹੁਕਮ ਵਿਚ ਚਲ ਕੇ ਸੇਵਾ ਅਤੇ ਪ੍ਰਭੂ ਸਿਮਰਨ ਨੂੰ ਹੀ ਦਿੱਤੀ ਹੈ। ਜੈਸੇ ਕਿ ਸੁਖਮਨੀ ਸਾਹਿਬ ਦੇ ਪਹਿਲੇ ਸਲੋਕ ਵਿਚ ਹੀ ਦਰਜ ਹੈ :

ਪ੍ਰਭ ਕੈ ਸਿਮਰਨ ਗਰਭ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖ ਜਮ ਨਸੈ ॥
ਪ੍ਰਭ ਕੈ ਸਿਮਰਨਿ ਕਾਲ ਪਰ ਹਰੈ ॥ ਪ੍ਰਭ ਕੈ ਸਿਮਰਨਿ ਦੁਸਮਨ ਟਰੈ ॥
ਪ੍ਰਭ ਸਿਮਰਤਿ ਕਛ ਬਿਘਨ ਨ ਲਾਗੈ॥ ਪ੍ਰਭ ਕੈ ਸਿਮਰਨ ਅਨੁਦਿਨ ਜਾਗੈ॥
ਪ੍ਰਭ ਕੈ ਸਿਮਰਨ ਭਉ ਨ ਬਿਆਪੈ ॥ ਪ੍ਰਭ ਕੈ ਸਿਮਰਨਿ ਦੁਖ ਨ ਸੰਤਾਪੈ ॥

(ਆਦਿ ਗ੍ਰੰਥ, ਪੰਨਾ ੨੬੨)

ਵਿਚਾਰ ! ਫਿਰ ਕਾਰਨ ਕੀ ਹੈ ਕਿ ਬਹੁਤ ਸਾਰੇ ਸੱਜਣ ਮੇਰੇ ਵੇਖਣ ਵਿਚ ਆਏ ਹਨ ਕਿ ਉਨ੍ਹਾਂ ਦੀ ਸਾਰੀ ਆਯੂ ਭਜਨ ਬੰਦਗੀ ਕਰਦਿਆਂ ਹੀ ਬਤੀਤ ਹੋ ਚੱਲੀ ਹੈ ਪ੍ਰੰਤੂ, ਜਦੋਂ ਕਿਤੇ ਉਨ੍ਹਾਂ ਦੀ ਪ੍ਰੀਖਿਆ ਦਾ ਸਮਾਂ ਆਇਆ ਹੈ, ਤਾਂ ਉਹਨਾਂ ਦੇ ਅੰਦਰੋਂ ਰਾਗ ਦ੍ਵੈਖ, ਕ੍ਰੋਧ ਅਤੇ ਪੱਖ-ਪਾਤ ਤੇ ਇਕ ਦੂਜੇ ਪ੍ਰਤੀ ਘਿਰਨਾਂ ਹੀ ਪ੍ਰਧਾਨ ਦਿਸੀ ਹੈ । ਪ੍ਰੰਤੂ ਓਥੇ ਕਾਰਨ ਏਹੋ ਹੀ ਸਾਬਤ ਹੋਇਆ ਹੈ ਕਿ ਜੈਸੇ ਉਪਰ ਗੁਰ-ਪ੍ਰਮਾਣ ਦੀਆਂ ਦੋ ਆਖਰੀ ਪੰਗਤੀਆਂ ਇਹ ਸਾਬਤ ਕਰਦੀਆਂ ਹਨ ਕਿ —

ਪ੍ਰਭ ਕਾ ਸਿਮਰਨ ਸਾਧ ਕੈ ਸੰਗਿ ॥ ਸਰਬ ਨਿਧਾਨਿ ਨਾਨਕ ਹਰਿ ਰੰਗਿ ॥

(ਸੁਖਮਨੀ ਸਾਹਿਬ)

ਕਿ ਉਨ੍ਹਾਂ ਸੱਜਣਾਂ ਨੇ ਪ੍ਰਭ ਕਾ ਸਿਮਰਨ ਸਾਧ ਕੈ ਸੰਗ ਨਹੀਂ ਕੀਤਾ । ਆਪਣੇ ਆਪ ਮਨਮਤ ਸੇ ਹੀ ਕੀਤਾ ਹੈ । ਪ੍ਰੰਤੂ ਬਹੁਤ ਸਾਰੇ ਸੱਜਣ ਅਜਿਹੇ ਵੀ ਵੇਖਣ ਵਿਚ ਆਏ ਹਨ, ਜਿਨ੍ਹਾਂ ਨੇ ਗੁਰੂ ਧਾਰਨ ਵੀ ਕੀਤਾ ਹੈ ਅਤੇ ਸੁਚ ਸੋਧ ਰੱਖ ਕੇ ਇਕਾਂਤ ਵਿਚ ਬੈਠ ਕੇ ਤੇ ਭੋਰਿਆਂ ਵਿਚ ਬੈਠ ਕੇ ਵੀ ਭਜਨ ਬੰਦਗੀ ਕੀਤੀ ਹੈ ਅਤੇ ਬ੍ਰਹਮਚਰਯ ਵੀ ਧਾਰਨ ਕੀਤਾ ਹੈ ਪ੍ਰੰਤੂ ਪ੍ਰੀਖਿਆ

ਦੇ ਸਮੇਂ ਉਹ ਵੀ ਉਪਰ ਲਿਖੇ ਨਿਗੁਰਿਆਂ ਨਾਲੋਂ ਕੋਈ ਵਿਸ਼ੇਸ਼ ਸਾਬਤ ਨਹੀਂ ਹੋਏ । ਫਿਰ ਸਵਾਲ ਪੈਦਾ ਇਹ ਹੁੰਦਾ ਹੈ ਕਿ ਜੋ ਉਪਰ ਲਿਖੇ ਗੁਰੂ ਵਾਕਾਂ ਵਿਚ ਪ੍ਰਭੂ ਕੇ ਸਿਮਰਨ ਨੂੰ ਏਨੀ ਵੱਡੀ ਮਹਾਨਤਾ ਦਰਸਾਈ ਗਈ ਹੈ, ਉਸ ਮਹਾਨਤਾ ਦਾ ਅਸਰ ਏਹਨਾਂ ਸੱਜਣਾਂ ਉਪਰ ਕਿਉਂ ਨਹੀਂ ਹੋਇਆ ? ਪ੍ਰੰਤੂ ਵਿਚਾਰ ਕਰਨ ਤੇ ਇਹੋ ਸਿਧ ਹੋਇਆ ਹੈ ਕਿ ਏਹਨਾਂ ਸੱਜਣਾਂ ਨੇ ਵੀ ਗੁਰੂ ਧਾਰਨ ਕਰਕੇ ਭਜਨ ਪੁੱਛ ਕੇ ਭਜਨਾਂ ਦਾ ਆਰੰਭ ਕਰ ਲਿਆ ਹੈ, ਪ੍ਰੰਤੂ ਇਹਨਾਂ ਸੱਜਣਾਂ ਵਿਚ ਵੀ ਬਹੁਤ ਸਾਰੀਆਂ ਕਮੀਆਂ ਪਾਈਆਂ ਗਈਆਂ ਹਨ । ਨਾ ਤਾਂ ਇਹਨਾਂ ਨੇ ਗੁਰੂ ਸੰਗਤ ਕੀਤੀ ਹੈ ਅਤੇ ਨਾ ਹੀ ਗੁਰੂ ਦੀਖਿਆ ਲਈ ਹੈ । ਆਪਣੇ ਆਪ ਨੂੰ ਸੰਤ ਸਮਝ ਕੇ ਹੋਰਨਾਂ ਨੂੰ ਭਜਨ ਦੇਣਾ ਆਰੰਭ ਕਰ ਲਿਆ ਹੈ । ਪਰ ਗੁਰੂ ਫੁਰਮਾਨ ਹੈ ਕਿ —"ਪ੍ਰਭ ਕਾ ਸਿਮਰਨ ਸਾਧ ਕੈ ਸੰਗ ।।" ਇਹੋ ਪੰਗਤੀ ਪੁਸਤਕ ਲਿਖਣ ਦਾ ਅਭਿਆਸ ਹੋਵੇਗਾ । ਗੁਰ ਵਾਕ ਹੈ :

ਬਿਨੁ ਗੁਰ ਦੀਖਿਆ ਕੈਸੋ ਗਿਆਨੁ ।। ਬਿਨ ਪੇਖੇ ਕਹੁ ਕੈਸੋ ਧਿਆਨ ।।
ਬਿਨ ਭੈ ਕਥਨੀ ਸਰਬ ਬਿਕਾਰ ।। ਕਹੁ ਨਾਨਕ ਦਰ ਕਾ ਬੀਚਾਰ ।।

(ਆਦਿ ਗ੍ਰੰਥ, ਪੰਨਾ ੧੧੮੦)

**ਅਰਥ**—ਭਲਾ ਦਸੋ ਖਾਂ ਕਿ ਗੁਰੂ ਦੀ ਸਿਖਿਆ ਲਏ ਬਿਨਾਂ ਗਿਆਨ ਕਿਵੇਂ ਹੋ ਸਕਦਾ ਹੈ ? ਤੇ ਗੁਰੂ ਦੇ ਦਰਸ਼ਨ ਕੀਤੇ ਬਿਨਾਂ ਧਿਆਨ ਕਿਸ ਦੇ ਵਿਚ ਜੋੜਾਂਗੇ ? ਗੁਰੂ ਸਰੂਪ ਵਿਚ ਹੀ (ਧਿਆਨ) ਮਨ ਜੋੜ ਕੇ ਮਨ ਇਕਾਗਰ ਕਰਨਾ ਹੈ । ਅਤੇ ਜੇ ਸਿੱਖ ਗੁਰੂ ਨੂੰ ਅੰਤਰਯਾਮੀ ਜਾਣ ਕੇ ਗੁਰੂ ਜੀ ਦੇ ਭੈ ਵਿਚ ਨਹੀਂ ਰਹੇਗਾ ਤਾਂ ਇਸ ਦੀ ਭਗਤੀ ਕੀਤੀ ਸਫਲ ਹੀ ਨਹੀਂ ਹੋ ਸਕੇਗੀ । ਗੁਰ ਫੁਰਮਾਨ ਹੈ —

ਭੈ ਬਿਨੁ ਕੋਈ ਨ ਲੰਘਸਿ ਪਾਰਿ ।।
ਭੈ ਭਉ ਰਾਖਿਆ ਭਾਇ ਸਵਾਰਿ ।।
ਕਹੁ ਨਾਨਕ ਦਰ ਕਾ ਬੀਚਾਰ ।। (ਆਦਿ ਗ੍ਰੰਥ, ਪੰਨਾ ੧੫੧)

**ਤਥਾ :** ਗੁਰ ਕੈ ਭੈ ਕੇਤੇ ਨਿਸਤਰੇ ।। ਭੈ ਵਿਚਿ ਨਿਰਭਉ ਪਾਇ ।।

**ਅਰਥ**—ਗੁਰੂ ਜੀ ਕਹਿੰਦੇ ਹਨ ਕਿ ਇਹ ਮੈਂ ਪ੍ਰਮੇਸ਼ਰ ਦੀ ਦਰਗਹ, ਰੱਬੀ ਵਿਧਾਨ ਦੀ ਵਿਚਾਰ ਕਹੀ ਹੈ । ਕਿਉਂਕਿ ਭਜਨ ਪੁਛ ਲੈਣਾ ਹੀ ਕਾਫ਼ੀ ਨਹੀਂ ਹੈ । ਭਜਨ ਵਿਚ ਸਫਲਤਾ ਗੁਰੂ ਜੀ ਦੀ ਕ੍ਰਿਪਾ ਨਾਲ ਹੀ ਹੋਵੇਗੀ । ਗੁਰੂ ਜੀ ਤੋਂ ਰੋਜ਼ਾਨਾ ਹੀ ਪੁਛ-ਗਿੱਛ ਦੀ ਲੋੜ ਰਹਿੰਦੀ ਹੈ । ਗੁਰੂ ਹੀ ਦਸੇਗਾ ਕਿ ਭਜਨ ਰਸਨਾ ਹਿਲਾ ਕੇ ਰਸਨਾ ਨਾਲ ਚਾਰੇ ਅੱਖਰ ਲੰਮੇ ਕਰ ਕੇ ਬੋਲਣੇ ਹਨ ਅਤੇ ਰਸਨਾ ਤੋਂ ਭਜਨ ਮਨ ਨੇ ਹਾਜ਼ਰ ਰਹਿ ਕੇ ਕਰਾਉਣਾ ਹੈ ਅਤੇ ਇਹ ਬੰਦਗੀ ਦੀ ਉਸਾਰੀ ਪ੍ਰੇਮ ਦੇ ਮਸਾਲੇ ਨਾਲ ਉਸਾਰਨੀ ਹੈ । ਤਾਂ ਹੀ ਬੰਦਗੀ ਦਾ ਸੱਤ ਮੰਜ਼ਲਾ ਮਹੱਲ ਉਸਰੇਗਾ, ਕਿਉਂਕਿ ਇਸ ਮਨਿਆਦ (ਨੀਂਹ) ਉਪਰ ਸੱਤ ਭੂਮਕਾ ਗਿਆਨ ਦੀਆਂ ਉਸਾਰਨੀਆਂ ਹਨ । ਤਾਂ ਹੀ ਜਨਮ ਮਰਨ ਤੋਂ ਖਲਾਸੀ ਹੋਣੀ ਹੈ । ਜੇ ਭਜਨ

ਮਨ ਹਾਜ਼ਰ ਰਹਿ ਕੇ ਖੁਦ ਕਰੇਗਾ ਤਾਂ ਹੀ ਮਨ ਨੇ ਸ਼ਾਂਤ ਹੋਣਾ ਹੈ । ਜੇ ਰਸਨਾ ਭਜਨ ਦਾ ਰੱਟਾ ਲਾਈ ਗਈ ਤੇ ਮਨ ਦਸੋ ਦਿਸ਼ਾ ਦੇ ਸੈਲ ਕਰਦਾ ਫਿਰਿਆ ਤਾਂ ਬੰਦਗੀ ਕੀਤੀ ਦਾ ਮਨ ਤੇ ਕੀ ਅਸਰ ਹੋਵੇਗਾ ? ਗੁਰੂ ਵਾਕ ਹੈ—

ਮਨ ਕਰਿ ਕਬਹੂ ਨ ਹਰਿ ਗੁਨ ਗਾਇਓ ।। (ਆਦਿ ਗ੍ਰੰਥ, ਪੰਨਾ ੧੨੩੧)

ਭਜਨ ਮਨ ਦੀ ਇਕਾਗਰਤਾ ਦਾ ਸਾਧਨ ਹੈ, ਪਰ ਜੇ ਮਨ, ਭਜਨ ਕਰੇਗਾ, ਜੇ ਭਜਨ ਰਸਨਾ ਹੀ ਕਰਦੀ ਰਹੀ ਤੇ ਮਨ ਦਾ ਸੰਪਰਕ ਗੁਰ ਚਰਨਾਂ ਨਾਲ ਜੁੜਿਆ ਹੀ ਨਾ ਤਾਂ ਭਜਨ ਕੀਤੇ ਦਾ ਕੀ ਲਾਭ ਹੋਵੇਗਾ ? ਜੈਸੇ ਅਨਜਾਣ ਜ਼ਿਮੀਂਦਾਰ ਬੀਜ ਪੋਰ ਨਾਲ ਬੀਜੇ ਤੇ ਬੀਜ ਸੁਕੀ ਮਿੱਟੀ ਵਿਚ ਹੀ ਪੈਂਦਾ ਜਾਵੇ, ਜਾਂ ਫਿਰ ਬੀਜ ਏਨਾਂ ਡੂੰਘਾ ਪਾ ਦੇਵੇ ਕਿ ਬੀਜ ਦਾ ਅੰਕੁਰ ਓਨੀ ਮਿੱਟੀ ਕੋ ਚੁਕ ਹੀ ਨਾ ਸਕੇ ਤਾਂ ਬੀਜ ਵੀ ਵਿਅਰਥ ਹੀ ਜਾਵੇਗਾ ਤੇ ਖਰਚ ਖੇਚਲ ਵੀ ਵਿਅਰਥ ਹੀ ਜਾਵੇਗੀ ।ਐਸੇ ਹੀ ਪੂਰਨ ਸਤਿਗੁਰੂ ਕੇ ਮਿਲੇ ਬਿਨਾਂ ਬੰਦਗੀ ਕੀਤੀ ਬਿਅਰਥ ਹੀ ਜਾਵੇਗੀ, ਤੇ ਮਨ ਚੰਚਲ ਹੀ ਰਹੇਗਾ ਤੇ ਮਨ ਵਿਚ ਰਾਗ ਦ੍ਵੈਖ ਵੀ ਜਿਉਂ ਦੇ ਤਿਉਂ ਬਣੇ ਰਹਿਣਗੇ । ਤਾਂ ਤੇ (ਪ੍ਰਭ ਕਾ ਸਿਮਰਨ ਸਾਧ ਕੈ ਸੰਗਿ ।।)

ਫੇਰ ! ਬੰਦਗੀ ਦਾ ਸਾਧਨ ਚੁਅਖਰਾ ਭਜਨ ਹੀ ਨਹੀਂ । ਭਜਨ ਚੁਅਖਰਾ ਤਾਂ ਬੰਦਗੀ ਦੀ ਦੂਸਰੀ ਸਟੇਜ ਹੈ, ਪਹਿਲੀ ਨਹੀਂ । ਬੰਦਗੀ ਦੀ ਪਹਿਲੀ ਸਟੇਜ ਇਥੋਂ ਆਰੰਭ ਹੁੰਦੀ ਹੈ। ਪਹਿਲੇ ਤਾਂ ਸਿੱਖ ਨੂੰ (ਪੂਰਨ ਸਤਿਗੁਰੂ) ਬ੍ਰਹਮ ਸੋਤ੍ਰੀ ਬ੍ਰਹਮ ਨੇਸਟੀ ਦੀ ਪ੍ਰਾਪਤੀ ਹੋਵੇ ਅਤੇ ਸਿੱਖ ਵੀ ਦ੍ਰਿੜ ਇਰਾਦੇ ਵਾਲਾ ਤੇ (ਸ਼ਰਧਾ ਭਾਵਨਾ) ਪ੍ਰਤੀਤ ਵਾਲਾ ਹੋਵੇ ਕਿਉਂਕਿ ਉਪਾਸ਼ੇ[1] ਦੀ ਪ੍ਰਤੀਤ ਤੇ ਹੀ ਉਪਾਸ਼ਕ ਦਾ ਮਹੱਲ ਉਸਰਨਾ ਹੈ । ਜੇ ਸਿੱਖ ਨੂੰ ਗੁਰੂ ਤੇ ਪ੍ਰਤੀਤ ਭਰੋਸਾ ਹੀ ਨਹੀਂ ਤਾਂ ਸਿੱਖ ਨੂੰ ਗੁਰੂ ਪਾਸੋਂ ਕੁਝ ਲਾਭ ਨਹੀਂ ਹੋਣਾ । ਗੁਰਬਾਣੀ ਵਿਚ ਗੁਰ ਫੁਰਮਾਨ ਹੈ— ਜਾ ਕੈ ਮਨਿ ਗੁਰ ਕੀ ਪ੍ਰਤੀਤ, ਤਿਸੁ ਜਨ ਆਵੈ ਹਰਿ ਪ੍ਰਭੁ ਚੀਤ ।।

(ਸੁਖਮਨੀ, ਆਦਿ ਗ੍ਰੰਥ, ਪੰਨਾ ੨੮੩)

ਤਥਾ : ਜੇਹਾ ਸਤਿਗੁਰ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ।।
ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ।।
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ[2] ਮਿਲਾਵਾ ਹੋਇ ।।

(ਆਦਿ ਗ੍ਰੰਥ, ਪੰਨਾ ੩੦)

ਤਥਾ : ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ ਤਾ ਸਚਿ ਨਾਮਿ ਲਿਵ ਲਾਗੈ ।।
ਨਾਨਕ ਨਾਮਿ ਮਿਲੇ ਵਡਿਆਈ ਹਰਿ ਦਰਿ ਸੋਹਨਿ ਆਗੈ ।।

(ਆਦਿ ਗ੍ਰੰਥ, ਪੰਨਾ ੫੯੦)

---

੧. ਜਿਸ ਗੁਰੂ ਦਾ ਧਿਆਨ ਸਿੱਖ ਧਰਦਾ ਹੈ, ਉਹ ਸਿੱਖ ਦਾ ਉਪਾਸ਼ਯ ਹੈ । ੨. ਸਿੱਖ ਗੁਰੂ ਦੇ ਸਰੂਪ ਮੇਂ ਹੀ ਮਿਲ ਜਾਂਦਾ ਹੈ ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਬੈਠੇ ਭਾਈ ਬਾਲੇ ਨੇ ਸਵਾਲ ਕੀਤਾ ਕਿ ਗੁਰੂ ਨਾਨਕ ਦੇਵ ਜੀ ਨੇ ਮੇਰੇ ਨਾਲ ਇਨਸਾਫ ਨਹੀਂ ਕੀਤਾ, ਮੈਂ ਗੁਰੂ ਜੀ ਨਾਲ ਕਿੰਨੇ ਜਫਰ ਜਾਲੇ, ਭੁਖੇ ਤਿਹਾਏ ਨੇ ਚਾਰ ਉਦਾਸੀਆਂ ਵਿਚ ਕਿੰਨਾਂ ਸਫਰ ਕੀਤਾ, ਤੇ ਮੈਂ ਜਿਉਂ ਦਾ ਤਿਉਂ ਹੀ ਅੱਜ ਬੈਠਾ ਹਾਂ । ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪੁਛਿਆ ਕਿ ਹੇ ਬਾਲਾ ਜੀ ! ਤੁਸੀਂ ਸਤਿਗੁਰੂ ਜੀ ਨੂੰ ਕੀ ਸਮਝਦੇ ਰਹੇ ਸੋ, ਤਾਂ ਭਾਈ ਬਾਲੇ ਨੇ ਉਤਰ ਦਿੱਤਾ ਕਿ ਮੈਂ ਸਤਿਗੁਰੂ ਜੀ ਨੂੰ ਪੂਰਨ ਸੰਤ ਸਮਝਦਾ ਰਿਹਾ ਹਾਂ ਜੀ । ਪਰ ਮੈਨੂੰ ਗੁਰੂ ਜੀ ਨੇ ਕੁਝ ਵੀ ਨਹੀਂ ਬਖਸ਼ਿਆ ਅਤੇ ਆਪ ਜੀ ਨੇ ਥੋੜ੍ਹਾ ਸਮਾਂ ਹੀ ਗੁਰੂ ਜੀ ਦੀ ਸੇਵਾ ਕੀਤੀ ਹੈ ਤੇ ਆਪ ਜੀ ਨੂੰ ਜਗਤ ਗੁਰੂ ਜੀ ਦੀ ਪਦਵੀ ਬਖਸ਼ ਗਏ ਹਨ । ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਫੁਰਮਾਇਆ ਕਿ ਹੇ ਬਾਲੇ ! ਸਿੱਖ ਦੀ ਭਾਵਨਾ ਨੂੰ ਹੀ ਫਲ ਪ੍ਰਾਪਤ ਹੁੰਦਾ ਹੈ । ਗੁਰੂ ਜੀ ਕਿਸੇ ਦਾ ਕੀਤਾ ਬਿਰਥਾ ਨਹੀਂ ਜਾਣ ਦੇਂਦੇ । ਗੁਰੂ ਬਾਬਾ ਜੀ ਆਸਾ ਦੀ ਵਾਰ ਮੇਂ ਫੁਰਮਾ ਗਏ ਹਨ :

ਜੇਹਾ ਘਾਲੈ ਘਾਲਣਾ ਤੇਵੇਹੋ ਨਾਉ ਪਚਾਰੀਐ ॥ (ਆ. ਗ੍ਰੰਥ, ਪੰ. ੪੬੯)

ਤਥਾ : ਜੈਸਾ ਸੇਵੈ ਤੈਸੋ ਹੋਵੈ ॥ (ਆਦਿ ਗ੍ਰੰਥ, ਪੰਨਾ ੨੧੩)

ਤੂੰ ਗੁਰੂ ਜੀ ਨੂੰ ਪੂਰਨ ਗੁਰੂ ਸਮਝਦਾ ਸੈਂ, ਤਾਂ ਤੇ ਹੁਣ ਤੂੰ ਪੂਰਨ ਸੰਤ ਹੈਂ ਅਤੇ ਮੈਂ ਗੁਰੂ ਜੀ ਨੂੰ ਸਰਬ ਕਲਾ ਸਮਰੱਥ ਪੂਰਨ ਸਤਿਗੁਰੂ ਸਮਝਦਾ ਸਾਂ ਤਾਂ ਤੇ ਫਿਰ ਮੈਨੂੰ ਉਹੋ ਪਦਵੀ ਪ੍ਰਾਪਤ ਹੋਈ । ਤਾਂ ਗੁਰੂ ਜੀ ਦੇ ਪੂਰਨ ਸੰਤ ਕਹਿੰਦਿਆਂ ਹੀ ਬਾਲੇ ਦੇ ਕਪਾਟ ਖੁਲ੍ਹ ਗਏ । ਆਪ ਨੂੰ ਪੂਰਨ ਸੰਤ ਦੀ ਪ੍ਰਾਪਤੀ ਹੋਈ ਵੇਖਣ ਲਗਾ , ਤਾਂ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ ਤੇ ਆਪਣੀ ਬੇਪ੍ਰਤੀਤੀ ਦੀ ਭੁਲ ਬਖਸ਼ਾਈ ।

ਤਾਂ ਤੇ ਸਿੱਖ ! ਗੁਰੂ ਨੂੰ ਪ੍ਰਮੇਸ਼ਰ ਸਰੂਪ ਹੀ ਜਾਣੇ, ਤਾਂ ਹੀ ਸਿੱਖ ਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਹੋਵੇਗੀ । ਹੁਣ ਸਿੱਖ ਦਾ ਮਨ ਵੀ ਸ਼ੁਧ ਹੋਣ ਦੀ ਜ਼ਰੂਰੀ ਲੋੜ ਹੈ । ਜੇ ਸਿੱਖ ਦਾ ਮਨ ਸ਼ੁਧ ਨਹੀਂ ਤਾਂ ਸਿੱਖ ਦਾ ਮਨ ਚੁਅਖਰੇ ਭਜਨ (ਉਪਾਸਨਾ) ਵਿਚ ਨਹੀਂ ਜੁੜੇਗਾ, ਚਾਹੇ ਸਾਰੀ ਉਮਰ ਹੀ ਉਪਾਸਨਾ ਕਰਦਾ ਰਹੇ । ਉਪਾਸ਼ਨਾ ਦੀ ਰੰਗਣ ਨਹੀਂ ਚੜ੍ਹੇਗੀ ਕਿਉਂਕਿ ਜਿਸ ਕੱਪੜੇ ਮੇਂ ਪਾਣ ਹੈ, ਉਸ ਕੱਪੜੇ ਕੋ ਚਾਹੇ ਰੰਗ ਵਿਦ ਡੋਬੀ ਰਖੋ, ਉਸ ਕੱਪੜੇ ਨੂੰ ਰੰਗ ਨਹੀਂ ਚੜ੍ਹੇਗਾ । ਐਸੇ ਹੀ ਮਲੀਨ ਮਨ ਉਪਾਸ਼ਨਾ ਵਿਚ ਨਹੀਂ ਜੁੜੇਗਾ । ਗੁਰ ਫੁਰਮਾਨ ਹੈ —

ਗਿਆਨੀ ਗੁਰ ਬਿਨੁ ਭਗਤ ਨ ਹੋਈ ॥
ਕੋਰੈ ਰੰਗ ਕਦੇ ਨ ਚੜੈ ਜੇ ਲੋਚੈ ਸਭੁ ਕੋਈ ॥ (ਆਦਿ ਗ੍ਰੰਥ, ਪੰਨਾ ੭੩੨)

**ਅਰਥ**—ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸਟੀ ਗਿਆਨੀ ਗੁਰੂ ਦੀ ਸਰਨ ਲਏ ਬਿਨਾਂ ਭਗਤੀ ਸਫਲ ਨਹੀਂ ਹੁੰਦੀ । ਅਤੇ ਮਲੀਨ ਅਤੇ ਪਾਨ ਵਾਲੇ (ਕੋਰੇ) ਕੱਪੜੇ ਨੂੰ ਰੰਗ ਕਦੇ ਵੀ ਨਹੀਂ ਚੜ੍ਹੇਗਾ । ਚਾਹੇ ਕਿਤਨਾ ਜਤਨ ਕਰੋ ਐਸੇ ਹੀ ਮਲੀਨ ਮਨ ਨੂੰ ਭਗਤੀ ਦੀ ਰੰਗਣ ਕਦੇ ਵੀ ਨਹੀਂ ਚੜ੍ਹੇਗੀ । ਗੁਰ ਫੁਰਮਾਨ ਹੈ—

ਨਾਨਕ ਪਾਹੇ ਬਾਹਰਾ ਕੋਰੈ ਰੰਗੁ ਨ ਸੋਇ ॥
ਭੈ ਵਿਚ ਖੁੰਬ ਚੜਾਈਐ ਸਰਮੁ ਪਾਹੁ ਤਨਿ ਹੋਇ ॥
ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥ (ਆਦਿ ਗ੍ਰੰਥ, ਪੰਨਾ ੪੩੮)

ਕਬੀਰ ਜੀ ਫੁਰਮਾਉਂਦੇ ਹਨ :

ਕਬੀਰ ਜਾਕੀ ਦਿਲ ਸਾਬਤ ਨਹੀ ਤਾਕਉ ਕਹਾ ਖੁਦਾਇ ॥
(ਆਦਿ ਗ੍ਰੰਥ, ਪੰਨਾ ੧੩੭੪)

ਅਰਥ ਸਪੱਸ਼ਟ ਹੈ, ਕਰਨ ਦੀ ਲੋੜ ਨਹੀਂ ।

**ਤਥਾ :** ਹਰਿ ਰੰਗ ਕਉ ਲੋਚੈ ਸਭੁ ਕੋਈ ॥ ਗੁਰਮੁਖਿ ਰੰਗੁ ਚਲੂਲਾ[1] ਹੋਈ ॥
ਮਨਮੁਖਿ ਮੁਗਧੁ ਨਰੁ ਕੋਰਾ[2] ਹੋਇ॥ ਜੇ ਸੌ ਲੋਚੈ ਰੰਗ ਨ ਹੋਵੈ ਕੋਇ ॥
ਨਦਰ ਕਰੇ ਤਾ ਸਤਿਗੁਰ ਪਾਵੈ ॥ ਨਾਨਕ ਹਰਿਰਸ[3] ਹਰਿ ਰੰਗ ਸਮਾਵੈ ॥
(ਆਦਿ ਗ੍ਰੰਥ, ਪੰਨਾ ੭੩੨-੩੩)

ਭਾਵ ਹੈ ਕਿ ਪਹਿਲੇ ਮਲੀਨ ਮਨ ਨੂੰ ਗੁਰੂ ਦੇ ਭੈ ਰੂਪੀ ਖੁੰਭ ਚਾੜ੍ਹੀਏ ਤੇ (ਸਰਮ) ਰੂਪੀ ਪਾਹੁ ਲਾਈਏ, ਭਾਵ ਸੇਵਾ ਰੂਪੀ ਪਾਹ ਲਾਈਏ । ਨਹੀਂ ਤਾਂ (ਕੋਰੇ) ਮਲੀਨ ਮਨ ਨੂੰ (ਭਗਤੀ ਦੀ ਰੰਗਣ) ਪ੍ਰੇਮ ਦੀ ਰੰਗਣ ਨਹੀਂ ਚੜ੍ਹੇਗੀ ਤੇ ਭਗਤੀ ਦੀ ਰੰਗਣ ਨਾ ਚੜ੍ਹੀ ਤਾਂ ਫਿਰ ਗਿਆਨ ਨਹੀਂ ਹੋਏਗਾ । ਤੇ ਗਿਆਨ ਪ੍ਰਕਾਸ਼ ਬਿਨਾਂ ਮਨ ਦਾ (ਭਰਮ) ਅੰਧੇਰਾ ਨਹੀਂ ਨਵਿਰਤ ਹੋਵੇਗਾ, ਤੇ ਭਰਮ ਨਵਿਰਤ ਹੋਏ ਬਿਨਾਂ ਮਨ ਕਦੇ ਵੀ ਮੁਕਤ ਨਹੀਂ ਹੋਵੇਗਾ । ਗੁਰ ਫੁਰਮਾਨ ਹੈ —

ਜਬ ਲਗ ਤੂਟੈ ਨਾਹੀ ਮਲ ਭਰਮਾ ਤਬ ਲਗ ਮੁਕਤੁ ਨ ਹੋਈ ॥
(ਆਦਿ ਗ੍ਰੰਥ, ਪੰਨਾ ੬੮੦)

ਮਨ ਦੀ ਸ਼ੁਧੀ ਬਾਬਤ ਹੋਰ ਗੁਰ ਫੁਰਮਾਣ—

ਕਾਹੇ ਕਉ ਕੀਜੈ ਧਿਆਨ ਜਪੰਨਾ ॥ ਜਬ ਤੇ ਸੁਧ ਨਹੀ ਮਨ ਅਪਨਾ ॥
(ਆਦਿ ਗ੍ਰੰਥ, ਪੰਨਾ ੪੮੫)

**ਤਥਾ :** ਭਾਂਡਾ ਧੋਇ ਬੈਸਿ ਧੂਪਿ ਦੇਵਹੁ ਤਉ ਦੂਧੈ ਕਉ ਜਾਵਹੁ ॥
ਦੂਧ ਕਰਮ ਫੁਨਿ ਸੁਰਤਿ ਸਮਾਇਣ ਹੋਏ ਨਿਰਾਸ ਜਮਾਵਹੁ ॥
(ਆਦਿ ਗ੍ਰੰਥ, ਪੰਨਾ ੭੨੮)

**ਅਰਥ ਪਹਿਲੇ ਪ੍ਰਮਾਣ ਦਾ**—ਮਨ ਇਕ ਭਰਮ ਦੀ ਗੰਢ ਹੈ, ਜਦ ਤਕ ਇਹ ਭਰਮ ਦੀ ਗੰਢ ਨਹੀਂ ਖੁਲ੍ਹੇਗੀ, ਤਦ ਤਕ ਮਨ ਦੀ ਹੋਂਦ ਵੀ ਬਣੀ ਹੀ ਰਹੇਗੀ । ਮਨ ਦੀ ਹੋਂਦ

---

੧. ਗੂਹੜਾ ਚਮਕੀਲਾ । ੨. ਮਨਮੁਖ ਨਰ ਮਹਾਂ ਮੂਰਖ, ਮਲੀਨ (ਪਾਣ) ਵਾਲੇ ਕੱਪੜੇ ਵਾਂਗੂ (ਕੋਰਾ) ਭੇਦਵਾਦੀ ਹੈ । ੩. ਪ੍ਰਮੇਸ਼ਰ ਦੀ ਬਖਸ਼ਿਸ਼ ਹੋਵੇ ਤਾਂ ਸਤਿਗੁਰੂ ਦਾ ਮੇਲ ਹੋਵੇ, ਤਾਂ ਹਰ ਰਸ ਪੀ ਕੇ । ੪. ਹਰੀ ਆਤਮਾ ਦੇ (ਰੰਗ) ਪ੍ਰੇਮ ਮੇਂ ਲੀਨ ਹੋਵੇ।

ਕਾਇਮ ਰਹੀ ਤਾਂ ਮਨ ਮੁਕਤ ਨਾ ਹੋਇਆ, ਮੁਕਾ ਨਾ । ਤਾਂ ਫਿਰ ਚੁਰਾਸੀ ਲਖ ਜੋਨਾਂ ਦੇ ਗੇੜੇ ਕਟੇਗਾ ਹੀ ।

**ਦੂਜੇ ਪ੍ਰਮਾਣ ਦਾ ਅਰਥ**—ਜੇ ਮਨ ਸੁਧ ਨਹੀਂ ਤਾਂ ਫਿਰ ਜਾਪ ਮੇਂ (ਮਨ) ਧਿਆਨ ਕਿਵੇਂ ਜੁੜੇਗਾ ?

**ਤੀਜੇ ਪ੍ਰਮਾਣ ਦਾ ਅਰਥ**—ਅੰਤਸ਼ਕਰਨ (ਮਨ) ਰੂਪੀ ਭਾਂਡਾ ਸ਼ੁਭ ਗੁਣਾਂ ਰੂਪੀ ਧੂਪ ਦੇ ਕੇ ਸ਼ੁਧ ਕਰੋ । ਫਿਰ ਉਸ ਵਿਚ ਉਪਾਸਨਾ ਰੂਪੀ ਦੁੱਧ ਗੁਰੂ ਜੀ ਪਾਸੋਂ ਲੈ ਕੇ ਪਾਵੇ ਭਾਵ ਉਸ ਸ਼ੁਧ ਮਨ ਨਾਲ ਜਾਪ ਕਰੋ । (ਦੂਧ ਕਰਮ) ਭਾਵ ਹੈ ਕਿ (ਉਪਾਸ਼ਨਾ) ਭਜਨ ਵੀ ਅਜੇ ਕਰਮ ਕਾਂਡ ਹੀ ਹੈ । ਕਿਉਂਕਿ ਦੁਧ ਰਿੜਕਣਾ ਵੀ ਕਿਰਿਆ ਰੂਪ ਹੈ । ਤੈਸੇ ਉਪਾਸਨਾ ਕਰਦਿਆਂ ਵੀ ਮਨ ਦੀ ਕਿਰਿਆ ਹੁੰਦੀ ਹੈ । ਤੇ ਕਿਰਿਆ ਦਾ ਨਾਮ ਹੀ ਕਰਮ ਹੈ । (ਫੁਨ ਸੁਰਤ ਸਮਾਇਣ) ਗੁਰੂ ਚਰਨਾਂ ਮੇਂ ਮਨ ਜੋੜਨ ਰੂਪੀ (ਜਾਗ) ਲੱਸੀ ਲਾਓ । (ਹੋਇ ਨਿਰਾਸ ਜਮਾਵਹੁ) ਪ੍ਰੰਤੂ ਇਹ ਸਾਰਾ ਕਰਮ ਨਿਸ਼ਕਾਮਤਾ ਵਿਚ ਕਰੋ ਤਾਂ ਮਨ ਸ਼ੁਧ ਹੋਵੇਗਾ । ਜੇ ਕਾਮਨਾਂ ਕੋਈ ਮਾਇਕ ਪਦਾਰਥਾਂ ਦੀ ਮਨ ਵਿਚ ਧਾਰ ਕੇ ਕਰੋਗੇ ਤਾਂ ਫਿਰ ਕਾਮਨਾਂ ਤਾਂ ਪੂਰੀ ਹੋ ਜਾਵੇਗੀ ਪ੍ਰੰਤੂ ਮਨ ਸ਼ੁਧ ਨਹੀਂ ਹੋਵੇਗਾ ਤੇ ਭਗਤੀ ਸਫਲ ਨਹੀਂ ਹੋਵੇਗੀ । ਅਤੇ ਪਰਾਇਆ ਹੱਕ ਗੁਰੂ ਜੀ ਨੇ ਗਊ ਸੂਰ ਦੇ ਬਰਾਬਰ ਦਸਿਆ ਹੈ । ਪਰਾਈ ਧੀ ਭੈਣ ਆਪਣੀ ਧੀ ਭੈਣ ਦੇ ਬਰਾਬਰ ਸਮਝਣੀ ।

**ਯਥਾ :** ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ॥
ਗੁਰਪੀਰ ਹਾਮਾ ਤਾ ਭਰੇ ਜਾ ਮੁਰਦਾਰ ਨ ਖਾਇ ॥ (ਪੰਨਾ ੧੪੧)

ਪਰਾਇਆ ਹੱਕ ਮੁਸਲਮਾਨ ਲਈ ਸੂਰ ਹੈ, ਹਿੰਦੂ ਵਾਸਤੇ ਗਊ ਹੈ । ਹਿੰਦੂ ਦੀ ਹਾਮੀ ਗੁਰੂ ਅਤੇ ਮੁਸਲਮਾਨ ਦੀ ਹਾਮੀ ਪੀਰ ਨਹੀਂ ਭਰਨਗੇ । ਭਾਈ ਗੁਰਦਾਸ ਜੀ ਲਿਖਦੇ ਹਨ :

ਦੇਖ ਪਰਾਈਆਂ ਚੰਗੀਆਂ ਮਾਓ ਧੀਆਂ ਭੈਣਾਂ ਜਾਣੈ ॥

ਭਗਤ ਨਾਮਦੇਵ ਜੀ ਦਾ ਕਥਨ ਹੈ :

ਪਰ ਧਨ ਪਰ ਦਾਰਾ ਪਰਹਰੀ, ਤਾਕੈ ਨਿਕਟਿ ਵਸੈ ਨਰਹਰੀ ॥
(ਆਦਿ ਗ੍ਰੰਥ, ਪੰਨਾ ੧੧੬੩)

ਭਾਵ ਹੈ, ਕਿ ਜਿਸਨੇ ਪਰਾਇਆ ਧਨ, ਪਰਾਈ ਇਸਤ੍ਰੀ ਦਾ ਤਿਆਗ ਕੀਤਾ ਹੈ, ਸੋ ਸਦਾ ਹੀ ਸਤਿਗੁਰੂ ਦਾ ਨਿਕਟਵਰਤੀ ਹੈ । ਗੁਰੂ ਵਾਕ ਹੈ —

ਪਰ ਤ੍ਰਿਅ ਰਾਵਣ ਜਾਹਿ ਸੇਈ ਤਾ ਲਾਜੀਅਹਿ ॥ (ਫੁਨਹੇ)

**ਤਥਾ :** ਪਰ ਤ੍ਰਿਅ ਰੂਪ ਨ ਪੇਖੈ ਨੇਤ੍ਰ, ਸਾਧ ਕੀ ਟਹਲ ਸੰਤ ਸੰਗ ਹੇਤ ॥
(ਸੁਖਮਨੀ, ਨੌਵਾਂ ਸਲੋਕ)

ਬਾਲਮੀਕ ਦਾ ਕਥਨ ਹੈ, ਕਾਮਨਾਂ ਤਾਂ ਪ੍ਰਮੇਸ਼ਰ ਦੇ ਦਰਸ਼ਨ ਦੀ ਵੀ ਜਨਮ ਧਰਾ ਦਿੰਦੀ ਹੈ । ਜੇ ਪ੍ਰਮੇਸ਼ਰ ਪ੍ਰਾਪਤੀ ਹੋ ਗਈ ਤਾਂ ਕਾਮਨਾਂ ਪੂਰੀ ਹੋ ਗਈ, ਤਾਂ ਨਿਸ਼ਕਾਮ ਮਨ ਮੁਕਤ

ਹੋਇਆ । ਤਾਂ ਤੇ ਗੁਰੂ ਦੇ ਹੁਕਮ ਸੇ ਨਿਸ਼ਕਾਮ ਹੀ ਰਹੋ । ਜੇ ਗੁਰੂ ਪੀਰਾਂ ਦੇ ਹੁਕਮ ਦੀ ਉਲੰਘਣਾ ਕਰਦੇ ਹੀ ਰਹਾਂਗੇ ਤਾਂ ਮਨ ਚੁਰਾਸੀ ਦੇ ਗੇੜੇ ਭੰਵੇਗਾ ਹੀ । ਤੇ ਇਹ ਘਾਟਾ ਕਦੇ ਵੀ ਪੂਰਾ ਨਹੀਂ ਹੋਵੇਗਾ । ਇਸ ਵਾਸਤੇ ਨਿਸ਼ਕਾਮ ਹੋ ਕੇ ਹੀ ਕਰਮ ਕਾਂਡ ਤੇ ਉਪਾਸਨਾ ਕਾਂਡ ਸਫਲ ਹੁੰਦਾ ਹੈ । ਕਾਮਨਾ ਦਾ ਅਰਥ ਮਨ ਦੀਆਂ ਇਛਾਵਾਂ ਹੈ, ਤੇ ਗੁਰ ਫੁਰਮਾਨ ਹੈ—

ਵਿਚਿ ਆਸਾ ਹੋਇ ਨਿਰਾਸੀ, ਸੋ ਜਨ ਮਿਲਿਆ ਹਰਿ ਪਾਸੀ ।।

(ਆਦਿ ਗ੍ਰੰਥ, ਪੰਨਾ ੮੦੧)

ਤਥਾ : ਆਸਾ ਮਾਹਿ ਨਿਰਾਸ ਵਿਲਾਇ ਨਿਹ ਚਉ ਨਾਨਕ ਕਰਤੇ ਪਾਏ ।।

(ਆਦਿ ਗ੍ਰੰਥ, ਪੰਨਾ ੧੦੪੦)

ਭਾਵ ਹੈ ਕਿ ਗ੍ਰਹਿਸਤ ਦਾ ਕਾਰੋਬਾਰ ਕਰਦਾ ਹੋਇਆ ਵੀ ਜਗ ਨੂੰ ਸੁਪਨਾ ਜਾਣੇ ਤੇ ਨਿਰਾਸੇ ਮਨ ਨਾਲ ਮਿਥਿਆ ਜਾਣ ਕੇ ਕੀਤੇ ਕਰਮ ਮਨ ਵਿਚ ਟੇਪ ਰਿਕਾਰਡ ਨਹੀਂ ਹੁੰਦੇ ਤੇ ਅਗੇ ਦਾ ਲੇਖਾ ਨਹੀਂ ਬਣਦਾ । ਇਸ ਤਰ੍ਹਾਂ (ਨਿਰਾਸਤਾ) ਨਿਸ਼ਕਾਮਤਾ ਸੇ ਕਰਮ ਕਰਨ ਵਾਲਾ ਗੁਰਮੁਖ ਹੈ ਤੇ ਸਾਕਾਮੀ ! ਮਨਮੁਖ ਹੈ । ਗੁਰੂ ਵਾਕ ਹੈ—

ਆਸਾ ਵਿਚਿ ਅਤਿ ਦੁਖੁ ਘਣਾ, ਮਨਮੁਖਿ ਦੁਖ ਪਾਇਆ ।।
ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ ।। (ਪੰਨਾ ੧੨੪੯)

ਤਥਾ : ਗੁਰਮੁਖਿ ਸਨਮੁਖ, ਮਨਮੁਖਿ ਵੇਮੁਖੀਆ ।।

ਪਰਮ ਸੁਖ ਦਾ ਭਾਵ ਹੈ ਆਤਮ ਸੁਖ । ਇਹ ਨਿਰਣਾ ਅਗੇ ਜਾ ਕੇ ਗਿਆਨ ਕਾਂਡ ਮੈਂ ਕਰਾਂਗਾ । ਜਿਹੜੇ ਸੱਜਣਾਂ ਦੀ ਪੁਸਤਕ ਦੇ ਆਰੰਭ ਵਿਚ ਮੈਂ ਗੱਲ ਚਲਾਈ ਸੀ ਕਿ 'ਪ੍ਰਭ ਕੈ ਸਿਮਰਨ' ਦਾ ਇਹਨਾਂ ਸੱਜਣਾਂ ਤੇ ਅਸਰ ਕਿਉਂ ਨਹੀਂ ਹੋਇਆ ? ਉਹਨਾਂ ਦੀ ਅਸਫਲਤਾ ਦਾ ਕਾਰਨ ਇਹੋ ਸਿੱਧ ਹੋਇਆ ਕਿ ਇਹਨਾਂ ਸੱਜਣਾਂ ਨੇ ਭਗਤੀ ਪ੍ਰਾਇਮਰੀ ਤੋਂ ਆਰੰਭ ਨਹੀਂ ਕੀਤੀ, ਮਿਡਲ ਤੋਂ ਆਰੰਭ ਕੀਤੀ ਹੈ । ਤੇ ਗੁਰੂ ਵਾਕ ਹੈ—

ਮੂਲ ਛੋਡ ਡਾਲੀ ਲਗੇ ਕਿਆ ਪਾਵੈ ਛਾਈ ।। (ਆਦਿ ਗ੍ਰੰਥ, ਪੰਨਾ ੪੨੦)

ਫਿਰ 'ਪ੍ਰਭ ਕੈ ਸਿਮਰਨ' ਦਾ ਲਾਭ ਕਿਵੇਂ ਪ੍ਰਾਪਤ ਹੋਵੇ ? ਫਿਰ ਇਹ ਸੱਜਣ ਭਾਵੇਂ ਸੁਚ ਸੋਧ ਵੀ ਰੱਖਦੇ ਹਨ, ਪਰ ਸੁਚ ਸੋਧ ਦੇ ਸਹਾਇਕ ਨਿਯਮ ਜੋ (ਸਤ, ਸੰਤੋਖ, ਦਯਾ, ਧਰਮ) ਹਨ, ਉਹਨਾਂ ਦੇ ਧਾਰਨੀ ਨਹੀਂ ਬਣਦੇ । ਕਿਉਂਕਿ ਜੇ (ਸਤਿ) ਸੱਚ ਨਹੀਂ ਬੋਲਾਂਗੇ, ਫਿਰ ਗੁਰੂ ਵਾਕ ਹੈ—

ਲਬੁ ਕੁਤਾ ਕੂੜ ਚੂਹੜਾ ਠਗਿ ਖਾਧਾ ਮੁਰਦਾਰੁ ।।
ਪਰ ਨਿੰਦਾ ਪਰਮਲਿ ਮੁਖ ਸੁਧੀ ਅਗਨ ਕ੍ਰੋਧ ਚੰਡਾਲ ।।

(ਆਦਿ ਗ੍ਰੰਥ, ਪੰਨਾ, ੧੫)

ਇਸ ਵਿਚ ਤਾਂ ਸਾਰੇ ਹੀ ਆ ਗਏ—ਕੁਤਾ, ਚੂਹੜਾ, ਮੁਰਦਾਰ, ਪ੍ਰਾਈ ਮਲ, ਚੰਡਾਲ, ਫਿਰ ਸੋਧ ਕਿਥੇ ਰਹਿ ਗਈ ?

ਤਥਾ : ਕੂੜ ਬੋਲ ਮੁਰਦਾਰ ਖਾਇ, ਅਵਰੀ ਨੋ ਸਮਝਾਵਣ ਜਾਇ ॥
ਮੁਠਾ ਆਪ ਮੁਹਾਏ ਸਾਥੈ ਨਾਨਕ ਐਸਾ ਆਗੂ ਜਾਪੈ ॥ (ਪੰਨਾ ੧੩੦੯)

ਭਾਵ ਆਪ ਤਾਂ ਕੂੜ ਬੋਲਦਾ ਹੈ, ਜੋ ਮੁਰਦਾ ਖਾਣ ਦੇ ਬਰਾਬਰ ਹੈ ਅਤੇ ਹੋਰਨਾਂ ਨੂੰ ਸਮਝਾਉਂਦਾ ਹੈ ਜਾ ਜਾ ਕੇ । ਆਪ ਤਾਂ (ਮੁਠਾ) ਲੁਟਿਆ ਪਿਆ ਹੈ ਕੂੜ ਬੋਲ ਬੋਲ ਕੇ ਤੇ ਹੋਰਨਾਂ ਨੂੰ ਸਮਝਾ ਰਿਹਾ ਹੈ । ਗੁਰੂ ਜੀ ਕਹਿੰਦੇ ਹਨ ਕੀ ਐਸੇ ਮਨੁੱਖ ਨੂੰ ਆਗੂ ਜਾਣੀਏ ? ਭਾਵ ਨਹੀਂ । ਸੋਧ ਦਾ ਅਰਥ ਹੈ ਮਨ ਨੂੰ (ਸੋਧਣਾ) ਸੰਤੋਖੀ ਬਣਨਾ । ਸੁਚ ਦਾ ਅਰਥ ਹੈ ਪਵਿੱਤਰ । ਜੇ ਲਬ ਕਰ ਲਿਆ ਤਾਂ ਸੰਤੋਖ ਗਿਆ, ਜੇ ਕੂੜ ਬੋਲਿਆ ਤਾਂ ਮੁਰਦਾ ਖਾ ਲਿਆ , ਫਿਰ ਪਵਿੱਤਰਤਾ ਗਈ । ਜੇ ਕਿਸੇ ਪਾਣੀ ਮੰਗਿਆ ਤਾਂ ਕਹਿੰਦਾ ਹੈ ਮੇਰਾ ਗੜਵਾ ਖੁਲਾ ਹੋ ਜਾਊ ਖੁਲੇ ਨੂੰ ਪਾਣੀ ਪਿਆਇਆਂ; ਤਾਂ ਫਿਰ ਦਯਾ ਵੀ ਗਈ ਤਾਂ ਫਿਰ ਧਰਮ ਕਿਥੋਂ ਜਨਮ ਲਏਗਾ ? ਗੁਰ ਫੁਰਮਾਨ ਹੈ —'ਧੌਲ ਧਰਮ ਦਇਆ ਕਾ ਪੂਤ' ਫਿਰ ਧਰਮ ਵੀ ਗਿਆ । ਗੁਰੂ ਵਾਕ ਹੈ—

ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤ ਲਈ ॥
ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ ਕਉ ਸਗਲੀ ਸੋਝ ਪਈ ॥
(ਆਦਿ ਗ੍ਰੰਥ, ਪੰਨਾ ੮੨੨)

ਜੋ ਇਹਨਾਂ ਪੰਜਾਂ ਸ਼ੁਭ ਕਰਮਾਂ ਦਾ ਧਾਰਨੀ ਨਹੀਂ ਤਾਂ ਮਨ ਸ਼ੁਧ ਨਹੀਂ ਹੋ ਸਕੇਗਾ । ਜੇ ਮਨ ਸ਼ੁਧ ਨਹੀਂ ਤਾਂ ਫਿਰ ਉਸ ਜ਼ਿਮੀਂਦਾਰ ਵਾਂਗਰ ਹੈ ਜੋ ਖੇਤ ਨੂੰ ਵਾਹ ਸਵਾਰ ਕੇ ਨਹੀਂ ਬੀਜਦਾ ਤੇ (ਝੋਨੇ) ਮੁੰਜੀ ਦੇ ਬੂਥਿਆਂ ਵਿਚ ਦਾਣਿਆਂ ਦਾ ਛੱਟਾ ਦੇ ਆਵੇ, ਫਿਰ ਉਸ ਖੇਤ ਵਿਚੋਂ ਕੀ ਪ੍ਰਾਪਤ ਹੋਵੇਗਾ ? ਐਸੇ ਹੀ (ਅਸ਼ੁਧ) ਵਿਕਾਰੀ ਮਨ ਵਿਚੋਂ ਭਜਨ ਨਹੀਂ ਉਗੇਗਾ । ਐਸੇ ਹੀ ਜੋ ਸੱਜਣ ਸਤਿਗੁਰੂ ਦੀ ਸਹਾਇਤਾ ਤੋਂ ਬਿਨਾਂ ਹੀ ('ਨਾਨਕ ਗੁਰੂ ਨ ਚੇਤਨੀ ਮਨ ਅਪਣੈ ਸੁਚੇਤ'—ਆਸਾ ਦੀ ਵਾਰ) ਹੋ ਕੇ ਪ੍ਰਭ ਕਾ ਸਿਮਰਨ ਕਰਦੇ ਹਨ, ਉਹ 'ਛੁਟੇ ਤਿਲ ਬੂਆੜ ਜਿਓ ਸੁੰਞੇ ਅੰਦਰ ਖੇਤ' ਵਾਂਗਰ ਅੱਫਲ ਤਿਲ ਹਨ । ਜਿਨ੍ਹਾਂ ਵਿਚ ਤਿਲ ਦੀ ਜਗ੍ਹਾ ਡੋਡੀਆਂ ਵਿਚ ਸੁਆਹ ਹੁੰਦੀ ਹੈ ਤੇ ਉਹਨਾਂ ਨੂੰ 'ਪ੍ਰਭ ਕੈ ਸਿਮਰਨ' ਦਾ ਕੁਛ ਵੀ ਫਲ ਪ੍ਰਾਪਤ ਨਹੀਂ ਹੁੰਦਾ । ਪ੍ਰੰਤੂ ਇਸ ਪ੍ਰਕਰਣ ਦਾ ਮਤਲਬ ਪਾਠਕ ਜਨ ਇਹ ਨਾ ਸਮਝ ਲੈਣ ਕਿ ਸੁਚ ਸੋਧ ਦਾ ਖੰਡਨ ਕੀਤਾ ਹੈ । ਨਹੀਂ, ਨਹੀਂ ਸੁਚ ਸੋਧ ਤਾਂ ਪ੍ਰਾਇਮਰੀ ਭਗਤੀ ਹੈ, ਸ਼ੁਭ ਕਰਮਾਂ ਦਾ ਧੁਰਾ ਹੈ । ਮਨ ਨਾਲੋਂ ਵੀ ਪਹਿਲੇ ਤਨ ਦੀ ਸ਼ੁਧਤਾ ਜ਼ਰੂਰੀ ਹੈ । ਗੁਰ ਫੁਰਮਾਨ ਹੈ—

ਜੀਅਹੁ ਨਿਰਮਲ ਬਾਹਰਹੁ ਨਿਰਮਲ,
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ॥
ਸਤਿਗੁਰ ਤੇ ਕਰਣੀ ਕਮਾਣੀ,
ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥ (ਅਨੰਦੁ ਸਾਹਿਬ)

ਪ੍ਰੰਤੂ ਇਹ ਅਵਸਥਾ ਤਾਂ ਹੀ ਪ੍ਰਾਪਤ ਹੋਵੇਗੀ ਜੇ ਇਸ ਪੁਸਤਕ ਦੀ ਸਮਸਿਆ ਯਾਦ ਰਹੇਗੀ। ਸਮਸਿਆ ਕੀ ਹੈ ? **ਉੱਤਰ**—'ਪ੍ਰਭ ਕਾ ਸਿਮਰਨ ਸਾਧ ਕੈ ਸੰਗ' ।

ਪੁਸਤਕ ਦੀ ਸਮੱਸਿਆ ਦੀ ਹੋਰ ਪੁਸ਼ਟੀ :

ਗੁਰੂ ਵਾਕ ਹੈ—

ਹੋਤ ਪੁਨੀਤ ਕੋਟ ਅਪ੍ਰਾਧੁ, ਅੰਮ੍ਰਿਤ ਨਾਮ ਜਪਹਿ ਮਿਲ ਸਾਧੂ ॥

**ਤਥਾ :** ਵੈਰੀ ਢਾਹਹੁ ਸਾਧ ਸੰਗ ਅਹੰਬੁਧਿ ਬਿਕਰਾਲ ॥
ਸੁਖ ਪਾਵਹੁ ਸਹਜੈ ਬਸਹੁ ਦਰਸਨ ਦੇਖਿ ਨਿਹਾਲ ॥ (ਬਾਵਨ ਅਖਰੀ)

**ਸਵਾਲ**— ਸਾਧ ਦੀ ਪਰਖ ਕਿਵੇਂ ਹੋਵੇ ?

**ਉੱਤਰ**—ਸਾਧ ਦੇ ਲੱਛਣ ਮੈਂ ਇਸ ਪੁਸਤਕ ਦੇ ਆਰੰਭ ਵਿਚ ਲਿਖ ਆਇਆ ਹਾਂ, ਉਥੋਂ ਯਾਦ ਕਰ ਲਵੋ ।

ਗੁਰੂ ਬਾਬੇ ਨਾਨਕ ਦੇਵ ਜੀ ਨੇ ਸਾਨੂੰ ਨਾਮ ਦਾਨ ਇਸ਼ਨਾਨ ਤਿੰਨੇ ਅਮੁੱਲ ਦਾਤਾਂ ਬਖਸ਼ੀਆਂ ਹਨ । ਸਰੀਰ ਦੀ ਬਾਹਰੋਂ ਵੀ ਤੇ ਅੰਦਰੋਂ ਵੀ ਸ਼ੁਧੀ ਜ਼ਰੂਰੀ ਹੈ । ਜੇ ਸਰੀਰ ਅੰਦਰੋਂ ਸ਼ੁਧ ਨਹੀਂ ਤਾਂ ਸਦਾ ਰੋਗੀ ਹੀ ਰਹੇਗਾ ਤੇ ਅੰਦਰੋ ਬਦਬੋਈ ਹਵਾ ਸਰੇਗੀ, ਜੋ ਸੰਗਤ ਵਿਚ ਬੈਠਾ ਸੰਗਤ ਕੋ ਵੀ ਤੰਗ ਕਰੇਗਾ । ਦਾਰੁਲ ਸ਼ਫ਼ਾ, ਯੂਨਾਨੀ ਹਿਕਮਤ ਦਾ ਇਕ ਕਾਮਲ ਗ੍ਰੰਥ ਹੈ । ਉਸਦਾ ਕਰਤਾ ਲਿਖਦਾ ਹੈ ਕਿ ਹਰ ਇਕ ਜ਼ਹਿਮਤ ਵਾਸਤੇ 'ਪਹਿਲੋਂ ਦੇ ਜੁਲਾਬ, ਪਿਛੋਂ ਦੇ ਦਵਾਇ ਤੂੰ ਮਤਲਬ ਹੋਗ ਛਿਤਾਬ' । ਇਸ ਲਈ ਅੰਦਰੋਂ ਵੀ ਸ਼ੁਧੀ ਤੇ ਬਾਹਰੋਂ ਕੱਪੜੇ ਭਾਵੇਂ ਸਾਦੇ ਹੀ ਹੋਣ ਪਰ ਪਵਿੱਤਰ ਹੋਣੇ ਜ਼ਰੂਰੀ ਹਨ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ — ਜਾਕੀ ਰਹਿਤ ਨ ਜਾਨੀਐ ਗੁਰਮੰਤ੍ਰ ਨਹੀ ਚੀਤ ॥
ਤਿਸ ਕਾ ਭੋਜਨ ਖਾਇਕੈ ਵਿਸਰੇ ਹਰਿ ਸਿਉ ਪ੍ਰੀਤ ॥

**ਤਥਾ :** ਜਹਾਂ ਤਹਾਂ ਕਾ ਛਕੈ ਪ੍ਰਸਾਦ ਸਿਖ ਨਹੀ ਮੇਰਾ ਆਦ ਜੁਗਾਦ ॥

**ਤਥਾ :** ਮੇਰਾ ਸੋ ਜੁ ਰਾਖੇ ਰਹਿਤ, ਗੁਰ ਆਇਸ ਮੈ ਨਿਸਦਿਨ ਰਹਿਤ ॥

**ਤਥਾ :** ਦਯਾ ਦਾਨ ਅਰ ਛਿਮਾ ਸ਼ਨਾਨੰ, ਸੀਲ ਸੁਚ ਸਤਿਯੰ ਸੰਭਾਨੰ ॥

(ਸਰਬ ਲੋਹ ਗ੍ਰੰਥ)

ਜੇ ਰਹਿਤ ਮਰਯਾਦਾ ਦਾ ਸਾਰਾ ਹੁਕਮ ਦਸਮੇਸ਼ ਜੀ ਦਾ ਲਿਖੀਏ ਤਾਂ ਇਕ ਵੱਡਾ ਪੁਸਤਕ ਬਣ ਜਾਏਗਾ । ਦਾਸ ਨੇ ਸੁਚ ਸੋਧ ਦਾ ਖੰਡਨ ਨਹੀਂ ਕੀਤਾ ਸਗੋਂ ਪਾਖੰਡ ਦਾ ਖੰਡਨ ਕੀਤਾ ਹੈ । ਭਗਤ ਰਵਿਦਾਸ ਜੀ ਫੁਰਮਾਉਂਦੇ ਹਨ—

ਫਲ ਕਾਰਨ ਫੂਲੀ ਬਨਰਾਇ, ਫਲ ਲਾਗਾ ਤਬ ਫੂਲ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ, ਗਿਆਨ ਭਇਆ ਤਹ ਕਰਮਹ ਨਾਸੁ ॥

(ਆਦਿ ਗ੍ਰੰਥ, ਪੰਨਾ ੧੧੬੭)

ਜਿਸਦਾ ਭਾਵ ਹੈ ਕਿ ਫਲ ਦੀ ਪ੍ਰਾਪਤੀ ਵਾਸਤੇ ਬਨਾਸਪਤੀ ਨੂੰ ਫੁਲ ਲਗਦੇ ਹਨ, ਪ੍ਰੰਤੂ ਜਦ ਫਲ ਬਣਦਾ ਹੈ ਤਾਂ ਫੁਲ ਡਿਗ ਪੈਂਦੇ ਹਨ । ਇਹ ਦ੍ਰਿਸ਼ਟਾਂਤ ਦਿੱਤਾ ਹੈ, ਦਾਰਸਟਾਂਤ ਨੂੰ ਸਿੱਧ ਕਰਨ ਵਾਸਤੇ । ਫਿਰ ਦਾਰਸਟਾਂਤ ਹੈ ਕਿ ਐਸੇ ਹੀ ਗਿਆਨ ਦੀ ਪ੍ਰਾਪਤੀ ਵਾਸਤੇ ਪਹਿਲੇ ਕਰਮ ਕਾਂਡ ਦਾ ਅਭਿਆਸ ਉਪਾਸਨਾ ਦਾ ਅਭਿਆਸ ਜ਼ਰੂਰੀ ਹੈ । ਜੈਸੇ ਫੁਲ ਬਿਨਾਂ ਫਲ ਨਹੀਂ, ਤੈਸੇ ਕਰਮ ਉਪਾਸਨਾ ਬਿਨਾਂ ਗਿਆਨ ਨਹੀਂ ਹੋ ਸਕਦਾ । ਜੈਸੇ ਪ੍ਰਾਇਮਰੀ ਕਲਾਸਾਂ ਦੇ ਸਰਟੀਫਿਕੇਟ ਬਿਨਾਂ ਮਿਡਲ ਸਕੂਲ ਮੇਂ ਦਾਖਲਾ ਨਹੀਂ ਮਿਲਦਾ, ਐਸੇ ਹੀ ਭਗਤੀ ਦੀਆਂ ਕਲਾਸਾਂ ਵੀ ਕ੍ਰਮਵਾਰ ਹਨ । ਕਿਉਂਕਿ ਜੀਵ ਦੇ ਅੰਤਸ਼ਕਰਨ ਵਿਚ ਕਰਤਾ ਨੇ ਤਿੰਨ ਦੋਸ਼ ਰਖੇ ਹਨ । ਤਿੰਨਾਂ ਦੋਸ਼ਾਂ ਬਿਨਾਂ ਜੀਵ ਬਣਦਾ ਹੀ ਨਹੀਂ, ਤੇ ਜਗ ਰਚਨਾ ਸਥਿਰ ਨਹੀਂ ਰਹਿ ਸਕਦੀ, ਮੁਕਤ ਹੋ ਜਾਂਦੀ ਹੈ । ਜੈਸੇ ਸੀਮਿੰਟ ਬਿਨਾਂ ਰੇਤੇ ਦੀ ਕੰਧ ਨਹੀਂ ਰਹਿ ਸਕਦੀ, ਕਿਰ ਕਿਰ ਕੇ ਡਿਗ ਪੈਂਦੀ ਹੈ ।

**ਸ਼ੰਕਾ**—ਤਿੰਨ ਦੋਸ਼ ਕੀ ਹਨ ?

**ਉੱਤਰ**— ੧. ਮਨ ਮੇਂ ਮਲੀਨਤਾ ੨. ਮਨ ਮੇਂ (ਵਿਖ਼ੇਪਤਾ) ਚੰਚਲਤਾ
੩. ਮਨ ਮੇਂ (ਆਵਰਨ) ਭਰਮ ਦਾ ਪਰਦਾ

ਇਹਨਾਂ ਤਿੰਨਾਂ ਦੋਸ਼ਾਂ ਦੇ ਕਾਰਨ ਹੀ ਬ੍ਰਹਮਆਤਮਾ ! ਜੀਵ ਬਣਿਆ ਹੋਇਆ ਹੈ ਆਪਣੇ ਆਪ ਤੋਂ ਭੁਲ ਕੇ । ਗੁਰੂ ਜੀ ਜੀਵ ਨੂੰ ਸੂਚਿਤ ਕਰਦੇ ਹਨ ਕਿ—

ਮਨ ਤੂ ਜੋਤ ਸਰੂਪ ਹੈ ਅਪਨਾ ਮੂਲ ਪਛਾਣ ॥
ਮਨਹਰਿ ਜੀ ਤੇਰੇ ਨਾਲ ਹੈ ਗੁਰਮਤੀ ਰੰਗ ਮਾਣ ॥

(ਆਦਿ ਗ੍ਰੰਥ, ਪੰਨਾ ੪੪੧)

ਏਥੇ ਮਨ ਦਾ ਅਰਥ ਜੀਵ ਕਰਨਾ ਪਵੇਗਾ, ਅਜਿਹਤੀ ਲਖਣਾ ਸੇ, ਕਿਉਂਕਿ ਜੇ ਮਨ ਨੂੰ ਹੀ ਲਈਏ ਤਾਂ ਮਨ ਤਾਂ ਜੜ੍ਹ ਹੈ, ਜੜ੍ਹ ਕੋ ਜੋਤ ਸਰੂਪ ਕਿਵੇਂ ਮੰਨਿਆ ਜਾਵੇਗਾ ? ਮਨ ਦੀ ਉਪਜ ਤ੍ਰੈਗੁਣੀ ਮਾਇਆ ਤੋਂ ਹੈ । ਜੇ ਮਾਇਆ ਜੜ੍ਹ ਹੈ ਤਾਂ ਮਾਇਆ ਦੀ ਉਪਜ ਮਨ ! ਜੀਵ ਕਿਵੇਂ ਹੋ ਗਿਆ ? ਜੀਵ ਤਾਂ ਜਿਉਂਦੇ ਦਾ ਨਾਮ ਹੈ । ਤਾਂ ਤੇ ਇਸ ਸਵਾਲ ਦਾ ਅਧਿਆਹਾਰ ਉਪਰੋਂ ਲੈਣਾ ਪਵੇਗਾ, ਗੁਰੂ ਕ੍ਰਿਪਾ ਸੇ । ਸੋ ਕਹਿੰਦਾ ਹਾਂ ਮਨ ਦੀ ਉਪਜ ਤਾਂ ਪੰਜਾਂ ਤਤਾਂ ਤੋਂ ਹੀ ਹੈ। ਜੋ ਜੜ੍ਹ ਹਨ । ਲੇਕਿਨ ਮਨ ਦੀ ਉਪਜ ! ਪੰਜਾਂ ਤਤਾਂ ਵਿਚੋਂ ਸਤੋ ਗੁਣ ਲੈ ਕੇ ਕੀਤੀ ਜਾਂਦੀ ਹੈ । ਇਸ ਲਈ ਮਨ ਵਿਚ ਯੋਗਤਾ ਹੈ ਆਪਣੇ ਕਾਰਨ ਆਤਮਸਾਖੀ ਸੇ ਅਭਾਸ ਲੈਣ ਦੀ, ਉਸ ਅਭਾਸ ਨੂੰ ਲੈ ਕੇ ਮਨ ਜੀਵਤ ਹੋ ਜਾਂਦਾ ਹੈ ਤੇ ਜੀਵਤ ਹੋਏ ਦਾ ਨਾਮ ਜੀਵ ਹੈ । ਜੈਸੇ ਸ਼ੀਸ਼ਾ ਸਾਫ ਹੈ ਤੇ ਉਸ ਵਿਚ ਯੋਗਤਾ ਹੈ ਸਾਡੇ ਮੁਖ ਦਾ (ਪ੍ਰਤੀਬਿੰਬ) ਅਭਾਸ ਲੈਣ ਦੀ, ਤੈਸੇ ਸਤੋ ਗੁਣ ਸ਼ੁਧ ਹੈ, ਉਸ ਮੇਂ ਗਿਆਨ ਲੈਣ ਦੀ ਯੋਗਤਾ ਹੈ । ਫਿਰ ਵੀ ਮਨ ਜ਼ੀਰੋ ਬਲਬ ਸਮ ਮਾਮੂਲੀ (ਜੀਵ) ਚੇਤਨ ਹੈ, ਪ੍ਰੰਤੂ ਗੁਰੂ ਜੀ ਦੇ ਬਚਨਾਂ ਵਿਚ ਰਹੱਸ ਭਾਵ ਕਰਕੇ ! ਅਤੇ ਪੰਗਤੀ ਕੋ (ਵਿਆਕਰਣ) ਪਿੰਗਲ ਅਨੁਸਾਰ ਰੱਖਣ ਵਾਸਤੇ ਜੀਵ ਨੂੰ ਮਨ ਲਿਖਿਆ ਹੈ । ਅਗੇ ਗੁਰੂ

ਰਜ਼ਾ ਨੂੰ ਗੁਰੂ ਹੀ ਜਾਣੇ । ਸਾਡੀ ਤੁਛ ਬੁੱਧੀ ਸੂਰਜ ਨੂੰ ਦੀਵਾ ਵਖਾਣ ਵਾਂਗ ਹੈ । ਸੁਆਮੀ ਸੁਖਦੇਵ ਮੁਨੀ ਜੀ ਲਿਖਦੇ ਹਨ—

ਮੁਖ ਕੋ ਆਭਾਸ ਜੈਸੇ ਦਰਪਨ ਮੇਂ ਦੇਖੀਅਤ,
ਮੁਖ ਤੇ ਨਾਂ ਨਿਆਰੋ ਤਾਹਿ ਗਨੀਅਤ ਗਾਤ ਮੈ ।
ਤੈਸੇ ਬ੍ਰਹਮ ਚੇਤਨ ਕੋ ਬੁਧੀ ਮੇ ਅਭਾਸ ਪਰਿਓ,
ਤਾ ਹੀ ਸੋ ਕਹਿਤ ਜੀਵ ਬਹੁਬਿਧ ਬਾਤ ਮੈ ।
(ਅਧਿਆਤਮ ਪ੍ਰਕਾਸ਼, ਪੰਨਾ ੭੭)

**ਅਰਥ**—ਜੈਸੇ ਸਾਡਾ ਮੁਖ ਸ਼ੀਸ਼ੇ ਵਿਚ ਦੂਜਾ ਮੁਖ ਦਿਸਦਾ ਹੈ ਪ੍ਰੰਤੂ ਉਹ ਮੁਖ ਸਾਡੇ ਤੋਂ ਵੱਖਰਾ ਹੋਰ ਮੁਖ ਨਹੀਂ ਹੁੰਦਾ, ਸ਼ੀਸ਼ੇ ਦੇ ਧਰਮ ਦੂਜਾ ਭਾਸਦਾ ਹੈ । ਤੈਸੇ ਹੀ ਬ੍ਰਹਮਾਤਮਾ ਦਾ (ਅਭਾਸ) ਅਕਸ ਹੀ ਬੁਧੀ ਰੂਪੀ ਸ਼ੀਸ਼ੇ ਮੇਂ ਜੀਵ ਹੋ ਕੇ ਭਾਸਦਾ ਹੈ, ਪ੍ਰੰਤੂ ਉਹ (ਬੁਧੀ) ਅੰਤਸ਼ਕਰਨ ਦਾ ਧਰਮ ਹੈ । ਮੁਖ ਇਹੋ ਹੀ ਸਾਡੀ ਗਰਦਨ ਦੇ ਉਪਰ ਵਾਲਾ ਸ਼ੀਸ਼ੇ ਮੇਂ ਦਿਸਦਾ ਹੈ, ਦੋ ਮੁਖ ਨਹੀਂ ਹੋ ਜਾਂਦੇ । ਇਸ ਵਿਸ਼ੇ ਕੋ ਪ੍ਰਮਾਣ ਦੇ ਕੇ ਸਿੱਧ ਕਰਦਾ ਹਾਂ ।

ਤਰਜ਼ : ਜ਼ਰਾ ਸਾਮ੍ਹਨੇ ਤੋ ਆਓ ਛਲੀਏ

ਘਟ ਕੀ ਉਪਾਧੀ ਸੇ ਮਹਾਂ ਕਾਸ ਭੀ ਘਟਾਕਾਸ ਹੈ ਕਹਿਲਾਤਾ ।
ਅੰਤਸ਼ਕਰਨ ਉਪਾਧੀ ਦ੍ਰਿਸ਼ਟੀ ਸੇ ਬ੍ਰਹਮ ਹੀ ਜੀਵ ਹੈ ਬਨ ਜਾਤਾ ।
ਤਜਿ ਉਪਾਧੀ ਤੋ ਬ੍ਰਹਮ ਸਰੂਪ ਹੈ, ਜੈਸੇ ਬਿੰਦੂ ਭੀ ਤੋ ਸਿੰਧੂ ਕਾ ਹੀ ਰੂਪ ਹੈ ।
ਏਹ ਦੇਹ ਨਹੀ ਤੇਰੀ ਆਤਮਾ, ਤੂੰ ਤੋ ਸਤਿ ਚਿਤ ਆਨੰਦ ਰੂਪ ਹੈਂ ।
ਜ਼ਰਾ ਜੀਵ ਤੋ ਵਿਚਾਰੋ ਮਨ ਮੈ ਤੇਰੀ ਆਤਮਾ ਕਾ ਕੈਸਾ ਸਵਰੂਪ ਹੈ ।

ਇਹ ਟੂਕ ਪ੍ਰਮਾਣ ਵਜੋਂ ਦਿੱਤੀ ਹੈ ਪ੍ਰੰਤੂ ਇਹ ਗਿਆਨ ਕਾਂਡ ਦਾ ਵਿਸ਼ਾ ਹੈ, ਇਸ ਕੋ ਅਗੇ ਜਾ ਕੇ ਗਿਆਨ ਕਾਂਡ ਮੇਂ ਖੁਲਾਸਾ ਕਰਕੇ ਦਿਖਾਇਆ ਜਾਵੇਗਾ । ਹੁਣ ਪਾਠਕ ਵੀਰ ਧਿਆਨ ਉਥੇ ਹੀ ਲੈ ਆਉਣ ਕਿ ਤਿੰਨਾਂ ਦੋਸ਼ਾਂ ਦੇ ਕੀ ਲੱਛਣ ਹਨ ?

**ਸ਼ੰਕਾ**—ਮਲ ਦੋਸ਼ ਦੇ ਕੀ ਲੱਛਣ ਹਨ ?

**ਉੱਤਰ**—ਮਲ ਦਾ ਅਰਥ ਪਾਪ ਹੈ । ਮਲ ਦੇ ਕਾਰਨ ਹੀ ਮਨ ਪਾਪ ਕਰਦਾ ਹੈ, ਰਾਗ ਦ੍ਵੈਖ ਕਰਦਾ ਹੈ । ਰਾਗ ਦ੍ਵੈਖ ਦਾ ਅਰਥ ਹੈ, ਆਪਣਿਆਂ ਨਾਲ (ਰਾਗ) ਪ੍ਰੇਮ ਪਿਆਰ=ਮੋਹ ਅਤੇ ਦੂਜਿਆਂ ਨਾਲ (ਦ੍ਵੈਖ) ਈਰਖਾ =ਝਗੜੇ । ਪਰਾਇਆ ਹੱਕ ਖਾਣ ਦੀ ਕੋਸ਼ਿਸ਼, ਪਰਾਈਆਂ ਧੀਆਂ ਭੈਣਾਂ ਵਲ ਵਿਸ਼ੈਣੀ ਬੁਧੀ ਨਾਲ ਤੱਕਣਾ । ਚੋਰੀ, ਠੱਗੀ, ਧਾੜੇ ਮਾਰਨੇ, ਅੰਦਰੋਂ ਹੋਰ ਅਤੇ ਬਾਹਰੋਂ ਹੋਰ ਕਹਿਣਾ, ਕਰਨਾ ਹੋਰ—

ਜਿਨ ਮਨ ਹੋਰ ਮੁਖ ਹੋਰ ਸਿ ਕਾਂਢੇ ਕਚਿਆ ॥ (ਭਗਤ ਫ਼ਰੀਦ)

ਇਹ ਸਾਰੇ ਲੱਛਣ ਮਨ ਮੇਂ (ਮਲੀਣਤਾ) ਮਲ ਦੋਸ਼ ਦੇ ਹਨ ।

ਸ਼ੰਕਾ—ਵਿਕਸ਼ੇਪ ਦੋਸ਼ ਦੇ ਕੀ ਲੱਛਣ ਹਨ ?

ਉੱਤਰ—ਵਿਕਸ਼ੇਪ ਚੰਚਲਤਾ ਨੂੰ ਕਿਹਾ ਜਾਂਦਾ ਹੈ । ਗੁਰ ਫ਼ੁਰਮਾਨ ਹੈ—

ਮਾਈ ਮਨ ਮੇਰੋ ਬਸਿ ਨਾਹਿ,
ਨਿਸ ਬਾਸਰ ਬਿਖਅਨ ਕਉ ਧਾਵਤ ਕਿਹ ਬਿਧਿ ਰੋਕਉ ਤਾਹਿ ॥

(ਆਦਿ ਗ੍ਰੰਥ, ਪੰਨਾ ੬੩੩)

ਭਾਵ ਹੈ ਕਿ ਗੁਰੂ ਜੀ ਕਹਿੰਦੇ ਹਨ, ਹੇ ਭਾਈ ! ਮੇਰਾ ਮਨ ਵਸ ਵਿਚ ਨਹੀਂ । ਰਾਤ ਦਿਨ ਵਿਸ਼ੇ ਵਿਕਾਰਾਂ ਵਲ ਦੌੜਦਾ ਰਹਿੰਦਾ ਹੈ । ਮੈਂ ਕਿਹੜੀ ਵਿਧੀ ਨਾਲ ਇਸ ਨੂੰ ਰੋਕਾਂ ? ਨਿਰਨਾ—ਗੁਰੂ ਜੀ ਦਾ ਮਨ ਤਾਂ ਪੂਰਨ ਤੌਰ ਤੇ ਵੱਸ ਵਿਚ ਸੀ, ਇਹ ਤਾਂ ਸਾਨੂੰ ਜੀਆਂ ਨੂੰ ਪੂਰਨੇ ਪਾ ਕੇ ਦਿਤੇ ਹੋਏ ਹਨ ਕਿ ਐਸੇ ਕਹੋ, ਮਨ ਦੀ ਅਵਸਥਾ ਬਨ ਮਾਨਸ ਵਾਲੀ ਹੈ ਜੋ ਬਾਂਦਰ ਦੇ ਨਾਲੋਂ ਵੀ ਜ਼ਿਆਦਾ ਚੰਚਲ ਤੇ ਸ਼ੈਤਾਨ ਹੁੰਦਾ ਹੈ । ਐਸੇ ਹੀ ਮਨ ਕੋ ਗੁਰੂ ਸਰੂਪ ਵਿਚ ਜੋੜਨ ਦੀ ਕੋਸ਼ਿਸ਼ ਕਰੋ ਤਾਂ ਇਹ ਦਿੱਲੀ ਪਹੁੰਚਿਆ ਹੁੰਦਾ ਹੈ । ਫਿਰ ਮੋੜ ਕੇ ਜੋੜੋ ਤਾਂ ਇਹ ਉਦੋਂ ਹੀ ਬੰਬੇ ਫਿਰਦਾ ਹੋਵੇਗਾ । ਇਸ ਦੀਆਂ ਵਾਸ਼ਨਾਂ ਦੀ ਬਰਾਬਰੀ ਨਾ ਟੈਲੀਗ੍ਰਾਮ ਅਤੇ ਨਾ ਵਾਇਰਲੈਸ ਕਰ ਸਕੇ । ਇਸ ਦੀਆਂ ਵਾਸ਼ਨਾਂ ਦੌੜਨ ਕੋ ਹੀ ਵਿਕਸ਼ੇਪ ਦੋਸ਼ ਕਿਹਾ ਜਾਂਦਾ ਹੈ ।

ਸ਼ੰਕਾ—ਆਵਰਣ ਦੋਸ਼ ਕੀ ਹੁੰਦਾ ਹੈ ?

ਉੱਤਰ—ਆਵਰਨ ! ਭਰਮ ਕੇ ਪਰਦੇ ਕੋ ਕਿਹਾ ਜਾਂਦਾ ਹੈ । ਸੋ ਭਰਮ ਪੰਜ ਪ੍ਰਕਾਰ ਦਾ ਹੈ ਅਤੇ ਪੰਜ ਪ੍ਰਕਾਰ ਦਾ ਭੇਦ ਭਰਮ ਹੈ । ਪਹਿਲਾ ਭਰਮ ਹੈ ਕਰਤਾ ਭੋਗਤਾ ਦਾ ਕਿ ਮੈਂ ਹੀ ਕਰਦਾ ਹਾਂ ਤੇ ਮੈਂ ਹੀ ਭੋਗਦਾ ਹਾਂ । ਦੂਜਾ ਭੇਦ ਭਰਮ ਹੈ ਕਿ ਮੈਂ ਈਸ਼ਵਰ ਤੋਂ ਭਿੰਨ ਤੁਛ ਜੀਵ ਹਾਂ । ਤੀਜਾ ਭਰਮ ਹੈ ਬ੍ਰਹਮ ਸੇ ਜਗਤ ਕੀ ਸਤਾ ਭਿੰਨ ਜਾਨਣੀ । ਜੈਸੇ ਸੋਨੇ ਸੇ ਗਹਿਣੇ ਭਿੰਨ ਜਾਨਣੇ । ਚੌਥਾ ਵਿਕਾਰ (ਪਰਿਣਾਮ) ਭਰਮ ਹੈ, ਜੈਸੇ ਅੰਧੇਰਾ ਦੋਸ਼ ਸੇ ਰੱਸੀ ਮੇਂ ਪਰਿਣਾਮ ਆ ਕੇ ਸਰਪ ਭਾਸਣਾ । ਪੰਜਵਾਂ ਸੰਗ ਭਰਮ ਹੈ । ਜੈਸੇ ਘੜੇ ਮੇਂ ਆਕਾਸ ਆਇਆ, ਮਹਾਂ ਆਕਾਸ ਸੇ ਭਿੰਨ ਭਾਸਣਾ । ਇਹ ਪੰਜ ਪ੍ਰਕਾਰ ਕਾ ਭਰਮ ਹੈ ਅਤੇ ਪੰਜ ਪ੍ਰਕਾਰ ਕਾ ਭੇਦ ਭਰਮ ਹੈ । ਪਹਿਲਾ ਜੀਵ ਈਸ਼ਵਰ ਕਾ ਭੇਦ। ਦੂਜਾ ਜੀਵ ਜੀਵ ਕਾ ਭੇਦ । ਤੀਜਾਮਨੁਖ ਮਾਤਰ ਸੇ ਪਸ਼ੂ ਪੰਛੀ ਭਿੰਨ ਜਾਨਣੇ । ਚੌਥਾ ਪਸ਼ੂ ਪੰਛੀ ਸੇਜੜ ਵਸਤੂ ਰੁਖ, ਖੇਤੀਆਂ, ਪਹਾੜ ਭਿੰਨ ਪ੍ਰਤੀਤ ਹੋਣੇ । ਪੰਜਵਾਂ ਜੜ ਜੂਨੀਓਂ ਸੇ ਈਸ਼ਵਰ ਕੋ ਭਿੰਨ ਜਾਨਣਾ । ਇਹ ਪੰਜ ਪ੍ਰਕਾਰ ਕਾ ਭੇਦ ਭਰਮ ਹੈ । ਇਹ ਸਾਰੇ ਭਰਮ ਭੇਦ (ਉਪਾਧੀ) ਰੂਪ ਬਦਲਣੇ ਸੇ ਹੀ ਭਾਸਦੇ ਹਨ । ਉਸੇ ਮਿੱਟੀ ਦਾ ਘੜਾ, ਉਸੇ ਮਿੱਟੀ ਦੀ ਚਾਟੀ, ਉਸੇ ਮਿੱਟੀ ਦਾ ਕੁੱਜਾਰੂਪ ਬਦਲਦਾ ਗਿਆ ਤੇ ਨਾਮ ਬਦਲਦਾ ਗਿਆ । ਮਿੱਟੀ ਉਹੋ ਹੈ, ਜਿਉਂ ਜਿਉਂ ਰੂਪ ਬਦਲਿਆ ਤਿਉਂ ਤਿਉਂ ਨਾਮ ਬਦਲਦਾ ਗਿਆ । ਕਾਰਣ ਉਹੋ ਹੈ, ਕਾਰਜ ਬਦਲਿਆ । ਭਰਮ ਸੇ ਉਹੋ ਵਸਤੂ ਹੋਰ ਭਾਸਣ ਲੱਗੀ । ਨਾਮ ਬਦਲ ਲਿਆ ਮਨ ਨੇ ।

ਸੁਆਮੀ ਸੁੰਦਰ ਜੀ ਫੁਰਮਾਉਂਦੇ ਹਨ ਕਿ ਮਨ ਦੇ ਭਰਮ ਸੇ ਜਗ ਰਚਨਾ ਭਾਸਦੀ ਹੈ। ਜਿਸ ਦਾ ਮਨ ਸ਼ਾਂਤ ਸੁੰਨ ਹੋ ਗਿਆ, ਉਸ ਦਾ ਜਗ ਵੀ ਉਸੇ ਵੇਲੇ ਸ਼ਾਂਤ ਸੁੰਨ ਹੋ ਗਿਆ। ਸੁਖ ਪਤ ਅਵਸਥਾ ਤੋਂ ਨਿਰਵਿਕਲਪ ਸਮਾਧੀ ਮੇਂ ਮਨ ਸੁੰਨ ਹੁੰਦਾ ਹੈ । ਤਦੋਂ ਜਗ ਲੇਸ ਮਾਤਰ ਵੀ ਨਹੀਂ ਹੁੰਦਾ । ਜਾਗਣ ਤੇ ਸੁਪਨੇ ਮੇਂ ਮਨ ਹੁੰਦਾ ਹੈ । ਤਦੋਂ ਜਗ ਪ੍ਰਤੱਖ ਭਾਸਦਾ ਹੈ । ਭਲਾ ਦਸੋ ਖਾਂ, ਰਾਤ ਅੰਧੇਰੀ ਹੈ ਪੁਰਸ਼ ਅੰਦਰ ਸੁਤਾ ਹੈ, ਬਲਬ ਆਫ਼ ਕਰ ਦਿੱਤਾ ਹੈ, ਮੂੰਹ ਤੇ ਰਜਾਈ ਵੀ ਲਈ ਹੈ, ਅੱਖਾਂ ਵੀ ਮੀਟੀਆਂ ਹਨ ਤੇ ਉਸ ਵੇਲੇ ਸੁਪਨੇ ਦਾ ਜਗ ਖੜਾ ਹੋ ਗਿਆ । ਉਸ ਮੇਂ ਚਾਨਣ ਵੀ ਹੈ । ਮਨੁੱਖ, ਪਸ਼ੂ, ਪੰਛੀ, ਰੁਖ, ਪਹਾੜ ਆਦਿ ਸੰਪੂਰਨ ਜਗ ਵੇਖੀਦਾ ਹੈ । ਪਾਸ ਹੀ ਦੂਜਾ ਮਨੁੱਖ ਜਾਗਦਾ ਪਿਆ ਹੈ । ਉਸ ਨੂੰ ਕੁਝ ਵੀ ਨਹੀਂ ਦਿਸਦਾ। ਫਿਰ ਸੁਪਨੰਤਰ ਨੂੰ ਜਗ ਕਿਥੋਂ ਦਿਸਦਾ ਹੈ ? ਉਸ ਦੀ ਹੁਣ ਮਨ ਦੀ ਅਵਸਥਾ ਬਦਲ ਗਈ ਹੈ । ਉਸ ਦੇ ਮਨ ਨੇ ਜਗ ਰਚ ਲਿਆ ਹੈ । ਦੂਜੇ ਲਾਗੇ ਹੀ ਪਏ ਦੀ ਅਜੇ ਅਵਸਥਾ ਨਹੀਂ ਬਦਲੀ । ਉਸ ਦਾ ਜਗ ਵੀ ਨਹੀਂ ਬਦਲਿਆ, ਫਿਰ ਮਨ ਨੇ ਜਗ ਰਚਿਆ ਕਿ (ਰੱਬ) ਜਾਂ ਬ੍ਰਹਮਾ ਨੇ ? ਕਿਸੇ ਵੀ ਵਸਤੂ ਦਾ ਰੂਪ ਬਦਲਿਆ ਤੇ ਮਨ ਨੇ ਨਾਮ ਬਦਲ ਲਿਆ । ਕਾਰਨ ਵਸਤੂ ਉਹੋ ਹੈ, ਕਾਰਜ ਦਾ ਰੂਪ ਬਦਲ ਗਿਆ ਹੈ । ਮਨ ਨੇ ਝੱਟ ਨਾਮ ਬਦਲ ਲਿਆ। ਉਸੇ ਘੜੇ ਵਾਲੀ ਮਿੱਟੀ ਦਾ ਛੋਟਾ ਰੂਪ ਤੇ ਮੂੰਹ ਖੁਲ੍ਹਾ ਬਣਾ ਦਿੱਤਾ । ਮਿੱਟੀ ਅਜੇ ਵੀ ਸਾਹਮਣੇ ਉਹੋ ਹੈ ਪਰ ਮਨ ਨੇ ਉਸ ਰੂਪ ਨੂੰ ਕੁੱਜਾ ਹੀ ਆਖਣਾ ਹੈ । ਪੁਰਸ਼ ਦੋਵੇਂ ਉਹੋ ਹਨ, ਸਮਾਂ ਵੀ ਉਹੋ ਹੈ—ਕਮਰਾ, ਮੰਜਾ, ਬਿਸਤਰਾ ਉਹੋ ਹੈ, ਉਸ ਦੇ ਸੁਪਨੰਤਰ ਦਾ ਜਗ ਹੋਰ ਖੜਾ ਹੋ ਗਿਆ ਹੈ । ਦੂਜੇ ਨੂੰ ਅੰਧੇਰਾ ਦੋਸ਼ ਕਰਕੇ ਪਹਿਲਾ ਜਾਗਰਤ ਜਗਤ ਵੀ ਨਹੀਂ ਦਿਸਦਾ ਸਿਰਫ਼ ਮਨ ਦੀ ਅਵਸਥਾ ਦਾ ਫਰਕ ਪਿਆ ਹੈ । ਉਸ ਦੇ ਮਨ ਦੇ ਭਰਮ ਸੇ ਝੂਠਾ ਸੁਪਨੰਤਰ ਜਗ ਭਾਸ ਆਇਆ ਹੈ । ਦੂਜੇ ਦਾ ਅੰਧੇਰਾ ਦੋਸ਼ ਕਰਕੇ ਜਿਸ ਜਗ ਨੂੰ ਸੱਚਾ ਸਮਝਦਾ ਸੀ, ਉਹ ਵੀ ਝੂਠਾ ਹੋਇਆ ਪਿਆ ਹੈ । ਇਹ ਭੇਦ ਭਰਮ ਮਨਾਂ ਵਿਚ ਆਇਆ ਕਿ ਰੱਬ ਵਿਚ ? ਤਾਂ ਤੇ ਸੁਆਮੀ ਸੁੰਦਰ ਜੀ ਦਾ ਕਥਨ ਹੈ ਕਿ—

ਮਨ ਕੇ ਭਰਮ ਤੇ ਜਗਤ ਸਭ ਦੇਖੀਅਤ,
ਮਨ ਕੇ ਭਰਮ ਗਏ ਜਗਤ ਬਿਲਾਤ ਹੈ ।

ਸ਼ੰਕਾ—ਕੈਸੇ ? ਉੱਤਰ—ਜੈਸੇ ।

ਮਨ ਕੇ ਭਰਮ ਜੇਵਰੀ ਮੇ ਉਪਜਤ ਸਾਂਪ,
ਮਨ ਕੇ ਵਿਚਾਰੇ ਸਰਪ ਜੇਵਰੀ ਸਮਾਤ ਹੈ ।
ਮਨ ਕੇ ਭਰਮ ਤੇ ਮਰੀਜ਼ਕਾ ਕੋ ਜਲ ਕਹੇ,
ਮਨ ਕੇ ਭਰਮ ! ਸੀਪਿ ਰੂਪੋ ਸੀ ਦਿਖਾਤ ਹੈ ।
ਸੁੰਦ੍ਰ ਸਗਲ ਯਹਿ ਦੇਖੋ ਮਨ ਹੀ ਕੇ ਭਰਮ !
ਮਨ ਕੇ ਭਰਮ ਗਏ ਬ੍ਰਹਮ ਹੋਇ ਜਾਤ ਹੈ ।

ਅਰਥ—ਜੋ ਪ੍ਰਮੇਸ਼ਰ ਨੇ ਖੇਲਣ ਵਾਸਤੇ ਆਪ ਹੀ ਏਕ ਤੋਂ ਅਨੇਕਤਾ ਰੂਪ ਧਾਰਿਆ ਹੋਇਆ ਹੈ, ਉਸ ਨੂੰ ਮਨ ! ਜੀਵ ਭਰਮ ਕਰ ਕੇ ਜਗ ਕਹਿੰਦਾ ਹੈ । ਜਦੋਂ ਇਸ ਭਰਮ ਸੇ ਭੂਲੇ ਹੋਏ ਜੀਵ ਨੂੰ ਸੰਤ ਗਿਆਨ ਕਰਾ ਦੇਂਦੇ ਹਨ ਤਾਂ ਭਰਮ ਨਵਿਰਤ ਹੋਏ । ਭਰਮ ਦਾ ਜਗਤ ਵੀ ਨਸ ਜਾਂਦਾ ਹੈ ।

ਸ਼ੰਕਾ—ਕੈਸੇ ?

ਉੱਤਰ—ਜੈਸੇ ਮਨ ਮੇਂ ਅੰਧੇਰਾ ਦੋਸ਼ ਕਰਕੇ (ਜੇਵਰੀ) ਰੱਸੀ ਮੇਂ ਸਰਪ ਭਾਸ ਆਉਂਦਾ ਹੈ, ਤਾਂ ਵਿਚਾਰ ਕੀਤੀ ਕਿ ਬੈਟਰੀ ਵੀ ਲਿਆ ਕੇ ਦੇਖਾਂ । ਬੈਟਰੀ ਸੇ ਦੇਖਿਆ ਤਾਂ ਸੱਪ ਰੱਸੀ ਮੇਂ ਹੀ ਵੜ ਗਿਆ । ਅਣਹੋਇਆ ਜੁ ਅੰਧੇਰਾ ਦੋਸ਼ ਕਰਕੇ ਭਾਸਿਆ ਸੀ । ਹੋਰ ਪ੍ਰਮਾਣ—ਜੈਸੇ ਅੰਧੇਰਾ ਦੋਸ਼ ਕਰਕੇ ਕੱਲਰੀ ਜ਼ਮੀਨ ਵਿਚ ਪਾਣੀ ਦਾ ਭਰਮ ਹੋ ਗਿਆ ਅਤੇ ਸਿਪੀ ਤੇ ਚਾਂਦੀ ਦਾ ਰੂਪ ਇਕੋ ਜਿਹਾ ਹੋਣ ਕਰਕੇ ਸਿਪੀ ਚਾਂਦੀ ਦੀ ਬਣੀ ਹੋਈ ਭਰਮ ਕਰਕੇ ਭਾਸੀ । ਸੁਆਮੀ ਸੁੰਦਰ ਜੀ ਕਹਿੰਦੇ ਹਨ, ਇਹ ਜੈਸੇ ਮੈਂ ! ਅੰਧੇਰਾ ਦੋਸ਼ ਕਰਕੇ ਭਰਮ ਖੜੇ ਹੋ ਜਾਂਦੇ ਹਨ, ਐਸੇ ਹੀ ਜੀਵ ਆਪਣੇ ਵਾਸਤਵ ਸਰੂਪ (ਸਾਖੀ ਆਤਮਾ) ਤੋਂ ਭੁਲ ਕੇ ਆਪ ਨੂੰ ਦੇਹ ਸਰੂਪ ਜੀਵ ਸਮਝ ਬੈਠਾ ਹੈ । ਜੇ ਇਹ ਭਰਮ ਕਰਕੇ ਭੁਲਾ ਹੋਇਆ ਜੀਵ ! ਪੂਰਨ ਸਤਿਗੁਰੂ ਨੂੰ ਮਿਲ ਪਵੇ ਤਾਂ ਸਤਿਗੁਰੂ ਜੀ ! ਇਸ ਭੁਲੇ ਹੋਏ ਜੀਵ ਨੂੰ ਏਸ ਦੇ (ਅਸਲੀ ਰੂਪ) ਸਾਖੀ ਆਤਮਾਂ ਦਾ ਗਿਆਨ ਕਰਾ ਦੇਂਦੇ ਹਨ ਤਾਂ ਕਿ ਇਸ ਦੇ ਮਨ ਦਾ ਭਰਮ ਨਵਿਰਤ ਹੋਏ । ਜੈਸੇ ਰੱਸੀ ਵਿਚੋਂ ਸਰਪ ਭਰਮ ਨਵਿਰਤ ਹੋਏ, ਰੱਸੀ ਵੇਖ ਲੈਂਦਾ ਹੈ , ਤੈਸੇ ਮਨ ਵਿਚੋਂ ਜੀਵੱਤਣ ਭਰਮ ਨਵਿਰਤ ਹੋਏ ਆਪ ਨੂੰ ਬ੍ਰਹਮ ਵੇਖ ਲੈਂਦਾ ਹੈ । ਇਹ ਉਪਰਲਾ ਪ੍ਰਕਰਣ ਸਾਰਾ ਪੰਜ ਪ੍ਰਕਾਰ ਦੇ ਭੇਦ ਭਰਮ ਕਰਕੇ ਹੀ ਹੋਰ ਦਾ ਹੋਰ ਭਾਸ ਕੇ ਖੜਾ ਹੋ ਜਾਂਦਾ ਹੈ । ਇਹ ਸਭ ਕੁਝ ਆਵਰਣ ਦੋਸ਼ ਸੇ ਹੀ ਹੈ । ਗੁਰ ਫੁਰਮਾਨ ਹੈ—

ਜਬ ਇਨਿ ਕਿਛੁ ਕਰਿ ਮਾਨੇ ਭੇਦਾ, ਤਬ ਤੇ ਦੂਖ ਡੰਡ ਅਰੁ ਖੇਦਾ ॥

(ਆਦਿ ਗ੍ਰੰਥ, ਪੰਨਾ ੨੩੫)

ਅਰਥ—ਜਦ ਤਕ ਇਹ ਜੀਵ ਅਗਿਆਨ ਭਰਮ ਸੇ ਈਸ਼ਵਰ ਸੇ ਆਪ ਕੋ ਵੱਖ ਸਮਝਦਾ ਰਹੇਗਾ ਤਦ ਤਕ ਦੁਖੀ ਤੇ ਜਮਾਂ ਦਾ ਡੰਡ ਤੇ ਖੇਦਵਾਨ ਹੀ ਰਹੇਗਾ । ਕਿਉਂਕਿ ਜਦ ਤਕ ਬੁਲਬੁਲਾ ਪਾਣੀ ਸੇ ਭਿੰਨ ਹਵਾ ਭਰਕੇ ਰਹਿੰਦਾ ਹੈ, ਤਬ ਤਕ ਹਵਾ ਦੇ ਧੱਕੇ ਖਾਂਦਾ ਰਹਿੰਦਾ ਹੈ । ਜਦ ਉਸ ਵਿਚੋਂ ਹਵਾ ਨਵਿਰਤ ਹੋ ਜਾਂਦੀ ਹੈ ਤਾਂ ਪਾਣੀ ਮੇਂ ਮਿਲ ਕੇ ਸੁਖੀ ਹੋ ਜਾਂਦਾ ਹੈ । ਐਸੇ ਹੀ ਜੀਵ ਮੇਂ ਹਉਮੈ ਰੂਪੀ ਹਵਾ ਭਰੀ ਹੋਈ ਹੈ, ਜਿਸ ਵੇਲੇ ਇਸ ਨੂੰ ਸਤਿਗੁਰੂ ਪੂਰੇ ਦੀ ਸੰਗਤ ਮਿਲਦੀ ਹੈ ਤਾਂ ਗੁਰੂ ਇਸ ਜੀਵ ਦੀ ਹਉਮੈ ਹੀ ਨਵਿਰਤ ਕਰਦਾ ਹੈ । ਤਾਂ ਉਸ ਵੇਲੇ ਜੀਵ ! ਬ੍ਰਹਮ ਮੇਂ ਮਿਲ ਜਾਂਦਾ ਹੈ ਤੇ ਬ੍ਰਹਮ ਹੋਇਆ ਆਪ ਨੂੰ ਹੀ ਅਨੁਭਵ ਕਰ ਲੈਂਦਾ ਹੈ । ਪ੍ਰੰਤੂ ਹਉਮੈ ਦੀ ਨਵਿਰਤੀ । ਜੋ ਮੈਂ ਪਿਛੇ ਮਲ ਵਿਕਸ਼ੇਪ ਆਵਰਣ ਤਿੰਨ ਦੋਸ਼ ਲਿਖ ਆਇਆ ਹਾਂ, ਉਹਨਾਂ ਤਿੰਨਾਂ ਦੋਸ਼ਾਂ ਦੀ ਨਵਿਰਤੀ ਹੋਇਆਂ ਹੀ ਹਉਮੈ ਦੀ ਨਵਿਰਤੀ

ਹੋਵੇਗੀ, ਵਰਨਾ ਨਹੀਂ ਹੋਵੇਗੀ । ਹੁਣ ਮਹਾਂ ਕਵੀ ਗਿਆਨੀ ਗਿਆਨ ਸਿੰਘ ਜੀ ਦੀ ਵੀ ਇਹੋ ਰਾਏ ਹੈ, ਸੋ ਵਿਖਾਉਂਦਾ ਹਾਂ—(ਪੰਥ ਪ੍ਰਕਾਸ਼ ਪੰਨਾ ੪੪੫ ਤੋਂ)

ਗਯਾ ਨਦੀ ਹੈ, ਜਿਥੇ ਬੁਧ ਦਾ ਜਨਮ ਅਸਥਾਨ ਹੈ, ਉਸ ਤੋਂ ੭ ਮੀਲ ਦੱਖਣ ਦਿਸ਼ਾ ਮੇਂ ਬੁਧ ਦਾ ਤਪ ਅਸਥਾਨ ਹੈ ਅਤੇ ਉਸ ਤੋਂ ਵੀ ਅੱਗੇ ਸੂਬੇ ਬਿਹਾਰ ਵਿਚ ਰਾਜਗਿਰੀ ਸ਼ਹਿਰ ਹੈ । ਉਥੇ ਸਾਲਾਨਾ ਮੇਲਾ ਲੱਗਦਾ ਸੀ । ਉਸ ਮੇਲੇ ਪਰ ਸਾਧੂਆਂ ਦੇ ਬਹੁਤ ਮਤ ਮਤਾਂਤ੍ਰ ਇਕੱਠੇ ਹੁੰਦੇ ਸਨ ਤੇ ਆਪਸ ਮੇਂ ਵਾਰਤਾਲਾਪ ਕਰਕੇ ਆਪੋ ਆਪਣੇ ਮਤਿ ਸ੍ਰੇਸ਼ਟ ਸਿੱਧ ਕਰਦੇ ਸਨ । ਸ੍ਰੀ ਗੁਰੂ ਨਾਨਕ ਦੇਵ ਜੀ ਵੀ ਬਾਲੇ ਮਰਦਾਨੇ ਸਹਿਤ ਉਥੇ ਦੇਸਾਂਤਰ ਰਟਨ ਕਰਦੇ ਹੋਏ ਜਾ ਪਹੁੰਚੇ । ਵਾਰਤਾਲਾਪ ਆਰੰਭ ਹੋਈ ਤਾਂ ਗੰਧਰਬੀਆਂ ਨੇ ਆਪਣੇ ਮਤਿ ਦੀ ਸ੍ਰੇਸ਼ਟਤਾ ਵਿਖਾਉਂਦੇ ਹੋਏ ਕਿਹਾ, ਮੂਲ ਕਵਿਤਾ ਬਰੈਕਟਾਂ ਮੇਂ ਦਿਤੀ ਗਈ ਹੈ ।

**ਯਥਾ :** (ਦੋਇ ਸਰੂਪ ਬ੍ਰਹਮ ਕੇ ਹਈਯੇ) ਰੂਪ ਬ੍ਰਹਮ ਇਕ ਨਾਦ ਸੁ ਪਈਯੇ ।
ਗਾਵਨ ਨਾਦ ਬ੍ਰਹਮ ਹੋਇ ਮਗਨਾਂ, (ਤਾਂ ਸਮ ਆਨੰਦ ਔਰੈ ਜਗ ਨਾਂ) ।
(ਜਹਾਂ ਸੁਰਤ ਜਿਹ ਲਗੀ ਰਹਾਵੈ, ਸੋ ਅੰਤਿਹ ਵਿਚ ਜਾਇ ਸਮਾਵੈ) ।

ਤਾਂ ਗੁਰੂ ਨਾਨਕ ਪਾਤਸ਼ਾਹ ਜੀ ਨੇ ਉਤਰ ਦਿੱਤਾ—

**ਯਥਾ :** ਨਾਦ ! ਅਗੋਚਰ ਬ੍ਰਹਮ ਸਰੁਤ ਕਹਿ ਹੈ,
ਭਗਤ ਭਾਵ ਬਿਨ ਮੁਕਤ ਨ ਪਇ ਹੈ ।

ਭਾਵ ਹੈ ਕਿ ਗੰਧਰਬੀਆਂ ਨੇ ਕਿਹਾ ਕਿ ਬ੍ਰਹਮ ਕੇ ਦੋ ਸਰੂਪ ਹਨ, ਏਕ ਵਿਆਪਕ ਸਰੂਪ ਹੈ ਅਤੇ ਇਕ ਸ਼ਬਦ ਸਰੂਪ ਹੈ । ਜੋ ਸ਼ਬਦ ਸਰੂਪ ਹੈ, ਉਸ ਕੋ ਮਗਨ ਹੋ ਕੇ ਜਦੋਂ ਗਾਇਨ ਕਰੀਦਾ ਹੈ ਤਾਂ ਉਸ ਦੇ ਬਰਾਬਰ ਜਗ ਵਿਚ ਹੋਰ ਕੋਈ ਆਨੰਦ ਨਹੀਂ ਹੈ । ਜਿਸ ਪੁਰਸ਼ ਦੀ ਸੁਰਤ ! ਸ਼ਬਦ ਬ੍ਰਹਮ ਵਿਚ ਸਮਾ ਜਾਂਦੀ ਹੈ, ਤਾਂ ਉਸ ਪੁਰਸ਼ ਦੀ ਸੁਰਤ ਅੰਤ ਸਮੇਂ ਸ਼ਬਦ ਬ੍ਰਹਮ ਮੇਂ ਹੀ ਮਿਲ ਕੇ ਮੁਕਤ ਹੋ ਜਾਂਦੀ ਹੈ । ਤਾਂ ਗੁਰੂ ਜੀ ਨੇ ਉੱਤਰ ਦਿੱਤਾ ਕਿ ਸਭ ਸੇ ਵੇਦ ਦਾ ਮਤਿ ਸ੍ਰੇਸ਼ਟ ਤੇ ਉਤਮ ਵਿਦਵਾਨਾਂ ਨੇ ਮੰਨਿਆ ਹੈ । ਕਿਉਂਕਿ ਵੇਦ ਰੱਬੀ ਬਾਣੀ ਹੈ । ਫਿਰ ਗੁਰੂ ਜੀ ਨੇ ਸ਼ਬਦ ਉਚਾਰਨ ਕਰਕੇ ਫੁਰਮਾਇਆ—

ਓਅੰਕਾਰ ਬ੍ਰਹਮਾ ਉਤਪਤਿ, ਓਅੰਕਾਰੁ ਕੀਆ ਜਿਨ ਚਿਤ ॥
ਓਅੰਕਾਰਿ ਸੈਲ ਜੁਗ ਭਏ, ਓਅੰਕਾਰਿ ਬੇਦ ਨਿਰਮਏ ॥

(ਆਦਿ ਗ੍ਰੰਥ, ਪੰਨਾ ੯੨੯-੩੦)

ਕਿ ਵੇਦਾਂ ਦਾ ਨਿਰਮਾਣ ਓਅੰਕਾਰ ਤੋਂ ਹੋਇਆ ਹੈ । ਸੋ ਵੇਦ ਮੇਂ ਕਥਨ ਹੈ ਕਿ ਬ੍ਰਹਮ ! ਸ਼ਬਦ ਦੇ ਗੋਚਰਾ ਨਹੀਂ ! ਅਗੋਚਰ ਹੈ । ਭਾਵ ਹੈ ਕਿ ਬ੍ਰਹਮ ਸ਼ਬਦ ਦਾ ਵਿਸ਼ਯ ਨਹੀਂ ਹੈ, ਮਤਲਬ ਕਿ ਬ੍ਰਹਮ ਦਾ (ਕਥਨ) ਬੋਲਣ ਕਰਕੇ ਨਹੀਂ ਹੋ ਸਕਦਾ ਕਿਉਂਕਿ ਨਾਮ ਤਾਂ ਕਿਸੇ ਰੂਪ, ਆਕਾਰ ਦਾ ਹੀ ਹੋ ਸਕਦਾ ਹੈ, ਪ੍ਰੰਤੂ ਉਹ ਤਾਂ ਨਿਰਾਕਾਰ ਹੈ । ਇਸ ਲਈ ਹੇ ਗੰਧਰਬੀਓ ! ਬ੍ਰਹਮ ! ਗਾਇਨ ਕਰਕੇ ! ਜੀਵ ਮੁਕਤ ਨਹੀਂ ਹੋ ਸਕਦਾ, ਉਸ ਨੂੰ ਤਾਂ ਕੇਵਲ ਪ੍ਰੇਮਾ ਭਗਤੀ, ਪ੍ਰੇਮ ਸੇ

ਹੀ ਪਾਇਆ ਜਾਂਦਾ ਹੈ । ਮਤਲਬ ਪ੍ਰੇਮਾ ਭਗਤੀ ਸੇ ਹੀ ਉਸ ਸੇ ਸੰਪਰਕ ਜੁੜਦਾ ਹੈ ਤਾਂ ਉਸ ਕੇ ਸੰਪਰਕ ਸੇ ਹੀ ਜੀਵ ਮੁਕਤ ਹੁੰਦਾ ਹੈ । ਫੇਰ ਗੁਰੂ ਜੀ ਆਪਣਾ ਮਤਿ ਦੱਸਦੇ ਹਨ—

ਤਥਾ : ਹਮ ਇਹ ਜੁਗਤ ਜੋਗ ਕੋ ਪਾਲਾ, ਜਾਤੇ ਪਾਇਓ ਪੁਰਖ ਨਿਰਾਲਾ ।।
ਸਾਧਨ ਕਰਨ ਜੋਗ ਲਉ ਜੇਤੇ, ਪਿਛਲੇ ਜੁੱਗਨ ਕੇ ਥੇ ਤੇਤੇ ।।
ਸੋ ਸਭ ਹੁਕਮ ਅਕਾਲਹਿ ਪਾਏ, ਛੋਰ ਹੋਰ ਮਗਲੀਨੋ ਆਏ ।।
ਨਾਮ ਜਪਨ ਭਗਤੀ ਹਰਿ ਗਿਆਨਾ, ਸੁਖਧ ਸੁਖੈਨ ਸੁਲਭ ਸਦ ਜਾਨਾ ।।
ਤਾਂ ਪਰ ਸੰਤਨ ਸੰਗਤ ਗਹੈ, ਮੁਕਤ ਜੁਗਤ ਸਭ ਕਰ ਤਲ ਰਹੈ ।।

ਹੁਣ ਗੁਰੂ ਜੀ ਫੁਰਮਾਉਂਦੇ ਹਨ ਕਿ ਅਸਾਂ ਇਸ ਜੁਗਤੀ ਸੇ (ਨਿਰਾਲਾ) ਅਸੰਗ ਪ੍ਰਭੂ ਕੋ ਪਾਇਆ ਹੈ । ਜੋ ਤੁਸੀਂ ਜੋਗ ਮਤਿ ਦੇ ਸਾਧਨ ਅਪਨਾਏ ਹੋਏ ਹਨ, ਏਹ (ਸਾਧਨ) ਤਰੀਕੇ ਪਿਛਲਿਆਂ ਜੁਗਾਂ ਦੇ ਸਨ । ਅੱਜ ਦਾ ਮਨੁੱਖ ਜੋਗ ਦਾ ਅਧਿਕਾਰੀ ਨਹੀਂ ਰਿਹਾ । ਕਿਉਂਕਿ ਇਸ ਵਿਚ ਸ਼ਰਧਾ, ਭਾਵਨਾ, ਹਠ, ਉਮਰ, ਤਿਆਗ, ਵੈਰਾਗ, ਜਤ ਸਤ ਸਭ ਕੁਝ ਹੀ ਘੱਟ ਗਿਆ ਹੈ । ਇਸ ਲਈ ਇਹ ਅੱਜ ਦਾ ਮਨੁੱਖ ਹਠ ਜੋਗ ਸੇ ਗਿਆਨ ਦੀ ਪ੍ਰਾਪਤੀ ਨਹੀਂ ਕਰ ਸਕਦਾ ਕਿਉਂਕਿ ਹਠ ਜੋਗ ਬਹੁਤ ਕਠਿਨ ਹੈ । ਗੁਰੂ ਜੀ ਨੇ ਸਿਧਾਂ ਨਾਲ ਗੋਸਟ ਕਰਨ ਸਮੇਂ ਵੀ ਕਿਹਾ ਹੈ—

ਜੋਗੈ ਕਾ ਮਾਰਗੁ ਬਿਖਮੁ ਹੈ ਜੋਗੀ ਜਿਸਨੋ ਨਦਰ ਕਰੇ ਸੋ ਪਾਏ ।।
ਅੰਤਰਿ ਬਾਹਰਿ ਏਕੋ ਵੇਖੈ ਵਿਚਹੁ ਭਰਮੁ ਚੁਕਾਏ ।।

ਤਥਾ : ਇਹੁ ਜੋਗੁ ਨ ਹੋਵਹਿ ਜੋਗੀ ਜਿ ਕੁਟੰਬ ਛੋਡਿ ਪਰਭਵਣੁ ਕਰਹਿ ।।
ਗ੍ਰਿਹਿ ਸਰੀਰ ਮਹਿ ਹਰਿ ਹਰਿ ਨਾਮੁ ਗੁਰਪ੍ਰਸਾਦੀ ਅਪਣਾ ਹਰਿ ਪ੍ਰਭ ਲਹਿ।।
(ਆਦਿ ਗ੍ਰੰਥ, ਪੰਨਾ ੯੦੯)

ਸਚੇ ਜੋਗ ਦਾ ਮਾਰਗ ਕਠਿਨ ਹੈ ਜੋਗੀਓ, ਜਿਸ ਤੇ ਪ੍ਰਭੂ ਬਖਸ਼ਿਸ਼ ਕਰੇ ਸੋ ਹੀ ਪਾ ਸਕਦਾ ਹੈ । ਉਸ ਦੇ ਅੰਦਰ ਵੀ ਤੇ ਬਾਹਰ ਵੀ ਏਕਸੋ ਆਪਣਾ ਸਰੂਪ ਹੀ ਦਿਸਦਾ ਹੈ ਕਿਉਂਕਿ ਉਸ ਦਾ ਦੂਈ ਦਵੈਤ ਦਾ ਭਰਮ ਨਵਿਰਤ ਹੋ ਜਾਂਦਾ ਹੈ । ਇਹ ਤੁਹਾਡਾ ਜੋਗ ਭੇਖੀ ਹੈ, ਜੋਗ ਨਹੀਂ ਜੋ ਕੁਟੰਬ ਛੋੜ ਕੇ ਪਰਾਏ ਘਰੀਂ ਟੁਕੜਿਆਂ ਵਾਸਤੇ ਭਉਂਦੇ ਫਿਰਦੇ ਜੇ । (ਗ੍ਰਿਹਿ) ਸਰੀਰ ਰੂਪੀ ਘਰ ਦੇ ਵਿਚ ਹੀ ਹਰਿ ਹਰਿ ਆਪਣਾ ਸਰੂਪ ਸਾਖੀਆਤਮਾਂ ਹੈ । ਗੁਰੂ ਦੀ ਕ੍ਰਿਪਾ ਸੇ ਉਸ ਆਪਣੇ ਹਰੀ ਪ੍ਰਭੂ ਕੋ ਪ੍ਰਾਪਤ ਕਰੋ । ਅਸਾਂ ਅਕਾਲ ਦਾ ਹੁਕਮ ਲੈ ਕੇ ਪਿਛਲੇ ਰਸਤੇ ਛੱਡ ਕੇ ਏਰ ਰਸਤਾ ਅਪਨਾ ਲਿਆ ਹੈ । ਨਾਮ ਜਪਨ ਰੂਪੀ ਭਗਤੀ ਕਰਕੇ ਹਰੀ ਦਾ ਗਿਆਨ ਸੌਖਾ ਤੇ ਸੁਲਭ ਹੈ । ਇਸ ਲਈ ਉਨ੍ਹਾਂ ਸੰਤਾਂ ਦੀ ਸੰਗਤ ਕਰਨ ਦੀ ਲੋੜ ਹੈ, ਜਿਨ੍ਹਾਂ ਦੇ ਮੁਕਤ ਦੀ ਜੁਗਤ ਤਲੀ ਪਰ ਰੱਖੀ ਹੋਈ ਹੈ । ਹੁਣ ਪ੍ਰਮਾਣ ਦੇ ਕੇ ਦੱਸਦੇ ਹਨ ਕਿ ਮਨੁੱਖ ਦੇ ਅੰਤਸ਼ਕਰਨ ਮੇਂ ਤਿੰਨ ਦੋਸ਼ ਐਸੇ ਹਨ ਕਿ ਜੈਸੇ :

ਯਥਾ: ਢਾਂਪਿਓ ਬੂਰ ਸੇ ਜਿਓ ਜਲ ਹੋਈ, ਗੰਧਲਾ ਚਪਲ ਪੌਣ ਕਰ ਹੋਈ ।
ਰਵ ਪ੍ਰਤੀਬਿੰਬ ਤਾਸ ਮੇ ਜੋ ਹੈ, ਦੀਸੈ ਨਾਹੀ ਵਹਿ ਕਾਹੂ ਪੈਹੈ ।

ਜੈਸੇ ਪਾਣੀ ਬੂਰ ਸੇ ਢਕਿਆ ਹੋਇਆ ਹੈ, ਔਰ ਮੈਲਾ ਵੀ ਹੈ, ਹਵਾ ਸੇ ਉਹ ਪਾਣੀ ਚੰਚਲਤਾ ਵੀ ਕਰ ਰਿਹਾ ਹੈ ।ਇਸ ਕਰਕੇ ਉਸ ਪਾਣੀ ਮੇਂ ਸੂਰਜ ਦਾ ਪ੍ਰਤੀਬਿੰਬ ਨਹੀਂ ਦਿੱਸਦਾ ਕਿ ਕਿਥੇ ਪੈ ਰਿਹਾ ਹੈ । ਹੁਣ ਪ੍ਰਤੀਬਿੰਬ ਦਿਸਣ ਦਾ ਉਪਾਅ ਦੱਸਦੇ ਹਨ ਕਿ ਉਸ ਪਾਣੀ ਮੇਂ ਫਟਕੜੀ ਜਾਂ ਕਲੀ ਪਾ ਕੇ ਉਸ ਪਾਣੀ ਦੀ ਮੈਲ ਨਵਿਰਤ ਕਰੋ, ਫਿਰ ਹਵਾ ਰੋਕ ਕੇ ਉਸ ਦੀ ਚੰਚਲਤਾ ਰੋਕੋ, ਫਿਰ ਉਸ ਪਾਣੀ ਤੋਂ ਬੂਰ ਉਤਾਰੋ, ਫਿਰ ਉਸ ਪਾਣੀ ਮੇਂ ਉਸੇ ਵੇਲੇ ਸੂਰਜ ਦਾ ਪ੍ਰਤੀਬਿੰਬ ਦਿਸ ਪਵੇਗਾ । ਐਸੇ ਹੀ ਜੀਵ ਦੇ ਅੰਤਸ਼ਕਰਨ ਮੇਂ ਤਿੰਨ ਦੋਸ਼ ਪਏ ਹੋਏ ਹਨ—ਮੈਲ, ਚੰਚਲਤਾ ਅਤੇ ਆਵਰਣ । ਜਿਵੇਂ ਉਸ ਪਾਣੀ ਵਿਚੋਂ ਤਿੰਨ ਦੋਸ਼ ਨਵਿਰਤ ਕੀਤੇ ਹਨ, ਐਸੇ ਹੀ ਅੰਤਸ਼ਕਰਨ ਵਿਚੋਂ ਤਿੰਨੇ ਦੋਸ਼ ਨਵਿਰਤ ਕਰੋ—

ਪਾਏ ਔਖਧੀ ਮੈਲ ਨਿਵਾਰੈ, ਪੌਣ ਬੰਦ ਕਰ ਬੂਰ ਉਤਾਰੈ ।
ਫਿਰ ਤਤਕਾਲ ਰਵੀ ਦਰਸੈ ਹੈ, ਅੰਤਸ਼ਕਰਨ ਵਿਖੇ ਤਿਓ ਪੈ ਹੈ ।
ਮਲ ਚੰਚਲ ਆਵਰਨ ਪਛਾਨੋ, ਕਰ ਨਿਸ਼ਕਾਮ ਦੋਸ਼ ਮਲ ਹਾਨੋ ।
ਆਵਤ ਜਾਤ ਸੁਾਸ ਮੇ ਥਪੈ, ਵਾਹਿਗੁਰੂ ਮਨ ਥਿਰ ਕਰ ਜਪੈ ।

**ਭਾਵ ਹੈ**—ਸ਼ੁਭ ਤੇ ਨਿਸ਼ਕਾਮ ਕਰਮ ਕਰਕੇ ਮਲ ਦੋਸ਼ ਨਵਿਰਤ ਕਰੋ । ਮਨ ਦੀ ਵਿਸ਼ੇਪਤਾ ਰੋਕ ਕੇ ਸੁਾਸ ਸੁਾਸ ਨਾਲ ਵਾਹਿਗੁਰੂ ਵਾਹਿਗੁਰੂ ਭਜਨ ਕਰੋ । ਐਸਾ ਕਰਨੇ ਸੇ—

ਬਿਨ ਹਠ ਜੋਗ ਹੋਇ ਮਨ ਥਿਰ ਯੋਂ ।। ਦਰਸੈ ਜੋਤ ਸੁਨ ਅਨਹਦ ਫਿਰ ਯੋਂ ।।

ਹਠ ਜੋਗ ਤੋਂ ਬਿਨਾਂ ਹੀ ਮਨ ਇਕਾਗਰ ਹੋ ਜਾਵੇਗਾ ਅਤੇ ਅਨਹਦ ਸ਼ਬਦ ਦੀ ਆਵਾਜ਼ ਸੁਣੇਗੀ । ਦੋ ਦੋਸ਼ ਨਵਿਰਤ ਹੋ ਗਏ । ਹੁਣ ਤੀਜੇ ਦਾ ਉਪਾਅ—

ਬ੍ਰਹਮ ਗਿਆਨੀ ਗੁਰ ਸਰਣਾਈ, ਜਾਇ ਪਾਇ ਉਪਦੇਸ ਕਮਾਈ ।।
ਸ੍ਰਵਣ ਮਨਨ ਨਿਧਿਆਸਣ ਕਰੈ, ਤਤ ਛਿਨ ਦੋਸ ਆਵਰਣ ਸੁ ਟਰੈ ।।

ਇਹ ਹੁਣ ਆਵਰਣ ਦੋਸ਼ ਦਾ ਉਪਾਅ ਦਸਿਆ ਹੈ ਕਿ ਫਿਰ ਬ੍ਰਹਮ ਗਿਆਨੀ ਗੁਰੂ ਦੀ ਸ਼ਰਨ ਲਵੋ ਤੇ ਉਸ ਦੇ ਉਪਦੇ ਸ਼ ਦੀ ਕਮਾਈ ਕਰੋ । ਉਸ ਪਾਸੋਂ ਗਿਆਨ ਦੇ ਗ੍ਰੰਥ ਅਰਥਾਂ ਸਹਿਤ ਪੜ੍ਹੋ ਤੇ ਸੁਣੋ ਅਤੇ ਉਹਨਾਂ ਗ੍ਰੰਥਾਂ ਵਿਚੋਂ ਜੋ ਪੜ੍ਹੋ ਸੁਣੋ, ਉਸ ਤੇ (ਮੰਨਨ) ਭਰੋਸਾ ਦ੍ਰਿੜ੍ਹਤਾ ਕਰੋ ਅਤੇ (ਨਿਧਿਆਸਣ) ਭਾਵ ਜੋ ਭਜਨ ਬੰਦਗੀ ਸੇ ਮਨ (ਇਕਾਗਰ) ਵੱਸ ਕੀਤਾ ਸੀ ਉਸ ਨੂੰ ਅੰਦਰਮੁਖੀ ਕਰਕੇ ਅੰਦਰੋਂ ਆਪਣੇ ਆਪ ਨੂੰ ਖੋਜੋ । ਹੁਣ ਇਸ ਖੋਜ ਨਿਧਿਆਸਣ ਮੇਂ ਮਨ ਗੁਰੂ ਜੀ ਦੇ ਸਰੂਪ ਮੇਂ ਨਹੀਂ ਜੋੜਨਾ, ਅੱਖਾਂ ਦੇ ਪਿਛੇ ਮੱਥੇ ਵਿਚ ਜੋੜਨਾ ਹੈ । ਪ੍ਰੰਤੂ ਗੁਰੂ ਜੀ ਦੇ ਸਰੂਪ ਦੇ ਧਿਆਨ ਦਾ ਤਿਆਗ ਉਦੋਂ ਹੀ ਕਰਨਾ ਹੈ ਜਦੋਂ ਇਕ ਘੰਟਾ ਮਨ ਗੁਰੂ ਜੀ ਦੇ ਸਰੂਪ ਵਿਚ ਜੁੜਿਆ ਰਹੇ, ਕੋਈ ਕਿਰਿਆ ਨਾ ਫੁਰੇ ਅਤੇ ਚਾਰ ਸਾਧਨਾਂ ਸੰਜੁਗਤ ਹੋ ਜਾਵੇ। ਫਿਰ ਦੱਸਦੇ ਹਨ ਗਿਆਨੀ ਗਿਆਨ ਸਿੰਘ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਜੋ

ਗੰਧਰਬੀਆਂ ਨੂੰ ਉਪਦੇਸ਼ ਦੇ ਰਹੇ ਸਨ, ਫਿਰ ਉਪਰ ਦਸੇ ਉਪਦੇਸ਼ ਦਾ ਮਹਾਤਮ (ਫਲ) ਦੱਸਦੇ ਹਨ—

ਬ੍ਰਹਮਾਤਮ ਹੁਇ ਗਿਆਨ ਪ੍ਰਕਾਸ, ਭੇਦ ਭਰਮ ਅਗਿਆਨ ਬਿਨਾਸ ।।
ਬ੍ਰਹਮ ਗਿਆਨੀ ਬ੍ਰਹਮ ਸਮਾਨਾ, ਹੋਵਤ ਭਾਖਿਓ ਵੇਦ ਪੁਰਾਨਾ ।।
ਭਗਤਿ ਗਿਆਨ ਯਹਿ ਮਤਿਅਤ ਨੀਕਾ, ਕੇਵਲ ਗਿਆਨ ਜੋਗ ਹਠ ਫੀਕਾ ।।
ਭਗਤ ਗਿਆਨ ਮਗ ਖਗ ਪਹਿਚਾਨੋ, ਚੀਟੀ ਮਗ ਹਠ ਜੋਗ ਪਛਾਨੋ ।।
ਰਸਤਾ ਗਿਆਨ ਜਾਨ ਅਸਵਾਰੀ, ਚਲ ਪਗ ਮਗ ਹਠ ਜੋਗ ਖੁਆਰੀ ।।
ਪ੍ਰੰਤੂ ਪੀਆ ਮਹਲ ਦੋਨੋਂ ਸਮ ਪੈ ਹੈ, ਗਿਆਨੀ ਜੋਗੀ ਸਰੁਤ ਸਭ ਕੈ ਹੈ ।।
ਪਿਆਲਾ ਜੋਊ ਨਾਮ ਰਸ ਪੀਵਤ, ਉਤਰੈ ਨਸ਼ਾ ਨਾ ਖੀਵਾ ਥੀਵਤੂ ।।

ਦੋਹਿਰਾ ।।

ਯਹ ਮਤ ਗੁਰੁ ਕਾ ਸੁਨ ਸਭੈ ਜੋਗੀ ਭਰਥਰੀ ਆਦ ।।
ਭਏ ਮੋਦ ਪ੍ਰਮੋਦ ਅਤੀ ਤਜਿਓ ਬਾਦ ਬਿਬਾਦ ।।

**ਬਾਕੀ ਦਾ ਅਰਥ**—ਐਸੇ ਅਭਿਆਸ ਕਰਨੇ ਸੇ ਆਪਣੇ (ਸਰੂਪ) ਬ੍ਰਹਮਾਤਮਾ ਦਾ ਗਿਆਨ ਹੋ ਕੇ ਭੇਦ ਭਰਮ ਅਗਿਆਨ ਦਾ ਬਿਨਾਸ ਹੋ ਜਾਵੇਗਾ । ਬ੍ਰਹਮ ਗਿਆਨੀ ਕੋ ਵੇਦ ਪੁਰਾਣ ਬ੍ਰਹਮ ਸਰੂਪ ਹੀ ਦਸਦੇ ਹਨ ਤੇ ਭਗਤੀ ਗਿਆਨ ਅਤੀ ਚੰਗਾ ਤੇ ਸੌਖਾ ਹੈ, ਕੇਵਲ ਹਠ ਜੋਗ ਸੇ ਗਿਆਨ ਕਠਿਨ ਹੈ ਅਤੇ ਰੁਖਾ ਗਿਆਨ ਹੈ । ਭਗਤੀ ਗਿਆਨ ਉਡਦੇ ਪੰਛੀ ਵਾਂਗ ਛੇਤੀ ਹੀ ਹੋ ਜਾਂਦਾ ਹੈ ਤੇ ਹਠ ਜੋਗ ਸੇ ਗਿਆਨ ਪੈਦਲ ਚਲਣ ਵਾਂਗ ਡੇਰ ਸੇ ਹੁੰਦਾ ਹੈ । ਭਗਤੀ ਗਿਆਨ ਅਸਵਾਰੀ ਵਾਂਗ ਹੈ, ਹਠ ਜੋਗ ਦੀ ਚਾਲ ਕੀੜੀ ਬਰਾਬਰ ਹੈ । ਪ੍ਰੰਤੂ, ਮੁਕਤ ਦੋਨੋਂ ਸੇ ਹੀ ਹੋ ਜਾਂਦੀ ਹੈ ।ਇਹ ਗਿਆਨੀ ਜੋਗੀ ਵੇਦ ਸਭ ਕਾ ਕਹਿਣਾ ਹੈ, ਬਾਕੀ ਅਰਥ ਸੌਖਾ ਹੈ ।

ਇਸ ਪ੍ਰਸੰਗ ਤੋਂ ਅਗੇ ਅਨੇਕਾਂ ਜਗ੍ਹਾ ਗੁਰਮਤ ਦਾ ਉਪਦੇਸ਼ ਦੇਂਦੇ ਹੋਏ ਗੁਰੂ ਬਾਬਾ ਨਾਨਕ ਜੀ ਵੈਸ਼ਨੋ ਮਤ ਦੇ ਸਾਧੂਆਂ ਨੂੰ ਮਿਲੇ ਜੋ ਵੈਸ਼ਨੋ ਮੂਰਤੀ ਦੇ ਪੂਜਕ ਤੇ ੧੨ ਤਿਲਕ ਚਮਕਦਾਰ ਲਾਉਂਦੇ ਹਨ ਅਤੇ ਤੁਲਸੀ ਪੂਜਾ ਕਰਦੇ ਸਨ । ਉਨ੍ਹਾਂ ਨੇ ਗੁਰੂ ਜੀ ਨੂੰ ਪੁਛਿਆ ਕਿ ਤੁਹਾਡਾ ਕੀ ਧਰਮ ਹੈ ? ਕੀ ਤੁਹਾਡੇ ਚਿੰਨ੍ਹ ਹਨ ? ਗੁਰੂ ਜੀ ਨੇ ਧਰਮਾਂ ਤੇ ਚਿੰਨ੍ਹਾਂ ਨੂੰ ਬਿਅਰਥ ਅਤੇ ਡਿੰਬ ਦਸਿਆ । ਚਿੰਨ੍ਹਾਂ ਦਾ ਫਲ ਅਗਿਆਨਤਾ ਦਸਦਿਆਂ ਕਿਹਾ—

ਤਪਤ ਚਿੰਨ ਧਰ ਮੂਰਤ ਪੂਜੇ, ਤਿੰਨ ਸਮ ਨਹੀ ਆਗ ਕੋ ਦੂਜੇ ।।
ਚੇਤਨ ਹੁਏ ਜੜ ਸੇਵੇ ਜੋਈ, ਤੇਲ ਚਹੈ ਬਾਲੂ ਤੇ ਸੋਈ ।।
ਜਾ ਮਹਿ ਨਹਿ ਸਫੁਰਤਾ ਸੱਤਾ, ਬਿਅਰਥ ਕਸ਼ਟ ਤੇ ਸੇਵ ਅਸੱਤਾ ।।
ਮਿਲੈ ਨ ਰਜਤ ਜੈਸਿ ਮਧ ਸ਼ੁਕਤੀ, ਤਿਓ ਜਢ ਤੇ ਨਹਿ ਭਗਤੀ ਮੁਕਤੀ ।।

ਸਤਿਯੰ ਗਿਆਨ ਮਨੰਤੰ ਬ੍ਰਹਮਾ, ਬੇਦ ਕਹਿਤ ਯੌਂ ਜਾਕਾ ਮਰਮਾ ॥
ਤਾਕੀ ਭਗਤਿ ਭੁਗਤਿ ਦੇ ਮੁਕਤੀ, ਵਹੈ ਉਪਾਸਨ ਜੋਗ ਸੁ ਜੁਗਤੀ ॥
ਯਹਿ ਸੁਨ ਪਰੇ ਗੁਰੂ ਪਗ ਸਾਰੇ, ਨਿਜ ਮਤ ਤਜ ਗੁਰਮਤ ਲੀਏ ਧਾਰੇ ॥

**ਅਰਥ**—ਬਾਰਾਂ ਤਿਲਕ ਤੇ ਮੂਰਤੀ ਪੂਜਾ ਸੇ ਜੋ ਤਪੱਸਿਆ ਕਰਦੇ ਹਨ, ਉਨ੍ਹਾਂ ਦੇ ਬਰਾਬਰ ਹੋਰ ਕੋਈ ਅਗਿਆਨੀ ਨਹੀਂ ਹੈ । ਜੋ ਆਪ ਚੇਤਨ ਹੁੰਦਾ ਹੋਇਆ ਜੜ ਦਾ ਸੇਵਨ ਕਰਦਾ ਹੈ, ਸੋ ਸਮਝੋ ਕਿ ਰੇਤੇ ਵਿਚੋਂ ਤੇਲ ਕੱਢਣਾ ਚਾਹੁੰਦਾ ਹੈ । ਜਿਸ ਵਸਤੂ ਮੇਂ ਕਿਰਿਆ ਸੱਤਾ ਨਹੀਂ ਜੜ ਹੈ, ਉਸ ਦੀ ਸੇਵਾ ਦਾ ਕਸ਼ਟ ਬਿਅਰਥ ਹੈ । ਜਿਵੇਂ ਸਿਪੀ ਵਿਚ ਚਾਂਦੀ ਦਾ ਭਰਮ ਪੈ ਜਾਵੇ, ਤੇ ਸਿਪੀ ਵਿਚੋਂ ਚਾਂਦੀ ਪ੍ਰਾਪਤ ਕਰਨੀ ਚਾਹੇ ਤਾਂ ਨਹੀਂ ਮਿਲਦੀ, ਤੈਸੇ ਹੀ ਜੜ ਦੀ ਸੇਵਾ ਪੂਜਾ ਕੀਤਿਆਂ ਭਗਤੀ ਸਫਲ ਨਹੀਂ ਹੁੰਦੀ ਤੇ ਮੁਕਤੀ ਨਹੀਂ ਮਿਲ ਸਕਦੀ। ਜੋ ਸੱਤ ਚੇਤਨ ਅਨੰਤ ਬ੍ਰਹਮ ਹੈ, ਉਸ ਦਾ ਚਿੰਤਨ ਉਸਨੂੰ (ਆਪਣਾ ਆਪ) ਜਾਣ ਕੇ ਵੇਦ ਮੱਤ ਅਨੁਸਾਰ ਜੋ ਚਿੰਤਨ ਕਰਦਾ ਹੈ ਸੋ ਮੁਕਤੀ ਪ੍ਰਾਪਤ ਕਰ ਲੈਂਦਾ ਹੈ । ਇਸ ਜੁਗਤੀ ਪ੍ਰਮੇਸਰ ਦੀ ਪ੍ਰਾਪਤੀ ਦੀ ਨੂੰ ਸੁਣ ਕੇ ਸਾਰੇ ਗੁਰੂ ਜੀ ਦੇ ਚਰਨੀਂ ਡਿਗੇ ਅਤੇ ਆਪਣਾ ਮੱਤ ਤਿਆਗ ਕੇ ਗੁਰੂ ਮੱਤ ਦੇ ਧਾਰਨੀ ਬਣੇ । ਇਸ ਤੋਂ ਅਗੇ ਗੁਰੂ ਜੀ ਗਏ ਤੇ ਉਥੇ ਵੀ ਕਈ ਮੱਤਾਂ ਵਾਲੇ ਭੇਖ ਆਏ । ਲਗੇ ਆਪੋ ਆਪਣੇ ਮੱਤ ਸਿੱਧ ਕਰਨ ਜਾਂ ਸਾਰੇ ਹੀ ਆਪੋ ਆਪਣੇ ਮੱਤ ਸਿੱਧ ਕਰ ਚੁਕੇ ਤਾਂ ਗੁਰੂ ਜੀ ਨੇ ਸੌ ਵਰਗੀ ਇਕੋ ਹੀ ਸੁਣਾ ਕੇ ਸਾਰੇ ਸ਼ਾਂਤ ਕਰ ਦਿਤੇ । ਲਾ-ਜਵਾਬ ਹੋ ਕੇ ਪੁਛਣ ਲਗੇ ਤਾਂ ਗੁਰੂ ਜੀ ਨੇ ਫੁਰਮਾਇਆ—

ਗੁਰ ਕਹੇ ਵਿਦਿਆ ਤੁਵ ਜਿਤੀ ਸਭ ਅਨਰਥ ਕਾ ਹੇਤੁ ॥
ਬ੍ਰਹਮ ਵਿਦਿਆ ਆਗੈ ਸਭੀ ਅਹੈ ਅਵਿਦਿਆ ਜੇਤ ॥

ਜਿਸ ਦਾ ਭਾਵ ਹੈ ਕਿ ਤੁਹਾਡਾ ਉਪਦੇਸ਼ ਸਭ ਦਾ ਹੀ ਪਾਣੀ ਮੇਂ ਮਧਾਣੀ ਵਾਲਾ ਹੈ, ਫਸਾਉਣ ਵਾਲਾ ਹੈ, ਕਿਉਂਕਿ ਸਕਾਮੀ ਹੈ, ਨਿਸ਼ਕਾਮੀ ਨਹੀਂ । ਜੇ ਨਿਸ਼ਕਾਮੀ ਹੋਵੇ ਤਾਂ ਮਨ ਸ਼ੁਧ ਹੋਵੇ ਤੇ ਸ਼ੁਧ ਮਨ ਬੰਦਗੀ ਮੇਂ ਸਫਲ ਹੋਵੇ । ਤੇ ਸਾਕਾਮੀ ਕਰਮ ਤਾਂ ੮੪ ਵਿਚ ਫਸਾਉਂਦੇ ਹਨ । ਸ਼ੁਭ ਤੇ ਨਿਸ਼ਕਾਮ ਕਰਮ, ਤੇ ਉਪਾਸ਼ਨਾ, ਫਿਰ ਸਰੂਪ ਦਾ ਗਿਆਨ ! ਏਹੋ ਛੁਟਣ ਦੇ ਜਤਨ ਹਨ । ਪ੍ਰੰਤੂ ਇਹ ਜਤਨ ਵੀ ਸਫਲ ਤਾਂ ਹੀ ਹੋਣਗੇ ਜੇ (ਪ੍ਰਭ ਕਾ ਸਿਮਰਨ ਸਾਧ ਕੈ ਸੰਗ) ਇਹੋ ਕਾਰਨ ਹੈ ਇਸ ਪੁਸਤਕ ਲਿਖਣ ਦਾ ।

# ਉਪਾਸਨਾ

ਹੁਣ ਅਗੇ ਉਪਾਸਨਾ ਕਾਂਡ ਦੀ ਜੁਗਤ ਲਿਖਣੀ ਹੈ । ਪ੍ਰੰਤੂ ਉਹ ਜੁਗਤ ਤਾਂ ਹੀ ਸਫਲ ਹੋਣੀ ਹੈ ਜੇ ਮਨ ਸ਼ੁੱਧ ਹੋਵੇਗਾ ਵਰਨਾ ਹੋਣੀ ਹੀ ਨਹੀਂ । ਮਿਡਲ ਦੀ ਪੜ੍ਹਾਈ ਦੀ ਕਾਮਯਾਬੀ ਤਾਂ ਹੀ ਹੋਣੀ ਹੈ ਜੇ ਪ੍ਰਾਇਮਰੀ ਫੁਲ ਨੰਬਰਾਂ ਤੇ ਹੋਈ ਹੋਵੇਗੀ ਵਰਨਾ ਨਹੀਂ । ਗੁਰ ਫੁਰਮਾਨ ਹੈ —

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ।।
ਕੂੜ ਕੀ ਮਲ ਉਤਰੈ ਤਨ ਕਰੇ ਹਛਾ ਧੋਇ ।। (ਆਦਿ ਗ੍ਰੰਥ, ਪੰਨਾ ੪੬੮)

ਭਾਵ ਹੈ ਕਿ ਸਚੇ ਸਰੂਪ ਆਤਮਾਂ ਨੂੰ ਤਾਂ ਹੀ ਜਾਣੀਦਾ ਹੈ ਜੇ (ਰਿਦੇ) ਮਨ ਸਚਾ ਤੇ ਸ਼ੁਧ ਹੋਵੇਗਾ । ਕਿਉਂਕਿ ਅੰਦਰਲੇ ਪ੍ਰਮੇਸ਼ਰ ਦੇ ਜਾਨਣ ਵਿਚ ਰੁਕਾਵਟ ਮਨ ਦੇ ਤਿੰਨ ਦੋਸ਼ ਹੀ ਹਨ । ਜੈਸੇ ਸੂਰਜ ਦੇ ਤੇ ਸਾਡੇ ਵਿਚਾਲੇ (ਤਿੰਨ ਦੋਸ਼) ਹਨੇਰੀ, ਘਟਾ, ਬੱਦਲ ਆ ਜਾਣ ਤਾਂ ਸੂਰਜ ਨਹੀਂ ਦਿਸੇਗਾ । ਐਸੇ ਹੀ (ਸਾਡੇ) ਮਨ ਦੇ ਤੇ ਅੰਦਰਲੇ ਪ੍ਰਮੇਸ਼ਰ (ਸਾਖੀ ਆਤਮਾ) ਦੇ ਵਿਚਾਲੇ ਤਿੰਨ ਦੋਸ਼ ਮਲ, ਵਿਛੇਪ, ਆਵਰਣ ਆਏ ਹੋਏ ਨੇ ਜਿਸ ਕਰਕੇ (ਮਨ ਦੇ ਕਾਰਣ) ਸਾਖੀ ਆਤਮਾਂ ਦਾ ਗਿਆਨ ਮਨ ਨੂੰ ਤਿਲ ਸਮਾਨ ਵੀ ਨਹੀਂ ਹੈ । (ਮਨ ਨੂੰ) ਜੀਵ ਨੂੰ ਏਨਾਂ ਗਿਆਨ ਵੀ ਨਹੀਂ ਕਿ ਮੇਰੇ ਵਿਚ ਜੋ ਗਿਆਨ ਹੈ, ਚਾਨਣ ਹੈ, ਇਹ ਵੀ ਮੇਰੇ ਕਾਰਨ ਸਰੂਪ ਸਾਖੀ ਆਤਮਾਂ ਦਾ ਹੀ ਹੈ, ਮੇਰਾ ਖੁਦ ਦਾ ਨਹੀਂ । ਮੈਂ ਤਾਂ ਪੰਜਾਂ ਤਤਾਂ ਦਾ ਸਤੋਂ ਗੁਣੀ ਤੇ ਇਕ ਵਾ-ਵਰੋਲਾ ਜਿਹਾ ਹਾਂ ਤੇ ਸਾਖੀ ਆਤਮਾਂ ਤੋਂ ਸੱਤਾ ਲੈ ਕੇ ਚੰਚਲਤਾ ਕਰ ਰਿਹਾ ਹਾਂ । ਪਾਠਕ ਪਿਆਰਿਓ ! ਮੈਂ ਪ੍ਰਮੇਸ਼ਰ ਨੂੰ ਅੰਦਰਲਾ ਰੱਬ, ਸਾਖੀ ਆਤਮਾਂ ਸ਼ਬਦਾਂ ਨਾਲ ਸੰਬੋਧਨ ਕਿਉਂ ਕਰ ਰਿਹਾ ਹਾਂ ? ਉੱਤਰ—ਪ੍ਰਮੇਸ਼ਰ ਨੂੰ ਆਪਣਾ ਆਪ ਅਤੇ ਨੇੜੇ ਤੋਂ ਨੇੜੇ ਜਣੈਣ ਵਾਸਤੇ, ਕੁਝ ਹੋਰ ਖੁਲਾਸਾ ਕਰ ਦੇਵਾਂ ਤਾਂ ਪੁਸਤਕ ਦੇ ਭਵਿਖਤ ਨੂੰ ਸਮਝਣਾ ਸੁਖਾਲਾ ਹੋ ਜਾਵੇਗਾ। ਬ੍ਰਹਮ ਪਦ ਦਾ ਅਰਥ ਹੈ—ਵਿਆਪਕ, ਸਾਰੇ ਲੋਹੇ ਪੱਥਰ ਜੜ ਤੋਂ ਜੜ ਵਸਤੂਆਂ ਮੇਂ ਵੀ ਵਿਆਪਕ, ਬਲ ਕੇ ਦਿਸਦੇ ਜਗਤ ਦਾ ਸਰੂਪ ਬ੍ਰਹਮ ਨੇ ਹੀ ਧਾਰਿਆ ਹੋਇਆ ਹੈ । ਜੈਸੇ (ਰੂੰਈਂ) ਰੇਸ਼ਮ ਨੇ ਹੀ ਸਾਰੇ ਖੱਦਰ ਅਤੇ ਰੇਸ਼ਮੀ ਕੱਪੜਿਆਂ ਦਾ ਰੂਪ ਧਾਰਿਆ ਹੋਇਆ ਹੈ, ਇਸ ਦਾ ਵਿਸ਼ਵ ਮੇਂ ਹੋਰ ਹਮ ਤੁਮ ਨਾਂ ਦੀ ਕੋਈ ਵੀ ਤਿਲ ਸਮਾਨ ਵਸਤੂ ਨਹੀਂ ਹੈ । ਜੇ ਮੇਰੇ ਪ੍ਰਤੀਤ ਨਹੀਂ ਤਾਂ ਪੜ੍ਹੋ ਗੁਰਬਾਣੀ ਤੇ ਗਿਆਨ ਦੇ ਗ੍ਰੰਥ ।

ਯਥਾ : ਇਹੁ ਵਿਸੁ ਸੰਸਾਰੁ ਤੁਮ ਦੇਖਦੇ
ਇਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ।।
ਗੁਰਪ੍ਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ।।
ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ।।
(ਆਦਿ ਗ੍ਰੰਥ, ਪੰਨਾ ੯੨੨)

**ਅਰਥ—** ਵਿਸਵ ਦਾ ਭਾਵ ਹੈ ਸਾਰਾ ਹੀ ਸੰਸਾਰ, ਜੋ ਤੁਮ ਦੇਖ ਰਹੇ ਹੋ । ਇਹ ਵਿਸਵ ਨਹੀਂ ਇਹ ਸਰੂਪ ਹਰੀ ਨੇ ਹੀ ਧਾਰਿਆ ਹੋਇਆ ਹੈ । ਇਹ ਹਰੀ ਦਾ ਵਿਰਾਟ ਸਰੂਪ ਹੈ । (ਸਰਗੁਣ) ਮਾਇਆ ਵਸ਼ਿਸ਼ਟ ਰੂਪ ਹੈ, ਪ੍ਰਾਈਵੇਟ ਹੈ ਤੇ ਖੇਲਣ ਵਾਲਾ ਸਰੂਪ ਹੈ, ਦਿਸਣ ਵਾਲਾ ਰੂਪ ਹੈ, ਇਹ ਮੈਂ ਗੁਰੂ ਕ੍ਰਿਪਾ ਸੇ ਜਾਣਿਆ ਹੈ । ਹੁਣ ਜਹਾਂ ਤਕ ਤੇ ਜਿਸ ਪਾਸੇ ਵੀ ਵੇਖਦਾ ਹਾਂ, ਇਕੋ ਹਰੀ ਹੀ ਹੈ । ਹਰੀ ਤੋਂ ਬਿਨਾਂ ਹੋਰ ਕੁਝ ਨਹੀਂ । ਹੁਣ ਗੁਰ ਪ੍ਰਮਾਣ ਸੇ ਮੇਰੇ ਕਥਨ ਦੀ ਪੁਸ਼ਟੀ ਹੋ ਗਈ ਹੈ । ਇਸ ਵਿਸ਼ੇ ਤੇ ਗੁਰਬਾਣੀ ਵਿਚ ਅਨੇਕਾਂ ਪ੍ਰਮਾਣ ਹਨ, ਵਿਦਵਾਨ ਜਾਣਦੇ ਹਨ, ਪੁਸਤਕ ਬੋਝਲ ਕਰਨ ਦੀ ਲੋੜ ਨਹੀਂ । ਅੱਜ ਦਾ ਮਨੁੱਖ ਪੜ੍ਹੇਗਾ ਨਹੀਂ । ਹੁਣ ਪੜ੍ਹੋ ਬ੍ਰਹਮ ਪਦ ਦਾ ਅਰਥ । ਮੈਂ ਪਿਛੇ ਕਿਹਾ ਹੈ ਕਿ ਬ੍ਰਹਮ ਲੋਹੇ ਤੇ ਪੱਥਰ ਮੇਂ ਵੀ ਵਿਆਪਕ ਹੈ । ਜੋ ਬ੍ਰਹਮ ਸਾਰੇ ਵਿਆਪਕ ਹੈ ਉਹ ਸਾਡੇ ਸਰੀਰ ਮੇਂ ਵੀ ਜ਼ਰੂਰ ਵਿਆਪਕ ਹੈ । ਜਿਤਨੀ ਵਿਆਪਕਤਾ ਸਾਡੇ ਅੰਤਸ਼ਕਰਨ ਦੇ ਦਾਇਰੇ ਦੇ ਅੰਦਰ ਹੈ, ਉਸ ਵਿਆਪਕਤਾ ਦਾ ਨਾਮ ਹੈ (ਅੰਦਰਲਾ ਰੱਬ) ਸਾਖੀ ਆਤਮਾਂ । ਹੁਣ ਮੈਂ ਇਹ ਵੇਰਵਾ ਬਾਰ ਬਾਰ ਨਹੀਂ ਲਿਖਣਾ, ਮੈਂ ਦੁਨੀਆਂ ਦੇ ਰੱਬ ਨੂੰ, ਜਿਸ ਰੱਬ ਨੂੰ ਲੋਕ ਹਊਆ ਜਿਹਾ ਸਮਝ ਕੇ ਕੁਝ ਵੀ ਨਹੀਂ ਮੰਨਦੇ, ਉਹ ਸਭ ਦਾ ਆਪਣਾ ਆਪ ਹੈ । ਆਤਮਾਂ ਦਾ ਅਰਥ ਹੀ ਆਪਣਾ ਆਪ ਹੈ, ਸਭ ਦਾ ਆਪਣਾ ਆਪ । (ਸਾਰ) ਮੂਲ ਹੈ (ਯੋਗ ਵਸ਼ਿਸ਼ਟ) ਗਿਆਨ ਦਾ ਮੁਖੀ ਗ੍ਰੰਥ ਮਹਾਂ ਰਮਾਇਣ ਹੈ । ਉਸ ਵਿਚ ਲਿਖਿਆ ਹੈ ਕਿ ਆਤਮਾਂ ਸਭ ਦਾ ਸਾਰ ਹੈ । ਆਤਮਾਂ ਕੋ ਤਿਆਗ ਕੇ ਬ੍ਰਹਮ ਵੀ ਅਨਾਤਮ ਰਹਿ ਜਾਂਦਾ ਹੈ । ਹੁਣ ਪਾਠਕ ਫੇਰ ਉਥੇ ਧਿਆਨ ਲੈ ਚੱਲਣ । (ਸੱਚ) ਸਾਖੀ ਆਤਮਾਂ ਨੂੰ ਕਿਵੇਂ ਜਾਣਿਆ ਜਾਵੇਗਾ ? ਮਲ ਦੋਸ਼ ਦੀ ਨਵਿਰਤੀ ਅੰਦਰਲੇ ਸੂਖਮ ਸਰੀਰ ਨੂੰ ਧੋ ਕੇ ਸੁਚਾ ਕਰਨ ਨੂੰ ਕਿਹਾ ਹੈ ਗੁਰੂ ਜੀ ਨੇ । ਮੈਂ ਇਹ ਸਾਰਾ ਸ਼ਬਦ ਨਹੀਂ ਲਿਖਣਾ, ਸਿਰਫ ਜੋ ਪ੍ਰਮਾਣ ਮਲ ਵਿਸ਼ੇਪ ਦੀ ਨਵਿਰਤੀ ਤੇ ਢੁਕਦੇ ਹਨ ਉਹੋ ਲੈਣੇ ਹਨ—

ਸਚੁ ਤਾ ਪਰੁ ਜਾਣੀਐ ਜਾਂ ਜੁਗਤਿ ਜਾਣੈ ਜੀਉ,
ਧਰਤਿ ਕਾਇਆ ਸਾਧ ਕੈ ਵਿਚ ਦੇ ਕਰਤਾ ਬੀਉ ।। (ਆਸਾ ਦੀ ਵਾਰ)

(ਸਚੁ) ਸਾਖੀ ਆਤਮਾਂ ਨੂੰ ਤਾਂ ਹੀ ਜਾਣੀਏ ਜੇ 'ਜੁਗਤ ਜਾਣੈ ਜੀਉ' । ਜੁਗਤ ਕੀ ਹੈ ? ਏਹੋ ਜੁਗਤ ਹੈ ਕਿ ਧਰਤੀ ਰੂਪੀ ਕਾਇਆ ਸ਼ੁਧ ਤੇ ਮਨ ਇਕਾਗਰ ਕਰੀਏ । ਥੋੜ੍ਹਾ ਹੋਰ ਨਿਰਣਾ ਕਰ ਲਈਏ—ਇਸ ਜੀਵ ਦੇ ਤਿੰਨ ਸਰੀਰ ਹਨ, ਇਕੋ ਸਰੀਰ ਨਹੀਂ । ਜੋ ਹੱਥਾਂ ਪੈਰਾਂ ਵਾਲਾ ਤੁਰਦਾ ਫਿਰਦਾ ਸਰੀਰ ਦਿਸਦਾ ਹੈ, ਇਹ ਅਸਥੂਲ ਸਰੀਰ ਹੈ । ਇਸ ਦੇ ਅੰਦਰ ਜੋ ਬੋਲਦਾ

ਸੁਣਦਾ, ਵੇਖਦਾ ਹੈ ਇਹ ਸੂਖਮ ਸਰੀਰ ਹੈ । ਇਸ ਵਿਚ ੧੭ ਜਾਂ ੧੯ ਤੱਤ ਹਨ—ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜ ਕਿਸਮ ਦੀ ਹਵਾ ਜੋ ਸਰੀਰ ਮੇਂ ਪੰਜ ਜਗ੍ਹਾ ਤੇ ਆਪੋ ਆਪਣੀ ਡਿਊਟੀ ਭੁਗਤਾ ਰਹੀ ਹੈ, ਇਸ ਨੂੰ ਪੰਜ ਪ੍ਰਾਣ ਕਿਹਾ ਜਾਂਦਾ ਹੈ ਅਤੇ ਇਕ ਮਤ ਵਾਲੇ ਤਾਂ ਚਾਰ ਅੰਤਸ਼ਕਰਨ ਕਹਿੰਦੇ ਹਨ, ਮਨ, ਬੁਧ, ਚਿਤ, ਅਹੰਕਾਰ ਅਤੇ ਇਕ ਮੱਤ ਵਾਲੇ ਮਨ ਤੇ ਬੁਧ ਦੋਹਾਂ ਨੂੰ ਅੰਤਸ਼ਕਰਨ ਮੰਨਦੇ ਹਨ । ਜੈਸੇ ਕਿ

ਅਹੰਕਾਰ ਬੁਧ ਸੋਂ ਕਹਿਤ ਤੂੰ ਜਿਨਿ ਦੇਹ ਜਗਾਇ ।।
ਉਠਹੈ ਪਰਮਾਂ ਨੰਦ ਜਬ ਮੈ ਤੂੰ ਜਗਮਿਟ ਜਾਇ ।।

**ਅਰਥ**—ਅੰਤਸ਼ਕਰਨ ਦਾ ਜੋ ਅਹੰਕਾਰ ਸਰੂਪ ਹੈ ਸੋ ਬੁਧੀ ਨੂੰ ਕਹਿੰਦਾ ਹੈ ਕਿ ਹੇ ਬੁਧੀ! ਤੂੰ ਦੇਖੀਂ ਕਿਤੇ (ਪ੍ਰਮਾਨੰਦ) ਆਤਮਾਂ ਨੂੰ ਮੱਤ ਜਗਾ ਦੇਵੇਂ ? ਜੇ ਆਤਮਾਂ ਜਾਗ ਪਿਆ ਤਾਂ ਫਿਰ ਮੈਂ, ਤੂੰ ਤੇ ਜਗ ਤਿੰਨੋਂ ਹੀ ਖਤਮ ਹੋ ਜਾਵਾਂਗੇ । ਇਸੇ ਵਾਸਤੇ ਗੁਰੂ ਜੀ ਨੇ ਬਾਣੀ ਵਿਚ ਬਾਰ ਬਾਰ ਮਨ ਨੂੰ ਮੂਰਖ, ਮੁਗਧ, ਗਵਾਰ ਅਤੇ ਅੰਧ ਅਗਿਆਨੀ ਕਿਹਾ ਹੈ ਕਿ ਇਹ ਮਿਟਣਾ ਨਹੀਂ ਚਾਹੁੰਦਾ, ੮੪ ਲਖ ਜੂਨਾਂ ਦੇ ਸੈਰ ਕਰਨੇ ਹੀ ਪਸੰਦ ਕਰਦਾ ਹੈ । ਇਸ ਦਾ ਪ੍ਰਤੱਖ ਪ੍ਰਮਾਣ ਦੁਆਰਾ ਨਿਰਣਾ ਕਰਦਾ ਹਾਂ—ਕਾਫੀ ਸਾਲ ਪਹਿਲਾਂ ਦੀ ਗੱਲ ਹੈ ਕਿ ਉਦੋਂ ਮੇਰਾ ਵੱਡਾ ਵੀਰ ਅਜੇ ਭਜਨ ਬੰਦਗੀ ਕਰਨ ਵਿਚ ਲੱਗਾ ਹੀ ਸੀ । ਬਾਦ ਵਿਚ ਤਾਂ ਉਹਨਾਂ ਨੇ ਬਹੁਤ ਜ਼ਿਆਦਾ ਬੰਦਗੀ ਕੀਤੀ । ਪਰ ਇਹ ਗੱਲ ਪਹਿਲਾਂ ਦੀ ਹੈ । ਇਕ ਦਿਨ ਮੈਨੂੰ ਪੁਛਿਆ ਕਿ ਮੁਕਤੀ ਦਾ ਕੀ ਅਰਥ ਹੈ ? ਉੱਤਰ ਦਿਹ ਮੈਂ ਕਿਹਾ ਮੁੱਕ ਜਾਣਾ । ਤਦ ਕਹਿਣ ਲਗੇ, ਫਿਰ ਤਾਂ ਬੰਦਗੀ ਕਰਨ ਨਾਲੋਂ ਇਵੇਂ ਹੀ ਚੰਗੇ ਹਾਂ । ਜੇ ਮੁੱਕ ਹੀ ਗਏ, ਤਾਂ ਫਿਰ ਕੀ ਲੱਭਾ ? ਹੁਣ ਤਾਂ ਆਨੰਦ ਮਾਣਦੇ ਹਾਂ । ਤਾਂ ਮੈਂ ਕਿਹਾ ਕਿ ਮੁਕ ਤੂੰ ਨਹੀਂ ਜਾਂਦਾ । ਤੂੰ ਤਾਂ (ਸਤਿ ਚਿਤ ਆਨੰਦ ਸਰੂਪ) ਸਾਖੀ ਆਤਮਾਂ ਹੈਂ, ਜਿਸ ਜੀਵ ਦੇ ਜੀਵੱਤਣ ਭਾਵ ਨੇ ਤੈਨੂੰ (ਆਵਰਣ) ਢਕਿਆ ਹੋਇਆ ਹੈ, ਤੈਨੂੰ ਜੋਤੀ ਸਰੂਪ ਸ਼ੁਧ ਬ੍ਰਹਮ ਹੁੰਦੇ ਹੋਏ ਨੂੰ ਇਹ ਜਣਾਇਆ ਹੋਇਆ ਹੈ ਕਿ ਮੈਂ ਪਾਪੀ ਜੀਵ ਹਾਂ, ਉਸ ਜੀਵਾਤਮਾਂ ਨੇ ਭਗਤੀ ਗਿਆਨ ਦੁਆਰਾ ਅਭਿਆਸ ਕੀਤਿਆਂ ਮੁੱਕ ਜਾਣਾ ਹੈ । ਤੇ ਫਿਰ ਤੇਰਾ ਆਪਣਾ ਆਪ, ਵਾਸਤਵ ਆਪਾ=ਅੰਦਰਲਾ ਰੱਬ ਪ੍ਰਕਾਸ਼ੇਗਾ, ਜਿਵੇਂ ਆਕਾਸ਼ ਵਿਚੋਂ ਅੰਧੇਰੀ, ਘਟਾ, ਬੱਦਲ ਨਵਿਰਤ ਹੋਇਆਂ ਸੂਰਜ ਪ੍ਰਕਾਸ਼ਦਾ ਹੈ, ਸੋ ਤੂੰ ਹੈਂ । ਸੋ ਜੀਵ-ਮਨ ਦੇ (ਮੁਕਿਆਂ) ਮੁਕਤ ਹੋਇਆਂ ਪ੍ਰਕਾਸ਼ਦਾ ਹੈਂ ਤੂੰ, ਇਸ ਅਵਸਥਾ ਦੀ ਪ੍ਰਾਪਤੀ ਹੋਈ ਤੋਂ ਹੀ ਕਬੀਰ ਜੀ ਨੇ ਕਿਹਾ ਹੈ—

**ਯਥਾ :** ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰ,
ਸੋਈ ਫਿਰ ਕੈ ਤੂੰ ਭਇਆ ਜਾਕਉ ਕਹਿਤਾ ਔਰ ।।

ਫਿਰ ਮੇਰੇ ਵੀਰ ਦਾ ਕੁਝ ਕੁਝ ਭਰਮ ਨਵਿਰਤ ਹੋਇਆ । ਫਿਰ ਵੀਰ ਜੀ ਨੇ ਆਖਰੀ ਦਿਨ ਤਕ ਮਾਲਾ ਹੱਥੋਂ ਨਹੀਂ ਛੱਡੀ । ਸੋ ਉਨ੍ਹਾਂ ਦੇ ਇਹ ਕਹਿਣ ਤੋਂ ਕਿ ਜੇ ਮੁਕ ਹੀ ਗਏ ਤਾਂ ਬੰਦਗੀ ਕੀਤਿਆਂ ਕੀ ਲਾਭ ਹੋਇਆ ? ਤੇ ਸਾਬਤ ਹੋ ਗਿਆ ਕਿ ਮਨ ਮੁਕਤ ਹੋਣਾ ਨਹੀਂ ਪਸੰਦ

ਕਰਚਾ , ੮੪ ਦੇ ਗੇੜ ਵਿਚ ਧੱਕੇ ਖਾਣ ਨੂੰ ਚੰਗਾ ਸਮਝਦਾ ਹੈ । ਤਾਂ ਹੀ ਗੁਰੂ ਜੀ ਨੇ ਫੁਰਮਾਇਆ ਹੈ —

ਬੁਰੇ ਕਾਮ ਕਉ ਉਠ ਖਲੋਇਆ, ਨਾਮ ਕੀ ਬੇਲਾ ਪੈ ਪੈ ਸੋਇਆ ।।

(ਆਦਿ ਗ੍ਰੰਥ, ਪੰਨਾ ੭੩੮)

ਹੁਣ ਪੁਸਤਕ ਦੇ ਦਾਰਸਟਾਂਤ ਨੂੰ ਲੈ ਲਈਦੇ ।

ਇਕ ਮੱਤ ਅਨੁਸਾਰ ਇਹ ਸਰੀਰ ੧੭ ਤੱਤਾਂ ਦਾ ਹੈ, ਤੇ ਇਕ ਮੱਤ ਅਨੁਸਾਰ ਇਹ ੧੯ ਤੱਤਾਂ ਦਾ ਸੂਖਮ ਸਰੀਰ ਹੈ । ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜ ਪ੍ਰਾਣ, ਮਨ ਤੇ ਬੁਧੀ ਇਹ ੧੭ ਤੱਤ ਹੋ ਜਾਂਦੇ ਹਨ ।। ਇਹੋ ਸਰੀਰ ! ਅਸਥੂਲ ਸਰੀਰ ਦੇ ਦੁਆਰਾ ਸਾਰੇ ਚੰਗੇ ਵੀ ਤੇ ਮੰਦੇ ਵੀ ਕਰਮ ਕਰਦਾ ਹੈ ਤੇ ਉਨ੍ਹਾਂ ਦਾ ਫਲ ਚੰਗਿਆਂ ਦਾ ਚੰਗਾ ਤੇ ਮੰਦਿਆਂ ਦਾ ਮੰਦਾ ਫਲ ਭੋਗਦਾ ਹੈ ਤੇ ੮੪ ਲੱਖ ਜੂਨਾਂ ਵਿਚ ਆਉਂਦਾ ਤੇ ਜਾਂਦਾ ਹੈ । ਇਸ ਵਿਚ ਮਰਨ ਜੰਮਣ ਅਸਥੂਲ ਸਰੀਰ ਨੂੰ ਹੈ । ਭੁਖ (ਤੇਹ) ਤ੍ਰਿਸ਼ਨਾਂਪ੍ਰਾਣਾਂ ਨੂੰ ਵਿਆਪਦੀ ਹੈ, ਤੇ ਖੁਸ਼ੀ ਗਮੀ ਮਨ ਨੂੰ ਹੁੰਦੀ ਹੈ। ਇਕ ਤੋਂ ਦੂਜੇ ਤੇ ਦੂਜੇ ਤੋਂ ਤੀਜੇ ਸਰੀਰਾਂ ਵਿਚ ਆਉਣ ਜਾਣ ਦੇ ਤਬਾਦਲੇ (ਸੂਖਮ ਸਰੀਰ) ਮਨ ਬੁਧੀ ਦੇ ਹੁੰਦੇ ਹਨ ਅਤੇ ਤੀਜਾ ਸਰੀਰ ਕਾਰਣ ਹੈ । ਕਾਰਣ ਉਸ ਨੂੰ ਤਾਂ ਕਹਿੰਦੇ ਹਨ ਕਿ ਕਾਰਣ ਦਾ ਅਰਥ ਅਗਿਆਨ ਵੀ ਹੈ ।ਮਾਇਆ ਮੇਂ ਤਿੰਨ ਗੁਣ ਮਿਲ ਜਾਣ ਤਾਂ ਮਾਇਆ ਨੂੰ ਅਗਿਆਨ ਕਹੀਦਾ ਹੈ । ਉਸ ਤ੍ਰੈਗੁਣੀ ਮਾਇਆ ਰੂਪੀ (ਮੈਟੀਰੀਅਲ) ਸਮੱਗਰੀ ਸੇ ਅਸਥੂਲ ਤੇ ਸੂਖਮ ਸਰੀਰਾਂ ਦੀ ਘਾੜੀ ਬਣਦੀ ਹੈ । ਇਸ ਕਰਕੇ ਤੀਜੇ ਸਰੀਰ ਨੂੰ ਕਾਰਣ ਸਰੀਰ ਕਿਹਾ ਜਾਂਦਾ ਹੈ । ਉਹ ਅਸਥੂਲ ਤੇ ਸੂਖਮ ਸਰੀਰਾਂ ਦੇ ਬਣਨ ਦੀ ਸਮੱਗਰੀ ਹੋਣ ਕਰਕੇ ਉਸ ਤੀਜੇ ਸਰੀਰ ਨੂੰ ਕਾਰਣ ਸਰੀਰ ਕਿਹਾ ਜਾਂਦਾ ਹੈ । ਇਹਨਾਂ ਤਿੰਨਾਂ ਸਰੀਰਾਂ ਵਿਚ ਪੰਜ ਕੋਸ਼ ਹਨ । ਕੋਸ਼ ਉਸ ਵਸਤੂ ਨੂੰ ਕਿਹਾ ਜਾਂਦਾ ਹੈ ਜੋ ਹੋਰ ਵਸਤੂ ਨੂੰ ਆਪਣੇ ਵਿਚ ਲੁਕਾ ਲਵੇ, ਢੱਕ ਲਵੇ । ਧਨ ਦੇ ਖਜ਼ਾਨੇ ਨੂੰ, ਤਲਵਾਰ ਦੇ ਮਿਆਨ ਨੂੰ, ਕੀੜਿਆਂ ਦੀ ਖੁਡ ਨੂੰ ਕੋਸ਼ ਕਿਹਾ ਜਾਂਦਾ ਹੈ । ਉਹ ਇਹਨਾਂ ਕੀੜਿਆਂ ਨੂੰ, ਤਲਵਾਰ ਨੂੰ, ਧਨ ਨੂੰ ਢੱਕ ਲੈਂਦੇ ਹਨ, ਇਹਨਾਂ ਤਿੰਨਾਂ ਸਰੀਰਾਂ ਦੇ ਵਿਚ ਪੰਜ ਕੋਸ਼ ਹਨ, ਜੋ ਇਸ ਪ੍ਰਕਾਰ ਹਨ; ਅਸਥੂਲ ਸਰੀਰ ਤੇ ਪੰਜ ਕਰਮ ਇੰਦਰੇ–੧. ਹੱਥ ਪੈਰ ੨. ਟੱਟੀ ਦਾ ਸੁਰਾਖ ੩. ਪੇਸ਼ਾਬ ਦਾ ਸੁਰਾਖ ੪. ਮੂੰਹ ੫. ਇਹ ਅੰਨਮਯ ਕੋਸ਼ ਹੈ । ਪੰਜ ਗਿਆਨ ਇੰਦਰੇ—੧. ਕੰਨ ੨. ਅੱਖਾਂ ੩. ਨਾਸਾਂ ੪. ਜ਼ੁਬਾਨ ੫. ਸਰੀਰ ਦੀ ਚਮੜੀ ਤੇ ਸੂਖਮ ਸਰੀਰ ਮੇਂ ਬੁਧੀ । ਇਹ ਵਿਗਿਆਨ ਕੋਸ਼ ਹੈ । ਪੰਜ ਕਿਸਮ ਦੀ ਵਾਯੂ ਇਹ ਪ੍ਰਾਣਮਯ ਕੋਸ਼ ਹੈ। ਅਤੇ (ਕਾਰਣ ਸਰੀਰ ਅਗਿਆਨ) ਇਹ ਅਨੰਦਮਯ ਕੋਸ਼ ਹੈ । ਇਹ ਤਿੰਨਾਂ ਸਰੀਰਾਂ ਤੇ ਪੰਜ ਕੋਸ਼ਾਂ ਨੇ ਅੰਦਰਲੇ ਰੱਬ (ਸਾਖੀ ਆਤਮਾ) ਨੂੰ (ਢਕਿਆ) ਲੁਕਾਇਆ=ਆਵਰਣ ਕੀਤਾ ਹੋਇਆ ਹੈ । ਇਸ ਲਈ ਇਹਨਾਂ ਨੂੰ ਕੋਸ਼ ਕਿਹਾ ਜਾਂਦਾ ਹੈ । ਜੈਸੇ ਦੋ ਸਿਕੜਾਂ ਤੇ ਤੀਜੀ (ਗਿਰੀ) ਖਲ੍ਹ ਨੇ ਬਦਾਮ ਰੋਗਨ ਅੰਮ੍ਰਿਤ ਰੂਪੀ ਤੱਤ ਨੂੰ ਢਕਿਆ ਹੋਇਆ (ਲੁਕਾਇਆ) ਹੁੰਦਾ ਹੈ । ਇਹਨਾਂ ! ਜੀਵ ਦੇ ਤਿੰਨ ਸਰੀਰਾਂ ਰੂਪੀ ਤਿਹਟੜਾ ਬਾਜ਼ਾਰ

ਵਲ ਇਸ਼ਾਰਾ ਹੈ ਗੁਰੂ ਜੀ ਦਾ ।

ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ,
ਸਚੁ ਵਖਰੁ ਜਿਨਿ ਲਦਿਆ ਸੇ ਸਚੜੇ ਪਾਸਾਰ ॥

(ਆਦਿ ਗ੍ਰੰਥ, ਪੰਨਾ ੧੪੨੫)

ਜੈਸੇ ਹਦਵਾਣੇ ਦੇ ਖੋਪਰ, ਗੁੱਦੇ ਤੇ ਬੀਜਾਂ ਨੇ ਅੰਮ੍ਰਿਤ ਰੂਪੀ ਰਸ ਕੋ ਲੁਕਾਇਆ ਹੁੰਦਾ ਹੈ, ਜੇ ਕਿਸੇ ਬੱਚੇ ਕੋ (ਹਦਵਾਣਾ) ਤਰਬੂਜ ਫੜਾ ਦਿਉ ਤਾਂ ਉਹ ਉਪਰੋਂ ਖੋਪਰ ਹੀ ਖਾਣ ਲਗ ਜਾਏਗਾ । ਐਸੇ ਹੀ ਅਗਿਆਨੀ ਜੀਵ ਤਿੰਨ ਸਰੀਰ ਪੰਜ ਕੋਸ਼ ਕੋ ਹੀ ਆਪਣਾ ਆਪ ਸਮਝ ਕੇ ਅਗਿਆਨਤਾ ਵਿਚ ਆਪਣੇ ਵਾਸਤਵ ਸਰੂਪ (ਆਤਮਾਂ) ਦੇ ਰੱਸ ਤੋਂ ਭੁੱਲ ਕੇ ਵ੍ਰਿਸ਼ੇ ਵਿਕਾਰਾਂ ਦੇ ਰਸਾਂ ਕਸਾਂ ਕੋ ਭੋਗ ਰਿਹਾ ਹੈ । ਕਬੀਰ ਜੀ ਦਾ ਕਥਨ ਹੈ—

ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥

(ਆਦਿ ਗ੍ਰੰਥ, ਪੰਨਾ ੧੩੬੫)

ਭਾਵ, ਸੰਤ ਤਾਂ ਮੱਖਣ ਰੂਪੀ (ਤਤ ਵਸਤੂ) ਆਤਮ ਰਸ ਪੀ ਰਹੇ ਹਨ ਅਤੇ ਸੰਸਾਰ, ਲੱਸੀ ਰੂਪੀ ਅਨਾਤਮ ਪਿਸ਼ਾਬੀ ਖਾਣੇ ਖਾ ਕੇ ਪਾਪਾਂ ਦੇ ਭਾਗੀ ਬਣ ਰਿਹਾ ਹੈ । ਮਹਾਂ ਪੁਰਖਾਂ ਦਾ ਪ੍ਰਵਚਨ ਹੈ—

ਸੰਤ ਨ ਸਿਉ ਸਤਿ ਸੰਗ ਬਡੋ ਮਿਲ ਸੰਤਨ ਸਿਓ ਭਵ ਸਿੰਧ ਤਰੋ ਰੇ ।
ਜਉ ਸਤਿ ਸੰਗਤ ਨਾਹਿ ਮਿਲੇ ਕੁਛ ਦਾਨ ਕਰੋ ਅਰ ਨਾਮ ਰਰੋ ਰੇ ।
ਜਉ ਤੁਮ ਤੇ ਇਹ ਨਾਹਿ ਬਣੇ ਫਿਰ ਨਾਂ ਸਿਰ ਪਾਪਨ ਬੋਝ ਧਰੋ ਰੇ ।

ਅਖੀਰ ਅੱਕ ਕੇ ਕਹਿੰਦੇ ਹਨ—

ਪਾਪਨ ਤੇ ਜਉ ਨਾਹਿ ਬਚੋ ਇਸ ਜੀਵਨ ਤੇ ਮਰ ਜਾਣ ਖਰੋ ਰੇ ।

ਇਸ ਤਿੰਨ ਸਰੀਰ ਤੇ ਪੰਜ ਕੋਸ਼ ਨੂੰ ਤਿਹਟੜਾ ਬਾਜ਼ਾਰ ਕਿਹਾ ਹੈ ਗੁਰੂ ਜੀ ਨੇ । ਇਹਨਾਂ ਵਿਚ ਮਨ ਬੁਧੀ ਵਣਜਾਰੇ ਸੌਦਾ ਕਰ ਰਹੇ ਹਨ, ਨਿਤਾਪ੍ਰਤੀ, ਪ੍ਰੰਤੂ ਸਚੀ ਦਰਗਾਹ ਵਿਚ ਸਚੇ ਵਪਾਰੀ ਉਹੋ ਮੰਨੇ ਜਾਣਗੇ, ਜੋ ਬੰਦਗੀ ਅਤੇ ਦਾਨ ਰੂਪੀ ਰਾਸ ਦਾ ਵਪਾਰ ਕਰਕੇ ਸ਼ਾਹੂਕਾਰ ਬਣ ਕੇ ਜਾਣਗੇ ।

ਹੁਣ ਫੇਰ ਪਾਠਕ ਵੀਰ ਓਥੇ ਧਿਆਨ ਲੈ ਆਉਣ ਕਿ (ਸਚ) ਅੰਦਰਲੇ ਰੱਬ ਸਾਖੀ ਆਤਮਾਂ ਨੂੰ ਤਾਂ ਹੀ ਜਾਣਿਆ ਜਾਵੇਗਾ—

ਸਚੁ ਤਾ ਪਰ ਜਾਣੀਐ, ਜਾਂ ਆਤਮ ਤੀਰਥਿ ਕਰੇ ਨਿਵਾਸ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੈ ਨਿਵਾਸੁ ॥ (ਆਸਾ ਦੀ ਵਾਰ)

ਸਚ ਨੂੰ ਤਾਂ ਹੀ ਜਾਣ ਲਿਆ ਸਮਝੋ, ਜੇ ਮਨ ਨੇ ਆਪਣੇ ਕਾਰਣ ਸਰੂਪ ਤੀਰਥ ਮੇਂ ਚੁਭੀ ਲਾ ਲਈ ਹੈ । ਸਤਿਗੁਰੂ ਤੋ ਜੁਗਤ ਜਾਣ ਕੇ ਆਤਮ ਤੀਰਥ ਮੇਂ ਨਿਵਾਸ ਪਾ ਲਿਆ ਹੈ । ਹੁਣ ਧਰਤ ਕਾਇਆ ਸੋਧੀ ਗਈ, ਹਕ ਪਰਾਇਆ ਤਿਆਗ ਦਿੱਤਾ, ਮੰਦੇ ਆਚਰਣ ਵਾਲੇ ਸ਼ਰਾਬੀ ·

ਕਬਾਬੀ ਦੇ ਘਰ ਦਾ ਖਾਣਾ ਪੀਣਾ ਤਿਆਗ ਦਿੱਤਾ, ਹਰ ਸਮੇਂ ਪਵਿੱਤਰ ਰਹਿਣ, ਜੰਗਲ ਮੈਦਾਨ ਜਾ ਕੇ ਇਸ਼ਨਾਨ ਕਰਕੇ ਸਣੇ ਕੇਸੀਂ, ਕੱਪੜੇ ਬਦਲ ਕੇ ਪ੍ਰਸ਼ਾਦਾ ਫਿਰ ਛਕਣਾ ਹੈ ।ਪਿਸ਼ਾਬ ਕਰਕੇ ਜਲ ਵਰਤਣਾ ਹੈ । ਮੇਰੀ ਦਾਦੀ ਜੀ ਨੇ ਕਿਸੇ ਦੇ ਖੇਤ ਵਿਚੋਂ ਸਾਗ ਲਿਆ ਕੇ ਬਣਾ ਲਿਆ ਤੇ ਜਿਸ ਵੇਲੇ ਮੇਰੇ ਦਾਦਾ ਸੰਤ ਜਿਉਣ ਸਿੰਘ ਜੀ ਜੋ ਨਾਮਧਾਰੀ ਪੰਥ ਵਿਚ ਪੂਰਨ ਸੰਤਾਂ ਦੇ ਨਾਮ ਨਾਲ ਪੂਜੇ ਜਾਂਦੇ ਸਨ, ਉਨ੍ਹਾਂ ਦੇ ਅਗੇ ਪ੍ਰਸ਼ਾਦਾ ਪਰੋਸ ਕੇ ਰਖਿਆ ਤਾਂ ਮੇਰੇ ਦਾਦਾ ਜੀ ਨੇ ਪੁਛਿਆ ਕਿ ਨਿਹਾਲ ਕੌਰੇ, ਆਪਣਾ ਸਾਗ ਤਾਂ ਅਜੇ ਹੋਇਆ ਹੀ ਨਹੀਂ, ਇਹ ਸਾਗ ਕਿਥੋਂ ਲਿਆਂਦਾ ਹੈ ? ਤਾਂ ਦਾਦੀ ਜੀ ਨੇ ਕਿਹਾ ਕਿ ਨੰਬਰਦਾਰ ਸੋਹਣ ਸਿੰਘ ਹੋਰੀਂ ਜੁ ਸਾਡੇ ਖੇਤੋਂ ਲੈ ਔਂਦੇ ਹਨ, ਉਨ੍ਹਾਂ ਦੇ ਖੇਤੋਂ ਮੈਂ ਲੈ ਆਂਦਾ ਹੈ । ਇਹ ਸੁਣ ਕੇ ਦਾਦਾ ਜੀ ਨੇ ਕਿਹਾ ਕਿ ਇਹ ਸਾਗ ਨਿਗੁਰਿਆਂ ਦੇ ਖੇਤ ਦਾ ਹੈ ਅਤੇ ਨਾਲੇ ਪਰਾਇਆ ਹਕ ਹੈ, ਇਸ ਨੂੰ ਸਮੇਤ ਤੌੜੀ ਛੱਪੜ ਵਿਚ ਸੁਟ ਕੇ ਆਓ । ਇਸ ਤੌੜੀ ਵਿਚ ਸਾਗ ਫਿਰ ਵੀ ਨਹੀਂ ਬਣਾਉਣਾ। ਸੋ ਏਸ ਨੂੰ ਗੁਰਮਤ ਕਿਹਾ ਜਾਂਦਾ ਹੈ ਅਤੇ ਐਸੇ ਸਰੀਰ ਤੇ ਮਨ ਰੂਪੀ ਧਰਤੀ ਸਾਧੀਏ ਤਾਂ ਨਾਮ ਰੂਪ ਬੀਜ ਪੌਣ ਦੇ ਜੋਗ ਹੁੰਦੀ ਹੈ । ਹੁਣ ਧਰਤੀ ਤਾਂ ਸਾਧੀ ਗਈ, ਹੁਣ ਨਾਮ ਰੂਪੀ ਬੀਜ਼ ਬੀਜਣ ਦੀ ਜੁਗਤ ਵੀ ਸਤਿਗੁਰੂ ਜੀ ਪਾਸੋਂ ਪੁਛ ਕੇ ਹੀ ਬੀਜਾਂਗੇ ਤਾਂ ਹੀ ਉਗੇਗਾ, ਨਹੀਂ ਤਾਂ ਜਿਵੇਂ ਅਨਜਾਣ ਕਿਰਸਾਨ ਦਾ ਬੀਜ ਬੀਜਿਆ ਉਗਦਾ ਹੀ ਨਹੀਂ, ਕਿਉਂਕਿ ਜਾਂ ਤਾਂ ਉਹ ਹਲ ਥੋੜ੍ਹਾ ਲਾਏਗਾ ਤੇ ਬੀਜ ਸੁਕੀ ਮਿੱਟੀ ਮੇਂ ਹੀ ਰਹਿ ਜਾਏਗਾ ਉਸ ਨੂੰ ਗਿੱਲ ਨਹੀਂ ਮਿਲੇਗੀ, ਤਾਂ ਉਹ ਉਗੇਗਾ ਨਹੀਂ, ਜਾਂ ਫਿਰ ਉਹ ਹਲ ਡੂੰਘਾ ਲਾਏਗਾ ਤਾਂ ਉਸ ਬੀਜ ਦਾ ਅੰਕੁਰ ਉਪਰ ਆਈ ਮਿੱਟ. ਦਾ ਵਜ਼ਨ ਚੁਕ ਨਹੀਂ ਸਕੇਗਾ ਤਾਂ ਵੀ ਬੀਜ ਨਹੀਂ ਉਗ ਸਕੇਗਾ । ਐਸੇ ਹੀ ਗੁਰੂ ਜੀ ਪਾਸੋਂ ਭਜਨ ਕਰਨ ਦੀ ਜੁਗਤ ਪੁਛੇ ਬਿਨਾਂ ਬੰਦਗੀ ਕੀਤੀ ਨਿਸਫਲ ਹੀ ਜਾਏਗੀ । ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ ਸੀ ਕਿ ਜੇਹੜਾ ਗੁਰੂ ਜੀ ਪਾਸੋਂ ਪੁਛ ਕੇ ਭਜਨ ਨਹੀਂ ਕਰੇਗਾ ਮਤਲਬ ਭਜਨ ਪੁਛੇ ਬਿਨਾਂ ਹੀ ਕਰੇਗਾ, ਉਸ ਦਾ ਦੋਹੀਂ ਜਹਾਨੀਂ ਐਥੇ ਵੀ ਤੇ ਉਥੇ ਵੀ ਮੂੰਹ ਕਾਲਾ ਹੋਏਗਾ । ਬਾਣੀ ਮੇਂ ਵੀ ਫੁਰਮਾਨ ਹੈ ਕਿ—

ਮਨਮੁਖ ਭਗਤ ਕਰੇ ਬਿਨੁ ਸਤਿਗੁਰ
ਬਿਨ ਸਤਿਗੁਰ ਭਗਤਿ ਨ ਹੋਈ ਰਾਮ ।।

ਕਾਰਣ ਕੀ ?

**ਉੱਤਰ—** ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮੇ ਦੁਖੁ ਹੋਈ ਰਾਮ ।।

(ਆਦਿ ਗ੍ਰੰਥ, ਪੰਨਾ ੭੬੮)

ਜਿਸ ਦਾ ਭਾਵ ਹੈ ਕਿ (ਮਨਮੁਖ) ਮਨਮਤੀਆ ਗੁਰੂ ਧਾਰਣ ਤੋਂ ਬਿਨਾਂ ਹੀ ਮਨਮਤਿ ਸੋ ਬਿਨਾਂ ਭਜਨ ਪੁਛਣ ਤੋਂ ਹੀ ਭਗਤੀ ਕਰਦਾ ਹੈ ਤਾਂ ਉਸ ਭਗਤੀ ਕੀਤੀ ਦਾ ਕੋਈ ਫਲ ਨਹੀਂ, ਕਿਉਂ ਕਿ ਉਹ ਹਉਮੈ ਤੇ ਅਗਿਆਨਤਾ ਦੇ ਦੀਰਘ ਰੋਗ ਵਿਚ ਗ੍ਰਸਿਆ ਹੈ ਤੇ ਹਉਮੈ ਵਿਚ ਜੋ ਵੀ ਕਰਦਾ ਹੈ ਸੋ ਨਿਸਫਲ ਹੈ ਤੇ ਉਹ ਮਰੇ ਜੰਮੇਗਾ ਤੇ ਦੁਖੀ ਵੀ ਹੋਵੇਗਾ । ਗੁਰੂ ਵਾਕ ਹੈ—

ਤੀਰਥ ਬਰਤ ਅਰ ਦਾਨ ਕਰਿ ਮਨ ਮੈ ਧਰੈ ਗੁਮਾਨ ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥
(ਆਦਿ ਗ੍ਰੰਥ, ਪੰਨਾ ੧੪੨੮, ਭੋਗ ਦੇ ਸਲੋਕ)

ਤਥਾ : ਹਉਂ ਹਉਂ ਕਰਮ ਕਮਾਣੇ ਤੇਤੇ ਬੰਧ ਗਲਾਣੇ ॥
ਮੇਰੀ ਮੇਰੀ ਧਾਰੀ ਓਹਾ ਪੈਰ ਲੋਹਾ ਰੀ ॥

**ਅਰਥ**—ਉਪਰਲੇ ਪ੍ਰਮਾਣ ਦਾ ਅਰਥ ਇਹ ਹੈ ਕਿ ਜੋ ਤੀਰਥ ਇਸ਼ਨਾਨ ਤੇ ਦਾਨ, ਵਰਤ (ਹਉਮੈ) ਗੁਮਾਨ ਸਹਿਤ ਕਰਦਾ ਹੈ ਕਿ ਮੈਂ ਕਰਦਾ ਹਾਂ, ਸੋ ਹਾਥੀ ਦੇ ਇਸ਼ਨਾਨ ਵਾਂਗਰ ਨਿਸਫਲ ਹਨ । ਜਿਵੇਂ ਹਾਥੀ ਕਰਾਉਂਦੇ ਹਨ ਤੇ ਹਾਥੀ ਉਸੇ ਵੇਲ ਸੁੰਢ ਨਾਲ ਮਿੱਟੀ ਘੱਟਾ ਚੁੱਕ ਕੇ ਆਪਣੇ ਉਤੇ ਪਾ ਲੈਂਦਾ ਹੈ । ਦੂਜੇ ਪ੍ਰਮਾਣ ਦਾ ਅਰਥ ਹੈ ਕਿ ਜੋ ਹਉ ਹਉਮੈ ਵਿਚ ਕਰਮ ਅਗਿਆਨੀ ਕਰਦਾ ਹੈ, ਉਹੋ ਕਰਮ ਉਸ ਦੇ ਗਲ਼ ਦਾ ਬੰਧਨ ਬਣ ਜਾਂਦੇ ਹਨ, ਤੇ ਜੋ ਅਗਿਆਨੀ ਨੇ ਮੇਰੀ ਮੇਰੀ ਧਾਰੀ ਹੋਈ ਹੈ, ਸੋ ਇਸ ਦੇ ਪੈਰਾਂ ਮੇਂ ਲੋਹੇ ਦਾ (ਬੇੜੀ) ਸੰਗਲ ਵੱਜ ਜਾਂਦਾ ਹੈ । ਇਸ ਵਿਚ ਹਉਮੈ ਹੀ ਕਾਰਨ ਹੈ ।

ਤਥਾ : ਜਬ ਇਹੁ ਜਾਨੈ ਮੈ ਕਿਛੁ ਕਰਤਾ, ਤਬ ਲਗ ਗਰਭ ਜੋਨਿ ਮਹਿ ਫਿਰਤਾ ॥
(ਆਦਿ ਗ੍ਰੰਥ, ਪੰਨਾ ੨੩੫)

ਜੇ ਗੁਰੂ ਜੀ ਤੋਂ ਭਜਨ ਤੇ ਭਜਨ ਕਰਨ ਦੀ ਜੁਗਤ ਪੁਛ ਕੇ ਭਜਨ ਕਰੇਗਾ ਤਾਂ ਸਿਆਣੇ ਜ਼ਿਮੀਂਦਾਰ ਵਾਂਗਰ ਨਾਮ ਬੀਜ ਪੂਰਾ ਉਗੇਗਾ । ਇਹੋ ਗੁਰੂ ਜੀ ਦਾ ਫੁਰਮਾਨ ਹੈ ਕਿ 'ਪ੍ਰਭ ਕਾ ਸਿਮਰਨ ਸਾਧ ਕੈ ਸੰਗ ॥' ਗੁਰ ਫੁਰਮਾਨ ਹੈ—

ਗੁਰ ਸਤਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠ ਹਰਿ ਨਾਮੁ ਧਿਆਵੈ ॥
ਉਦਮ ਕਰੇ ਭਲਕੇ ਪ੍ਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ, ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰ ਚੜੈ ਦਿਵਸ ਗੁਰ ਬਾਣੀ ਗਾਵੈ, ਬਹਿਦਿਆਂ ਉਠਦਿਆ ਹਰਿ ਨਾਮ ਧਿਆਵੈ॥
(ਆਦਿ ਗ੍ਰੰਥ, ਪੰਨਾ ੩੦੫)

**ਅਰਥ**— ਜੋ ਪੂਰੇ ਗੁਰੂ ਦਾ ਸਿੱਖ ਸਦਾਉਂਦਾ ਹੈ, ਸੋ ਅੰਮ੍ਰਿਤ ਵੇਲੇ ਉਠ ਕੇ ਗੁਰੂ ਦੀ ਦੱਸੀ ਜੁਗਤ ਅਨੁਸਾਰ (ਹਰੀ ਗੁਰੂ) ਹਰੀ ਦਾ ਸਰੂਪ ਜੋ ਆਪਣਾ ਗੁਰੂ ਹੈ, ਕਿਉਂਕਿ ਜੇ ਏਥੇ (ਹਰੀ) ਨਿਰਗੁਣ ਦਾ ਨਾਮ ! ਅਰਥ ਕਰੀਏ ਤਾਂ ਏਥੇ ਅਜੇ ਨਿਰਗੁਣ ਦੀ ਅਵਸਥਾ ਦਾ ਵਿਸ਼ਾ ਨਹੀਂ ਚਲ ਰਿਹਾ । ਅਜੇ ਉਪਾਸਨਾ ਦਾ ਆਰੰਭ ਹੀ ਹੋ ਰਿਹਾ ਹੈ । ਤੇ ਗੁਰ ਫੁਰਮਾਨ ਹੈ —

ਗੁਰ ਕੀ ਮੂਰਤਿ ਮਨੁ ਮਹਿ ਧਿਆਨੁ, ਗੁਰ ਕੈ ਸਬਦਿ ਮੰਤਰੁ ਮਨੁ ਮਾਨੁ ॥

ਭਾਵ ਹੈ ਕਿ ਗੁਰੂ ਦੇ ਚਰਨਾਂ ਵਿਚ ਜਾਂ ਗੁਰੂ ਦੇ ਸਰੂਪ ਵਿਚ ਮਨ ਜੋੜੇ । ਕਿਉਂਕਿ ਗੁਰੂ ਫੁਰਮਾਨ ਹੈ—

ਸਤਿਗੁਰ ਦੇਉ ਪ੍ਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥

(ਆਦਿ ਗ੍ਰੰਥ, ਪੰਨਾ ੧੨੬੪)

ਤਥਾ : ਗੁਰ ਮੂਰਤਿ ਸਿਉ ਲਾਇ ਧਿਆਨੁ, ਈਹਾ ਊਹਾ ਪਾਵੈ ਮਾਨੁ ॥

(ਆਦਿ ਗ੍ਰੰਥ, ਪੰਨਾ ੧੯੨)

ਤਥਾ : ਸਤਿਗੁਰ ਵਿਚ ਆਪ ਰਖਿਓਨ ਕਰ ਪਰਗਟ ਆਖ ਸੁਣਾਇਆ ॥

(ਆਸਾ ਦੀ ਵਾਰ)

ਐਸੇ ਅਨੇਕਾਂ ਪ੍ਰਮਾਣ ਹਨ ਜੋ ਹਰੀ ਤੇ ਗੁਰੂ ਨੂੰ ਇਕੋ ਹੀ ਦਸਦੇ ਹਨ । ਜੇ ਲਿਖਾਂ ਤਾਂ ਪੁਸਤਕ ਬੋਝਲ ਹੁੰਦੀ ਹੈ । ਅੰਮ੍ਰਿਤ ਵੇਲੇ ਉਠ ਕੇ ਗੁਰੂ ਦਾ ਚੁਅਖਰਾ ਜਾਪ ਜਪੈ । ਜੋ ਅੰਮ੍ਰਿਤ ਵੇਲੇ ਉਦਮ ਕਰਕੇ, ਇਸ਼ਨਾਨ ਕਰਕੇ ਜਾਪ ਜਪਦਾ ਹੈ, ਉਸਨੂੰ ਅੰਮ੍ਰਿਤਸਰ ਦੇ ਸਰੋਵਰ ਦਾ ਇਸ਼ਨਾਨ ਘਰੇ ਹੀ ਹੋ ਗਿਆ ਸਮਝੋ । ਗੁਰੂ ਦੇ (ਉਪਦੇਸ਼) ਜੁਗਤ ਦੱਸੀ ਅਨੁਸਾਰ (ਹਰੀ) ਆਪਣੇ ਗੁਰੂ ਦਾ ਜਾਪ ਜਪੇ, ਉਸ ਦੇ ਮਹਾਂ ਪਾਪਾਂ ਦਾ ਦੋਸ਼ ਨਵਿਰਤ ਹੋ ਜਾਂਦਾ ਹੈ । ਫਿਰ ਦਿਨ ਚੜ੍ਹੇ ਨਿਤਨੇਮ ਦੀ ਬਾਣੀ ਪ੍ਰੇਮ ਨਾਲ ਵਿਚਾਰ ਵਿਚਾਰ ਕੇ ਮਨ ਪਾਸੋਂ ਬਾਣੀ ਪੜ੍ਹਾਵੇ, ਫਿਰ ਘਰ ਦੇ ਵਿਹਾਰ ਹੱਥਾਂ ਪੈਰਾਂ ਨਾਲ ਕਰੇ, ਤੇ ਮਨ ਨਾਲ ਸੁਾਸ ਸੁਾਸ ਜਾਪ ਜਪਦਾ ਹੀ ਰਹੇ, ਤਾਂ ਕਿ ਮਨ ਨੂੰ ਹੋਰ ਵਿਚਾਰ ਫੁਰਨ ਹੀ ਨਾ, ਤੇ ਮਨ ਸੈਟ ਹੀ ਰਹੇ । ਤਾਂ ਕਿ ਮਨ ਛੇਤੀ (ਇਕਾਗਰ) ਵੱਸ ਹੋ ਜਾਵੇ । ਜਦੋਂ ਨਿਤਨੇਮ ਕਰਨ ਬੈਠੋ ਤਾਂ ਆਪਣੇ ਗੁਰੂ ਤੋਂ ਅਰਦਾਸ ਵਿਚ ਇਹੋ ਮੰਗ ਮੰਗੋ ਕਿ ਹੇ ਮੇਰੇ ਸਤਿਗੁਰੂ ! ਮਨ ਦੀ ਇਕਾਗਰਤਾ ਬਖਸ਼ੋ । ਕਿਉਂਕਿ ਇਸ ਮੰਗ ਦੇ ਬਰਾਬਰ ਹੋਰ ਕੋਈ ਮੰਗ ਲਾਹੇਵੰਦ ਨਹੀਂ । ਇਹੋ ਮੰਗ ਜਨਮ ਮਰਨ ੮੪ ਲਖ ਜੂਨਾਂ ਦੇ ਬੰਧਨਾਂ ਤੋਂ ਮੁਕਤ ਕਰਾਉਣ ਵਾਲੀ ਹੈ । ਹੋਰ ਸਭ ਮੰਗਾਂ ਫਸਾਉਣ ਵਾਲੀਆਂ ਹਨ। ਕਿਉਂ ਕਿ ਗੁਰ ਫੁਰਮਾਨ ਹੈ —

ਮਨ ਬਸ ਆਵੈ ਨਾਨਕਾ ਜੇ ਪੂਰਨ ਕ੍ਰਿਪਾ ਹੋਇ ॥

(ਆਦਿ ਗ੍ਰੰਥ, ਪੰਨਾ ੨੯੮)

ਹੁਣ ਚਾਰ ਖਾਣੀਆਂ ਤੋਂ ਚਾਰ ਬਾਣੀਆਂ ਦੀ ਜਾਣਕਾਰੀ ਬਾਰੇ ਵੀ ਕੁਝ ਵਿਚਾਰ ਕਰ ਲਈਏ ।

**ਅੰਡਜ ਜੇਰਜ ਸੇਤਜ ਉਤਭੁਜ :**

ਆਂਡਿਆਂ ਤੋਂ ਉਤਪਤੀ ਹੋਣ ਵਾਲੀਆਂ ਅੰਡਜ ਹਨ।

ਜਿਓਰ ਵਿਚੋਂ ਉਤਪਤ ਹੋਣ ਵਾਲੀਆਂ ਜੇਰਜ ਹਨ ।

ਸੇਤਜ : ਮੁੜ੍ਹਕੇ, ਪਸੀਨੇ ਤੋਂ ਉਤਪਤ ਜੂੰਆਂ,ਲੀਖਾਂ ਆਦਿ ਸੇਤਜ ਹਨ ।

ਉਤਭੁਜ : ਜ਼ਮੀਨ ਵਿਚੋਂ ਉਗਣ ਵਾਲੇ ਦਰਖਤ, ਖੇਤੀਆਂ, ਪਹਾੜ ਉਤਭੁਜ ਕਹੀਆਂ ਜਾਂਦੀਆਂ ਹਨ ।

ਚਾਰ ਬਾਣੀਆਂ ਇਹ ਹਨ : ਪਰਾ, ਪਸਪਾ, ਮਧਮਾ ਅਤੇ ਬੈਖਰੀ ।

ਨਿਰਣਾ—ਨਾਭੀ ਆਕਾਸ਼ ਮੇਂ ਹਵਾ ਬਣ ਕੇ ਆਤਮ ਸੱਤਹ ਸੇ ਉਪਰ ਕੋ ਉਠਦੀ ਹੈ। ਇਸ ਦੇ ਸ਼ੁਰੂਆਤ ਕੋ ਪਰਾ ਕਿਹਾ ਜਾਂਦਾ ਹੈ ਅਤੇ ਹਿਰਦੇ ਮੇਂ ਪਹੁੰਚੀ ਕੋ ਪਸਪਾ ਕਹਿੰਦੇ ਹਨ। ਗਲੇ ਮੇਂ ਪਹੁੰਚੀ ਕੋ ਮਧਮਾ ਕਹਿੰਦੇ ਹਨ ਅਤੇ ਬਾਹਰ ਉਚੀ ਬੋਲਣ ਕੋ ਬੈਖਰੀ ਕਹਿੰਦੇ ਹਨ। ਜੋ ਅਸੀਂ ਉਚੀ ਉਚੀ ਭਜਨ ਕਰਦੇ ਹਾਂ, ਉਸ ਨਾਲੋਂ ਮਧਮਾ ਮੇਂ ਭਜਨ ਕਰਨ ਦਾ ਹਜ਼ਾਰ ਗੁਣਾਂ ਅਧਿਕ ਫਲ ਹੈ । ਇਸਤੋਂ ਉਤਲੀ ਭਗਤੀ ਸਿਮਰਨ ਹੈ । ਮਧਮਾ ਭਗਤੀ ਨਾਲੋਂ ਪਸਪਾ ਮੇਂ (ਸਿਮਰਨ) ਚਿੰਤਨ ਆਪਣੇ ਆਪ ਦਾ ਹਜ਼ਾਰਾਂ ਹੀ ਗੁਣਾਂ ਅਧਿਕ ਫਲ ਹੈ। ਪਸਪਾ ਤੋਂ ਪਰਾ ਮੇਂ ਜਾ ਕੇ ਬ੍ਰਿਤੀ ਆਪਣੇ ਕਾਰਨ ਸਰੂਪ ਮੇਂ ਸੰਪਰਕ ਹੋਈ ਬ੍ਰਿਤੀ ਕੋ ਬ੍ਰਹਮਾਕਾਰ ਬ੍ਰਿਤੀ ਕਿਹਾ ਜਾਂਦਾ ਹੈ । ਏਸੇ ਹੀ ਅਵਸਥਾ ਮੇਂ ਬ੍ਰਿਤੀ ਆਪਣੇ ਮੂਲ ਸਰੂਪ ਆਤਮਾਂ ਮੇਂ ਲੈਅ ਹੋ ਜਾਂਦੀ ਹੈ । ਪ੍ਰੰਤੂ ਇਸ ਅਵਸਥਾ ਮੇਂ ਲੈਅ ਹੋਈ ਬ੍ਰਿਤੀ ਕੋ ਪ੍ਰਾਰਭਧ ਫਿਰ ਜਗਾ ਲੈਂਦੀ ਹੈ ਕਿਉਂਕਿ ਪ੍ਰਾਰਭਧ ਕਰਮ ਅਮੇਟ ਹੈ, ਗਿਆਨੀ ਔਰ ਅਗਿਆਨੀ ਦੋਨੋਂ ਕਾ ਹੀ ਮਨ ਪ੍ਰਾਰਭਧ ਦੇ ਅਧੀਨ ਹੀ ਵਰਤਦਾ ਹੈ । ਇਹ ਨਿਰਣਾ ਅਗੇ ਗਿਆਨ ਕਾਂਡ ਮੇਂ ਪੜ੍ਹ ਲਵੋਗੇ । ਏਸ ਮੰਜ਼ਲ ਮੇਂ ਨਿਵਾਸ ਪਾ ਗਈ (ਬੁਧੀ) ਬ੍ਰਿਤੀ ਕੋ ਕਿਸੇ ਵੀ ਫਲ ਦੀ ਲੋੜ ਨਹੀਂ ਇਥੇ ਜੋ ਪਾਉਣਾ ਸੀ ਪਾ ਲਿਆ । ਇਥੇ ਬੁਧੀ ਜੀਵਨ ਮੁਕਤ ਹੋ ਗਈ । ਏਸ ਮੰਜ਼ਲ ਤੇ ਪਹੁੰਚੇ (ਬ੍ਰਹਮ) ਆਤਮ ਗਿਆਨੀ ਨੂੰ ਹੀ ਗੁਰੂ ਜੀ ਨੇ ਫੁਰਮਾਇਆ ਹੈ—

ਮੁਕਤਿ ਬਪੜੀ ਭੀ ਗਿਆਨੀ ਤਿਆਗੇ ।। (ਆਦਿ ਗ੍ਰੰਥ, ਪੰਨਾ ੧੦੭੮)

ਪਾਠਕ ਵੀਰੋ ! ਹੁਣ ਫਿਰ ਉਥੇ ਆ ਜਾਉ ਕਿ ਮਨ ਜਿਤਿਆਂ ਜਗ ਕਿਵੇਂ ਜਿਤਿਆ ਜਾਂਦਾ ਹੈ ?

ਮਨ ਜੀਤੈ ਜਗ ਜੀਤ ।। (ਜਪੁ ਸਾਹਿਬ)

ਭਾਵ ਹੈ ਕਿ ਜਿਨ੍ਹਾਂ ਸੰਤਾਂ ਨੇ ਮਨ ਕੋ, ਮਨ ਦੇ ਕਾਰਨ ਸਰੂਪ ਸਾਖੀ ਆਤਮਾਂ ਮੇਂ ਲੀਨ ਕਰ ਲਿਆ ਹੈ, ਉਨ੍ਹਾਂ ਨੇ ਮਨ ਦੇ ਕਲਪਿਤ ਜਗਤ ਨੂੰ ਜਿੱਤ ਲਿਆ ਹੈ । ਜਿਸ ਅਵਸਥਾ ਤੁਰੀਆ ਮੇਂ ਮਨ ਆਪਣੇ ਮੂਲ ਸਰੂਪ ਮੇਂ ਲੈਅ ਹੋਇਆ ਹੁੰਦਾ ਹੈ, ਉਸ ਸਮੇਂ ਆਪਣੇ ਸੇ ਭਿੰਨ ਹੋਰ ਕੁਝ ਵੀ ਨਹੀਂ ਹੁੰਦਾ । ਅਤੇ ਉਸ ਅਵਸਥਾ ਤੋਂ ਸੰਪਰਕ ਟੁਟ ਜਾਣ ਵੇਲੇ ਵੀ ਇਹ ਜਗ ਨਹੀਂ ਰਹਿੰਦਾ । ਇਹੋ ਜਗ ਬ੍ਰਹਿਮ ਸਰੂਪ ਮੇਂ ਬਦਲ ਜਾਂਦਾ ਹੈ । ਇਸ ਵਾਸਤੇ ਸਦਾ ਲਈ ਹੀ ਜਿਤਿਆ ਜਾਂਦਾ ਹੈ । ਜੈਸੇ ਹਨੇਰਾ ਦੋਸ਼ ਸੇ ਰੱਸੀ ਮੇਂ ਸਰਪ ਭਰਮ ਭ੍ਹਾਸ ਆਇਆ, ਜਦ ਚਾਨਣ ਸੇ ਹਨੇਰਾ ਦੋਸ਼ ਦੂਰ ਹੋਏ, ਉਹੋ ਸਰਪ ਰੱਸੀ ਰੂਪ ਮੇਂ ਬਦਲ ਗਿਆ । ਹੈ ਪਹਿਲੇ ਵੀ ਰੱਸੀ ਸੀ, ਹਨੇਰਾ ਦੋਸ਼ ਸੇ ਹੀ ਸਰਪ ਭਾਸ ਆਇਆ ਸੀ । ਐਸੇ ਹੀ ਜਗ ! ਬ੍ਰਹਮ ਮੇਂ ਤੀਨ ਕਾਲ ਹੀ ਨਹੀਂ ਹੈ, ਨਾ ਪਿਛੇ ਸੀ ਨਾ ਹੁਣ ਹੈ, ਨਾ ਅਗੇ ਹੋਏਗਾ । ਗੁਰ ਫੁਰਮਾਨ ਹੈ :

ਆਦਿ ਸਚੁ ਜੁਗਾਦਿ ਸਚੁ
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ।। (ਜਪੁ ਸਾਹਿਬ)

ਮੈਂ ਪਿਛੇ ਵੀ ਲਿਖ ਆਇਆ ਹਾਂ ਕਿ ਬ੍ਰਹਮ ਮੇਂ ਜਗ ! ਮਨ ਦੇ ਭਰਮ ਸੇ ਹੀ ਭਾਸਦਾ

ਹੈ । ਸੁਆਮੀ ਨਿਸਚਲ ਦਾਸ ਕਰਤੇ ਵੀਚਾਰ ਸਾਗਰ ਦੇ ਲਿਖਦੇ ਹਨ—

ਜਾਗਰਤ ਮੇਂ ਜੋ ਪ੍ਰਪੰਚ ਪ੍ਰਭਾਸਤ ਏਹ ਸਭ ਬੁਧ ਬਿਲਾਸ ਬਨਿਓ ਹੈ ।।
ਜਿਉ ਸੁਪਨੇ ਕੋਊ ਭੋਗੇ ਨਾ ਭੋਗ ਤੋਊ ਇਕ ਚਿਤ੍ਰ ਬਚਿਤ੍ਰ ਜਨਿਓ ਹੈ ।।
ਲੀਨ ਸੁਖ ਪਤੀ ਮੇਂ ਮਤਿ ਹੋ ਤਹਾਂ ਭੇਦ ਭਗੈ ਇਕ ਰੂਪ ਗਨਿਓ ਹੈ ।।
ਬੁਧ ਕਹੀ ਜੋ ਮਨੋਰਥ ਮਾਤਰ ਸੋ ਨਿਸਚਲ ਬੁਧ ਪ੍ਰਕਾਸ ਭਨਿਓ ਹੈ ।।

**ਅਰਥ**—ਜਾਗਰਤ ਅਵਸਥਾ ਤੇ ਸੁਪਨੇ ਮੇਂ ਜੋ (ਪ੍ਰਪੰਚ) ਝੂਠਾ ਹੀ ਜਗ ਭਾਸਦਾ ਹੈ, ਇਹ ਸਭ ਬੁਧੀ ਦਾ ਹੀ (ਬਿਲਾਸ) ਤਮਾਸ਼ਾ ਬਣਿਆ ਹੋਇਆ ਹੈ । ਮਿਸਾਲ ਦੇਂਦੇ ਹਨ ਕਿ ਜਿਵੇਂ ਸੁਪਨੇ ਮੇਂ ਪੁਰਸ਼ ਕੇ ਪਾਸ ਭੋਗ ਦਾ ਸਾਧਨ ਇਸਤ੍ਰੀ ਦੇ ਨਾ ਹੁੰਦਿਆਂ ਵੀ ਬਚਿਤ੍ਰ ਹੀ (ਚਿਤ੍ਰ) ਇਸਤ੍ਰੀ ਭਾਸ ਆਉਂਦੀ ਹੈ । ਫਿਰ ਸੁਖਪਤੀ ਅਵਸਥਾ ਮੇਂ ਬੁਧੀ ਲੀਨ ਹੋ ਜਾਂਦੀ ਹੈ ਤਦ ਬੁਧੀ ਦੇ ਕਾਰਜ ਸੁਪਨੇ ਦੀ ਤਿਲ ਸਮਾਨ ਵਸਤੂ ਵੀ ਨਹੀਂ ਰਹਿ ਜਾਂਦੀ । ਇਕੋ ਸਾਖੀ ਆਤਮਾਂ ਹੀ ਸੁਖ ਸਰੂਪ ਹੋ ਕੇ ਭਾਸਦਾ ਹੈ । ਤਾਂ ਤੇ ਨਿਸਚਲ ਦਾਸ ਜੀ ਕਹਿੰਦੇ ਹਨ—

ਬੁਧ ਜੋ ਮਨ ਦਾ ਮਨੋਰਥ ਹੈ, ਸੋ ਜਾਗ੍ਰਤ ਸੁਪਨਾ ਬੁਧ ਹੀ ਰਚਦੀ ਹੈ । ਬੁਧ ਹੀ ਬ੍ਰਹਮਾ ਹੈ । ਜਦੋਂ ਮਨ ਬੁਧ ਹੈ, ਤਦੋਂ ਹੀ ਜਗ ਹੈ । ਸੁਖਪਤ ਮੇਂ ਬੁਧ ਨਹੀਂ ਤਦੋਂ ਜਗ ਵੀ ਨਹੀਂ ।

**ਸ਼ੰਕਾ**—ਮਨ ਜਿਤਣੇ ਸੇ ਸਾਰਾ ਜਗ ਕਿਵੇਂ ਜਿਤਿਆ ਜਾਂਦਾ ਹੈ ? ਹੋਰਾਂ ਪੁਰਸ਼ਾਂ ਨੂੰ ਤਾਂ ਜਗ ਫੇਰ ਵੀ ਦਿਸਦਾ ਹੀ ਹੁੰਦਾ ਹੈ ।

**ਉੱਤਰ**—ਹੋਰ ਪੁਰਸ਼ਾਂ ਦਾ ਮਨ ਅਜੇ (ਆਜ਼ਾਦ) ਅਵਾਰਾ ਹੁੰਦਾ ਹੈ । ਉਹ ਅਵਾਰਾ ਮਨ ਜਗ ਰਚ ਰਿਹਾ ਹੁੰਦਾ ਹੈ । ਉਨ੍ਹਾਂ ਪੁਰਸ਼ਾਂ ਦੇ ਮਨ ਵਿਚੋਂ ਸੁਪਨੇ ਦੇ ਮਨ ਵਾਂਗਰ ਜਗ ਭਾਸ ਰਿਹਾ ਹੁੰਦਾ ਹੈ । ਸੁਪਨੇ ਤੋਂ ਹੀ ਤਾਂ ਪਤਾ ਲਗਦਾ ਹੈ ਕਿ ਜਗ ਮਨ ਹੀ ਰਚਦਾ ਹੈ । ਜਾਗਰਤ ਦਾ ਜਗ ! (ਅਗਿਆਨ ਰੂਪੀ ਨਿੰਦ੍ਰਾ ਮੇਂ ਸੁਪਨਾ ਹੈ) ਸੁਪਨੇ ਦਾ ਜਗ ! ਅਗਿਆਨ ਤੇ ਨਿੰਦ੍ਰਾ ਦੋਸ਼ ਦੋਹਾਂ ਮੇਂ ਸੁਪਨਾ ਹੈ । ਇਸ ਲਈ ਸੁਪਨੇ ਦਾ ਜਗ ਦੋ ਦੋਸ਼ ਹੋਣ ਕਰਕੇ ਦਿਨ ਦੇ ਸੁਪਨੇ ਨਾਲੋਂ ਕੁਝ ਮੱਧਮ ਪ੍ਰਕਾਸ਼ ਵਾਲਾ ਹੁੰਦਾ ਹੈ, ਹੋਰ ਕੋਈ ਫਰਕ ਨਹੀਂ । ਇਹ ਸ਼ੰਕਾ ਸਮਾਧਾਨ ਗਿਆਨ ਦੇ ਗ੍ਰੰਥਾਂ ਵਿਚ ਪੂਰਨ ਤੌਰ ਤੇ ਸਿੱਧ ਕੀਤਾ ਹੋਇਆ ਹੈ, ਉਥੋਂ ਵੇਖ ਸਕਦੇ ਹੋ, ਮੈਂ ਲਿਖਾਂ ਤਾਂ ਪੁਸਤਕ ਵਧਦੀ ਹੈ । ਮੇਰੀ ਅਵਸਥਾ ਵੀ ਬਿਰਧ ਹੈ, ਲਿਖਦੇ ਦਾ ਹੱਥ ਕੰਬਦਾ ਹੈ, ਅੱਖਰ ਜੁੜ ਕੇ ਹੋਰ ਦੇ ਹੋਰ ਹੋ ਜਾਂਦੇ ਹਨ । ਚੇਤਾ ਭੁਲ ਕੇ ਕਈ ਅੱਖਰ ਵਿਚਾਲੇ ਲਿਖਣੋਂ ਰਹਿ ਜਾਂਦੇ ਹਨ, ਉਹ ਅੱਖਰ ਫੇਰ ਉਪਰ ਲਿਖਦਾ ਹਾਂ । ਵਿਹਲੇ ਬੈਠੇ ਦਾ ਮਨ ਕਹਿੰਦਾ ਹੈ, ਸਤਿਗੁਰੂ ਜੀ ਨੇ ਬ੍ਰਹਮ ਗਿਆਨ ਦੀ ਦਾਤ ਬਖਸ਼ੀ ਹੈ, ਇਸ ਦੇ ਬਰਾਬਰ ਹੋਰ ਕੋਈ ਦਾਨ ਨਹੀਂ । ਜੋ ਕੋਈ ਮਨ ਦੇ ਸ਼ੌਕ ਨਾਲ ਕਿਸੇ ਵਿਦਵਾਨ ਪਾਸੋਂ ਪੜ੍ਹੇਗਾ ! ਪ੍ਰੈਕਟੀਕਲ ਨਿਧਿਆਸਣ ਕਰੇਗਾ ਤਾਂ ਜਨਮ ਮਰਨ ਦੇ ਬੰਧਨਾਂ ਤੋਂ ਜ਼ਰੂਰ ਛੁਟਕਾਰਾ ਪਾ ਜਾਵੇਗਾ । ਇਹ ਪੁਸਤਕ ਗੁਰਬਾਣੀ ਤੇ ਗਿਆਨ ਦੇ ਗ੍ਰੰਥਾਂ ਦਾ ਨਿਚੋੜ ਹੈ । ਕੁੱਜੇ ਵਿਚ ਸਮੁੰਦਰ ਹੈ, ਫਿਰ ਕਿਸੇ ਲਾਲਚ ਵਾਸਤੇ ਨਹੀਂ । ਅੱਜ ਤਕ ਗੁਰੂ ਕ੍ਰਿਪਾ ਸੇ ਦੋ ਐਡੀਸ਼ਨਾਂ 'ਗੁਰੂ ਚੇਤਨ' ਪੁਸਤਕ

ਅਤੇ ਇਕ ਐਡੀਸ਼ਨ 'ਹੇਤੁ ਮੁਕਤ ਕੋ ਗਿਆਨ' ਨਾਮ ਦੀ ਪਿਛੇ ਸੰਨ ੯੩ ਮੇਂ ਛਪਵਾਈ ਸੀ ਜਿੰਨ੍ਹਾਂ ਪੁਰ ੩੧੦੦੦ ਰੁਪਿਆ ਅਤੇ ਮਿਹਨਤ ਵੱਖਰੀ ਹੋਈ ਹੈ । ਪਹਿਲੀ ਐਡੀਸ਼ਨ ਜੋ ਸਤਿਗੁਰੂ ਸਚੇ ਪਾਤਸ਼ਾਹ ਜੀ ਨੂੰ ਮੱਥਾ ਟੇਕ ਦਿੱਤੀ ਸੀ, ਉਹ ਸਚੇ ਪਾਤਸ਼ਾਹ ਜੀ ਦੇ ਹੁਕਮ ਨਾਲ ਲੱਗੀ ਕੀਮਤ ਪਰ ਵੇਚ ਕੇ ਪੈਸੇ ਗੁਰੂ ਕੇ ਲੰਗਰ ਮੇਂ ਜਾਂ ਜਿਥੇ ਗੁਰੂ ਜੀ ਕੀ ਰਜ਼ਾ ਸੀ, ਲਗੇ ਸਨ । ਬਾਕੀ ਦੋ ਐਡੀਸ਼ਨਾਂ ਅਧਿਕਾਰੀ ਵਿਦਵਾਨਾਂ ਨੂੰ ਫ੍ਰੀ ਅਰਪਣ ਹੋਈਆਂ ਹਨ । ਗੁਰੂ ਦੀ ਮਾਇਆ ਗੁਰੂ ਲੇਖੇ ਖਰਚ ਹੋਈ ਹੈ । ਹੁਣ ਹਥਲੀ ਪੁਸਤਕ ਜੇ ਗੁਰੂ ਕ੍ਰਿਪਾ ਸੇ ਸਿਰੇ ਚੜ੍ਹ ਗਈ ਤੇ ਜੋ ਗੁਰੂ ਕੀ ਰਜ਼ਾ ਸੋ ਹੋਏਗੀ । ਕਬੀਰ ਜੀ ਕਾ ਫੁਰਮਾਨ ਹੈ—

ਕਬੀਰ ਨਾ ਹਮ ਕੀਆ ਨਾ ਕਰਹਿਗੇ ਨਾ ਕਰ ਸਕੈ ਸਰੀਰੁ ॥
ਕਿਆ ਜਾਨਉ ਕਿਛ ਹਰਿ ਕੀਆ ਭਇਓ ਕਬੀਰੁ ਕਬੀਰੁ ॥

(ਆਦਿ ਗ੍ਰੰਥ, ਪੰਨਾ ੧੩੬੭)

ਜੇ ਕਿਸੇ ਮੇਰੇ ਵੀਰ ਨੂੰ ਇਸ ਲੇਖ ਬਾਰੇ ਕੋਈ ਤਰਕ ਫੁਰੇ ਕਿ ਲੇਖਕ ਤਾਂ ਆਪਣੀ ਵਡਿਆਈ ਦਾ ਭੁਖਾ ਹੈ, ਤਾਂ ਫਿਰ ਪਿਛਲੇ ਭਗਤ ਮੇਰੇ ਨਾਲੋਂ ਵਡਿਆਈ ਦੇ ਵੱਧ ਭੁਖੇ ਸਨ, ਜਿੰਨ੍ਹਾਂ ਨੇ ਲਿਖਿਆ ਹੈ ਕਿ—

ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥

ਤਥਾ : ਦਾਸ ਕਬੀਰ ਚੜਿਓ ਗੜ੍ਹ ਉਪਰ ਰਾਜ ਲੀਓ ਅਬਿਨਾਸੀ ॥

ਤਥਾ : ਮੈ ਨ ਮਰਉ ਮਰਬੋ ਸੰਸਾਰਾ ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥

ਤਥਾ : ਕਬੀਰੈ ਸੋ ਧਨ ਪਾਇਆ ਹਰਿ ਭੇਟਤ ਆਪ ਮਿਟਾਇਆ ॥

ਤਥਾ : ਰਵਦਾਸ ਜਪੈ ਰਾਮ ਨਾਮਾ ਮੋਹਿ ਜਮ ਸਿਉ ਨਹੀ ਕਾਮਾ ॥

ਤਥਾ : ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ ॥ ਨਾਨਕ ਕਟਕ ਜਲ ਤਰੰਗ ਜੈਸਾ ॥

ਤਥਾ : ਨਾਮ ਦਿਉ ਨਰਾਇਣ ਪਾਇਆ, ਹਰਿ ਭੇਟਤ ਅਲਖ ਲਖਾਇਆ ॥

ਤਥਾ : ਨਾਮਾ ਕਹੈ ਜਗ ਜੀਵਨ ਪਾਇਆ, ਹਿਰਦੈ ਅਲਖ ਵਿਡਾਣੀ ॥

ਤਥਾ : ਸਕਲ ਕਲੇਸ ਨਿੰਦਕ ਭਇਆ ਖੇਦ ॥ ਨਾਮੇ ਨਰਾਇਣ ਨਾਹੀ ਭੇਦ ॥

ਤਥਾ : ਰਤਨ ਲੁਕਾਇਆ ਲੂਕੈ ਨਾਹੀ, ਜੇ ਕੋ ਰਖੈ ਲੁਕਾਈ ॥

ਇਹ ਅਹੰਕਾਰ ਨਹੀਂ ! ਇਹ ਸ਼ੁਧ ਅਹੰਕਾਰ ਹੈ । ਬਾਣੀ ਮੇਂ ਐਸੇ ਅਨੇਕਾਂ ਪ੍ਰਮਾਣ ਗੁਰੂਆਂ ਦੇ ਵੀ ਹਨ । ਦਸਮੇਂ ਪਿਤਾ ਜੀ ਫੁਰਮਾਉਂਦੇ ਹਨ :

ਵਾਸ਼ਨਾਂ ਖਯ ਮਨ ਨਾਸ ਹੋਇ ਨਿਤ ਅਭਿਆਸ ਵਿਚਾਰ ॥
ਇਸ ਤੇ ਕਟੀਐ ਜਨਮ ਮਰਨ ਅਵਰ ਉਪਾਵ ਨ ਸਾਰ ॥ (ਸੌ ਸਾਖੀ)

ਅਗਿਆਨਤਾ ਮੇਂ ਮਨ ਗੁਲਾਬ ਦੀ ਡੋਡੀ ਸਮਾਨ ਹੁੰਦਾ ਹੈ । ਜਦੋਂ ਗੁਰੂ ਜੀ ਪਾਸੋਂ ਜੁਗਤ ਸਿਖ ਕੇ ਮਨ ਦੀਆਂ ਵਾਸ਼ਨਾਂ ਦੌੜਨ ਤੋਂ ਰੋਕਣ ਦਾ ਯਤਨ ਕਰੀਦਾ ਹੈ ਤਾਂ ਜਿਉਂ ਜਿਉਂ ਵਾਸ਼ਨਾਂ ਸਲੋ ਹੁੰਦੀਆਂ ਜਾਣਗੀਆਂ, ਤਿਉਂ ਤਿਉਂ ਮਨ ਨੂੰ ਸੁਖ ਭਾਸੇਗਾ ਤੇ ਮਨ ਖੁਸ਼ੀ

ਮਹਿਸੂਸ ਕਰੇਗਾ ਅਤੇ ਉਹ ਮਨ ਗੁਲਾਬ ਦੀ ਡੋਡੀ ਵਾਂਗਰ ਖਿੜਨਾ ਸ਼ੁਰੂ ਹੋ ਜਾਵੇਗਾ । ਜੈਸੇ ਗੁਲਾਬ ਦੀ ਡੋਡੀ ਖਿੜਦੀ ਖਿੜਦੀ ਫੁਲ ਦੇ ਹੇਠਾਂ ਆਉਂਦੀ ਜਾਂਦੀ ਹੈ ਤੇ ਫੁਲ ਵੱਡਾ ਹੁੰਦਾ ਹੁੰਦਾ ਡੋਡੀ ਦੀਆਂ ਪੱਤੀਆਂ ਨੂੰ ਆਪਣੇ ਹੇਠ ਛੁਪਾ ਲੈਂਦਾ ਹੈ । ਤੈਸੇ ਹੀ ਮਨ ਖੁਸ਼ੀਆਂ ਮਾਨਣ ਵਾਸਤੇ ਹੋਰ (ਸਲੋ) ਸ਼ਾਂਤ ਹੁੰਦਾ ਜਾਏਗਾ ਤੇ ਮਨ ਦਾ ਕਾਰਣ ਜੋ ਸੁਖ, ਓਹ ਹੋਰ ਵਧੇਗਾ । ਤੇ ਉਹ ਮਨ ਗੁਲਾਬ ਦੀ ਡੋਡੀ ਦੀਆਂ ਪੱਤੀਆਂ ਵਾਂਗਰ ਆਪਣੀ ਹੋਂਦ ਗਵਾ ਕੇ ਸੁਖ ਸਰੂਪ ਹੀ ਹੋ ਜਾਵੇਗਾ । ਹੁਣ ਸਿੱਖ ਪੁਛਦਾ ਹੈ :

**ਸ਼ੰਕਾ**—ਇਹ ਅਵਸਥਾ ਪ੍ਰਾਪਤੰ ਹੋਣੀ ਬੜੀ ਹੀ ਕਠਿਨ ਹੈ, ਸਾਡਾ ਮਨ ਤਾਂ ਜਾਪ ਜਪਣਾ ਭੁਲ ਹੀ ਜਾਂਦਾ ਹੈ ਤੇ ਹੋਰ ਹੀ ਪਾਸੇ ਤੁਰ ਜਾਂਦਾ ਹੈ ।

**ਉੱਤਰ**—ਇਹ ਸਵਾਲ ਆਪ ਕਾ ਅਤੀ ਮਹੱਤਵਪੂਰਨ ਹੈ । ਮਨ ਕਾ ਰੋਕਣਾ ਕਠਿਨ ਸੇ ਵੀ ਕਠਿਨ ਹੈ । ਪੱਥਰ ਪੀਸ ਕੇ ਮਨੁੱਖ ਨੇ ਸੀਮਿੰਟ ਬਣਾ ਲਿਆ ਹੈ, ਬਿਜਲੀ ਜੋ ਪ੍ਰਮੇਸ਼ਰ ਵਰਗੀ ਸ਼ਕਤੀ ਹੈ, ਇਸ ਨੂੰ ਮਨੁੱਖ ਨੇ ਪੈਦਾ ਕਰਕੇ ਬਹੁਤ ਸੁਖ ਦੀਆਂ ਸਹੂਲਤਾਂ ਪੈਦਾ ਕਰ ਲਈਆਂ ਹਨ ਤੇ ਆਮਦਨ ਦਾ ਵਸੀਲਾ ਬਣਾ ਲਿਆ ਹੈ । ਚੰਦ੍ਰਮਾ ਪਰ ਮਨੁੱਖ ਪਹੁੰਚ ਗਿਆ ਹੈ, ਪ੍ਰੰਤੂ ਮਨ ਕੋ ਕਟਰੋਲ ਕਰਕੇ ਜੋ ਸਦਾ ਦਾ ਸੁਖ ਅਤੇ ਸਾਰੀ ਸ੍ਰਿਸ਼ਟੀ ਦੀ ਸਦੀਵੀ ਪਾਤਸ਼ਾਹੀ ਪ੍ਰਾਪਤ ਹੁੰਦੀ ਹੈ, ਅਤੇ ਸਾਰੇ ਝਗੜੇ ਲੜਾਈਆਂ ਸਦਾ ਲਈ ਸਮਾਪਤ ਹੋ ਜਾਂਦੀਆਂ ਹਨ, ਉਸ ਸਾਇੰਸ ਵਲੋਂ ਅੱਜ ਦਾ ਮਨੁੱਖ, ਸਾਇੰਸਦਾਨ ! ਪਿਛਲੇ ਭੋਲੇ ਭਾਲੇ ਮਨੁੱਖ ਨਾਲੋਂ ਵੀ ਬਹੁਤ ਕਮਜ਼ੋਰ ਤੇ ਇਲਗਰਜ਼ ਹੋ ਚੁਕਾ ਹੈ । ਕ੍ਰਿਉਂਕਿ ਸਾਇੰਸਦਾਨੀ ਤਜਰਬੇ ਕਰਨ ਵਾਸਤੇ ਮਨ ਦੀ ਹਰਕਤ ਹੋਰ ਤੇਜ ਕਰਨ. ਪੈਂਦੀ ਹੈ, ਜੋ ਬੰਦਗੀ ਦੇ ਵਿਚ ਵੱਡੀ ਰੁਕਾਵਟ ਹੈ । ਤਾਂ ਹੀ ਬੰਦਗੀ ਕਰਨੀ ਕਠਿਨ ਭਾਸ ਰਹੀ ਹੈ । ਮਨ ਦੀ (ਕਿਰਿਆ) ਵਾਸਨਾਂ ਰੋਕਣ ਦੀ ਬਜਾਏ ਲਾਲਚ ਦੀ ਹਵਸ ਪੂਰੀ ਕਰਨ ਲਈ ਹੋਰ ਵਾਸ਼ਨਾਂ ਤੇਜ਼ ਕਰਦਾ ਹੈ । ਫਿਰ ਬੰਦਗੀ ਕਰਨੀ ਕਠਿਨ ਕਿਉਂ ਨਾ ਮਹਿਸੂਸ ਹੋਵੇ ? ਸਾਈਂ ਬੁਲ੍ਹਾ ਜੀ ਕਿਤਨੀ ਨੇੜੇ ਦੀ ਜੁਗਤ ਦੱਸਦੇ ਨੇ—

**ਸਵਾਲ**—(ਬੁਲ੍ਹਿਆ ਰੱਬ ਦਾ ਕੀ ਪਾਉਣਾ) ?

**ਜਵਾਬ**—ਇਧਰੋਂ ਪੁਟਣਾ ਤੇ ਓਧਰ ਲਾਉਣਾ ।

**ਸਵਾਲ**—ਕੀ ਪੁਟਣਾ ਤੇ ਕੀ ਲਾਉਣਾ ?

**ਜਵਾਬ**—ਮਨ ਨੂੰ ।

ਹੁਣ ਸ਼ੰਕਾਵਾਦੀ ਕਹਿੰਦਾ ਹੈ ਕਿ ਧੰਧੇ ਨਾ ਕਰੀਏ ਤੇ ਖਾਈਏ ਕਿਥੋਂ ? ਤੇ ਨਿਤ ਦੇ ਵਰਤੋ ਵਿਹਾਰ ਤੇ ਗ੍ਰਹਿਸਤ ਕਿਵੇਂ ਚਲੇ ? ਪੈਸਾ ਪਾਸ ਨਾ ਹੋਵੇ ਤੇ ਬਸ ਵਾਲਾ ਬੇਇਜ਼ਤੀ ਕਰਕੇ ਬਸ ਤੋਂ ਉਤਾਰ ਦੇਂਦਾ ਹੈ । ਘਰ ਦੇ ਸਾਰੇ ਕਾਰੋਬਾਰ ਰੁਕ ਜਾਂਦੇ ਹਨ ।

**ਉੱਤਰ**—ਬਸ ਕਰ, ਮੈਨੂੰ ਵੀ ਪਤਾ ਹੈ ਕਿ ਗ੍ਰਹਿਸਤ ਪੈਸੇ ਨਾਲ ਹੀ ਚਲ ਸਕਦਾ ਹੈ, ਹੋਰ ਕੋਈ ਉਪਾਅ ਨਹੀਂ ਪਰ ਤੂੰ ਹੀ ਦੱਸ ਕਿ ਕਬੀਰ, ਰਵਿਦਾਸ, ਨਾਮਦੇਵ, ਸੈਣ ਨਾਈ, ਰੰਕਾ ਬੰਕਾ, ਸੰਮਨ ਮੂਸਨ, ਇਹਨਾਂ ਦੇ ਘਰ ਦੇ ਖਰਚੇ, ਕਾਰੋਬਾਰ ਕਿਵੇਂ ਚਲਦੇ ਸਨ ? ਕੀ ਇਹਨਾਂ

ਦੀਆਂ ਕੋਈ ਫੈਕਟਰੀਆਂ ਚਲਦੀਆਂ ਸਨ ? ਕੀ ਕੀ ਹੋਇਆ ਜੇ ਜ਼ਿੰਦਗੀ ਦੇ ਚਾਰ ਦਿਨ ਜੋ ਸਾਦਗੀ ਵਿਚ ਕੱਟ ਗਏ ਸਨ ? ਪ੍ਰੰਤੂ ਸਾਰੀ ਸ੍ਰਿਸ਼ਟੀ ਦੀ ਪਾਤਸ਼ਾਹੀ ਸਦਾ ਰਹਿਣ ਵਾਲੀ ਜਿਉਂਦਿਆਂ ਹੀ ਹਾਸਲ ਕਰਕੇ ਸਰੀਰ ਤਿਆਗੇ ਸਨ ।

ਸ਼ੰਕਾ—ਇਹ ਕਿਵੇਂ ਪਤਾ ਲੱਗਾ ?

ਉੱਤਰ—ਪ੍ਰਮੇਸ਼ਰ ਵਿਚ ਮਿਲ ਕੇ ਪ੍ਰਮੇਸ਼ਰ ਹੋ ਜਾਣਾ ਹੀ ਪ੍ਰਮੇਸ਼ਰ ਦੀ ਪ੍ਰਾਪਤੀ ਹੈ । ਫਿਰ ਪ੍ਰਮੇਸ਼ਰ ਤੋਂ ਕੋਈ ਦੁਖ ਵੱਖ ਨਹੀਂ ਕਰ ਸਕਦਾ । ਗੁਰੂ ਵਾਕ ਹੈ—

ਬ੍ਰਹਮੈ ਬ੍ਰਹਮ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿਰਾਮ ਜੀਓ ॥

ਤਥਾ : ਵਰ ਪਾਇਆ ਪ੍ਰਭ ਅੰਤਰਜਾਮੀ ਨਾਨਕ ਸੋਹਾਗ ਨ ਟਲਿਆ ॥

(ਆਦਿ ਗ੍ਰੰਥ, ਪੰਨਾ ੨੪੯)

ਤਾਂ ਤੇ ਹੇ ਜਗਿਆਸੂ ! ਇਸ ਉਪਰ ਲਿਖੇ ਮਰਾਤਬੇ ਦੀ ਪ੍ਰਾਪਤੀ ਲਈ ਜੇ ਇਕ ਜਨਮ ਘਰ ਦੇ ਖਰਚੇ ਗੁਰੂ ਜੀ ਦੀ ਦੱਸੀ ਜੁਗਤ ਅਨੁਸਾਰ ਸੰਕੋਚ ਕੇ ਦਿਨ ਕੱਟ ਲਈਏ ਤੇ ਸਦਾ ਦਾ ਸੁਖ ਪ੍ਰਾਪਤ ਹੋ ਜਾਵੇ ਤਾਂ ਸਸਤਾ ਹੈ, ਮਹਿੰਗਾ ਨਹੀਂ । ਜੋ ਵਡੇ ਸਰਮਾਏਦਾਰ ਹਨ, ਉਨ੍ਹਾਂ ਨੂੰ ਪੁਛ ਕੇ ਦੇਖ, ਉਹ ਗਰੀਬਾਂ ਨਾਲੋਂ ਬਹੁਤ ਵਡੇ ਦੁਖੀ ਹਨ । ਸਾਰੇ ਅਮੀਰ ਬੰਦੇ ਸ਼ੂਗਰ, ਬਲੱਡ ਪ੍ਰੈਸ਼ਰ, ਹਾਰਟ ਅਟੈਕ ਅਤੇ ਅਧਰੰਗ ਵਰਗੇ ਅਸਾਧ ਰੋਗਾਂ ਦੇ ਮਰੀਜ਼ ਹਨ ਤੇ ਚਿੰਤਾ ਰੋਗ ਵਿਚ ਹਰ ਵੇਲੇ ਗ੍ਰਸੇ ਹੋਏ ਹਨ । ਗਰੀਬਾਂ ਨੂੰ ਇਹ ਰੋਗ ਸੌ ਵਿਚੋਂ ਪੰਜਾਂ ਨੂੰ ਵੀ ਨਹੀਂ । ਅਮੀਰ ਨੱਬੇ ਪ੍ਰਸੰਟ ਰੋਗੀ ਹਨ । ਗੁਰੂ ਵਾਕ ਹੈ—

ਨਾਨਕ ਦੁਖੀਆ ਸਭ ਸੰਸਾਰ ॥

ਅਮੀਰਾਂ ਨਾਲੋਂ ਗਰੀਬ ਕਈ ਗੁਣਾ ਜ਼ਿਆਦਾਂ ਪ੍ਰਮੇਸ਼ਰ ਦੀ ਪ੍ਰਾਪਤੀ ਕਰਕੇ ਸਦਾ ਦਾ ਸੁਖ ਪ੍ਰਾਪਤ ਕਰਕੇ ਗਏ ਹਨ । ਇਸ ਵਾਸਤੇ ਗੁਰੂ ਜੀ ਪਾਸੋਂ ਜੁਗਤ ਪੁਛ ਕੇ ਘਰੇ ਹੀ ਰਹਿ ਕੇ ਬੰਦਗੀ ਕਰੋ । ਬਾਣੀ ਮੇਂ ਲਿਖੇ ਜੋ ਵੀ ਭਗਤ ਸਨ, ਸੋ ਪੂਰਨ ਗੁਰੂਆਂ ਨੂੰ ਮਿਲ ਕੇ ਘਰੇ ਹੀ ਗੁਰੂਆਂ ਦੇ ਦਸੇ ਨਿਯਮਾਂ ਤੇ ਚਲ ਕੇ ਗ੍ਰਹਿਸਤ ਵਿਚ ਹੀ ਇਸਤਰੀ, ਪੁਤਰ, ਧੀਆਂ ਦਾ ਪਾਲਣ ਪੋਸ਼ਣ, ਸ਼ਾਦੀਆਂ ਆਦਿ ਕਰਦੇ ਹੋਏ ਵੀ ਪੂਰਨ ਪੁਰਖ ਹੋਏ ਹਨ । ਜਿਵੇਂ ਕਿ—

ਸਤਿਗੁਰ ਕੀ ਐਸੀ ਵਡਿਆਈ, ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥

(ਆਦਿ ਗ੍ਰੰਥ, ਪੰਨਾ ੬੬੧)

ਤਥਾ : ਇਕਿ ਗ੍ਰਿਹਿ ਕੁਟੰਬ ਮਹਿ ਸਦਾ ਉਦਾਸੀ, ਸਬਦ ਮੁਏ ਹਰਿ ਨਾਮ ਨਿਵਾਸੀ ॥

(ਆਦਿ ਗ੍ਰੰਥ, ਪੰਨਾ ੧੦੬੬)

ਉਤਲੇ ਪ੍ਰਮਾਣ ਦਾ ਅਰਥ ਸਪਸ਼ਟ ਹੈ । ਦੂਜੇ ਪ੍ਰਮਾਣ ਦਾ ਭਾਵ ਹੈ, ਘਰ ਨੂੰ ਸੁਪਨੇ ਦਾ ਝੂਠਾ ਘਰ ਜਾਣ ਕੇ ਉਪ੍ਰਾਮ ਰਹਿ ਕੇ ਮਨ ਕੋ ਮਨ ਦੇ ਕਾਰਨ ਸਾਖੀ ਸਰੂਪ ਮੇਂ ਲਯ ਕਰਕੇ ਸਾਖੀ ਮੇਂ ਨਿਵਾਸ ਪਾ ਗਏ ਹਨ ।

ਤਥਾ : ਨਾਨਕ ਸਤਿਗੁਰ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥
(ਆਦਿ ਗ੍ਰੰਥ, ਪੰਨਾ ੫੨੨)

ਸ਼ੰਕਾ—ਜੁਗਤ ਦਸੋ ਕੀ ਹੈ ?

ਉੱਤਰ—ਜਿਚਰ ਤੁਹਾਡੇ ਬਚੇ ਨਿਬਾਲਗ ਹਨ, ਓਨਾ ਚਿਰ ਉਹਨਾਂ ਦਾ ਪਾਲਣ ਪੋਸ਼ਣ ਵੀ ਕਰੋ, ਘਰ ਦੇ ਧੰਦੇ ਵੀ ਕਰੋ ਪ੍ਰੰਤੂ ਅੰਮ੍ਰਿਤ ਵੇਲੇ ਸੰਤਾਂ ਤੋਂ ਜੁਗਤ ਪੁਛ ਕੇ ਬੰਦਗੀ ਕਰੋ । ਕਿਉਂਕਿ ਕੀ ਪਤਾ ਹੈ, ਕਦੋਂ ਤੁਰ ਜਾਣਾ ਹੈ । ਇਸ ਲਈ ਜੇ ਜਾਈਏ ਤਾਂ, ਗੁਰੂ ਵਾਕ ਹੈ—

ਅੰਮ੍ਰਿਤ ਵੇਲੈ ਵਤੈ ਕਾ ਬੀਜਿਆ ਭਗਤ ਖਾਇ ਖਰਚ ਰਹੈ ਤੋਟਿ ਨ ਆਵੈ ॥

ਪ੍ਰੰਤੂ ਕਿਸੇ ਬ੍ਰਹਮ ਗਿਆਨੀ ਸਾਧੂ ਦੀ ਸੰਗਤ ਜ਼ਰੂਰ ਕਰੋ । ਕਬੀਰ ਜੀ ਦਾ ਵਾਕ ਹੈ—

ਕਬੀਰ ਏਕ ਘਰੀ ਆਧੀ ਘਰੀ ਆਧੀ ਹੂੰ ਫੁਨ ਆਧ ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥

ਅਤੇ ਗੁਰੂ ਵਾਕ ਹੈ—

ਸੋ ਹਰਿ ਭਜਨ ਸਾਧ ਕੈ ਸੰਗਿ, ਮਨੁ ਤਨੁ ਰਾਪੈ ਹਰਿ ਕੈ ਰੰਗ ॥
(ਆਦਿ ਗ੍ਰੰਥ, ਪੰਨਾ ੮੯੧)

ਬਲਕਿ ਏਦੂੰ ਵੀ ਹੋਰ—

ਸਾਧ ਕੈ ਸੰਗਿ ਨਹੀ ਕਛ ਘਾਲ, ਦਰਸਨ ਭੇਟਤ ਹੋਤ ਨਿਹਾਲ ॥
(ਸੁਖਮਨੀ, ਸਲੋਕ ੭ਵਾਂ)

ਸ਼ੰਕਾ—ਦਰਸ਼ਨ ਸੇ ਕਿਵੇਂ ਨਿਹਾਲ ਹੋਈਏ ?

ਉੱਤਰ—ਸਾਧ ਦੇ ਬਚਨ ਤੇ ਪ੍ਰਤੀਤ ਕਰਕੇ, ਅਤੇ ਵਿਚਾਰ ਕਰਕੇ, ਸਾਧ ਇਸ ਜੁਗਤ ਸੇ ਉਪਦੇਸ਼ ਕਰੇਗਾ ਕਿ ਹੇ ਸਿੱਖ !

ਮਾਟੀ ਕੋ ਘਟ ਕਾਰਜ ਜੈਸੇ, ਮਾਟੀ ਤਾਕੇ ਬਾਹਰ ਮਾਹਿ ॥
ਜਲ ਤੇ ਫੇਨ ਤਰੰਗ ਬੁਦਬੁਦੇ ਉਪਜਤ ਜਲ ਤੇ ਜੁਦੇ ਸੋ ਨਾਹਿ ॥
ਐਸੇ ਜੋ ਜਾਕੋ ਹੈ ਕਾਰਜ ਕਾਰਨ ਰੂਪ ਪਛਾਨੋ ਤਾਹਿ ॥
ਕਾਰਨ ਈਸ਼ ਸਗਲ ਕੋ ਸੋ ਮੈ, ਲਯ ਚਿੰਤਨ ਜਾਨੋ ਬਿਧ ਯਾਹਿ ॥
(ਵਿਚਾਰ ਸਾਗਰ)

ਅਰਥ—ਜਿਵੇਂ ਮਿੱਟੀ ਦੇ ਬਣੇ ਘੜੇ ਚਾਟੀਆਂ ਚੱਪਣ, ਕੁੱਜੇ, ਇੱਟਾਂ ਸੇ ਮਿੱਟੀ ਹੀ ਹਨ, ਮਿੱਟੀ ਸੇ ਵੱਖਰੇ ਨਹੀਂ ਹੋ ਸਕਦੇ ? ਇਕ ਪ੍ਰਮਾਣ । ਹੁਣ ਦੂਜਾ ਪ੍ਰਮਾਣ ਸੁਣ ।

ਜਲ ਤੇ ਫੇਨ ਤਰੰਗ ਬੁਦਬੁਦੇ ਉਪਜਤ ਜਲ ਤੇ ਜੁਦੇ ਸੋ ਨਾਹਿ ॥

ਅਰਥ—ਜੈਸੇ ਜਲ ਤੋਂ ਉਪਜੇ (ਫੋਂਨ) ਝਗ (ਤਰੰਗ) (ਛੱਲਾਂ) ਬੁਦਬੁਦੇ ! ਉਹ ਪਾਣੀ ਤੋਂ ਜੁਦਾ ਨਹੀਂ, ਪਾਣੀ ਹੀ ਹਨ ।ਐਸੇ ਹੀ ਜੋ ਵੀ ਕਿਸੇ ਕਾਰਨ ਤੋਂ ਕਾਰਜ ਉਪਜਦਾ ਹੈ, ਓਹ ਕਾਰਨ ਨੇ ਹੀ ਦੂਜਾ ਰੂਪ ਧਾਰਿਆ ਹੁੰਦਾ ਹੈ । ਕਾਰਨ ਦੋ ਭਾਂਤ ਦਾ ਹੁੰਦਾ ਹੈ, ਇਕ ਨੀਮਿਤ ਕਾਰਨ ਤੇ ਦੂਜ਼ਾ ਉਪਾਦਾਨ ਕਾਰਨ । ਜਿਵੇਂ ਘੜੇ ਦਾ ਉਪਾਦਾਨ ਕਾਰਨ ਮਿੱਟੀ ਹੈ ਤੇ ਨੀਮਿਤ ਕਾਰਨ ਘੁਮਿਆਰ ਹੈ ਐਸੇ ਹੀ ਸਾਰੇ ਕਾਰਨ ਕਾਰਜ ਸਮਝ ਲੈਣਾ । ਜੋ ਵੀ ਕਾਰਜ ਹੈ ਸੋ ਕਾਰਨ ਤੋਂ ਵੱਖਰਾ ਹੋ ਹੀ ਨਹੀਂ ਸੱਕਦਾ । ਘੜਾ ਮਿੱਟੀ ਦਾ ਕਾਰਜ ਹੈ, ਉਹ ਮਿੱਟੀ ਹੈ । ਝਗ ਤਰੰਗ ਬੁਦਬੁਦੇ ਪਾਣੀ ਦੇ ਕਾਰਜ ਹਨ। ਉਨ੍ਹਾਂ ਨੂੰ ਪਾਣੀ ਤੋਂ ਵੱਖਰੇ ਕੁਝ ਹੋਰ ਹਨ, ਕੋਈ ਮੂਰਖ ਹੀ ਕਹੇਗਾ । ਰੂੰ ਦੇ ਕੱਪੜੇ ਚਾਹੇ ਕੁੜਤਾ, ਚਾਹੇ ਪਜ਼ਾਮਾ, ਚਾਹੇ ਕੋਈ ਵੀ ਰੂਪ ਉਸ ਰੂੰ ਦਾ ਬਣਾ ਲਵੋ, ਪਰ ਬੁਧੀਵਾਨ ਨੂੰ ਪਤਾ ਹੈ ਕਿ ਇਹ ਰੂੰ ਦੇ ਹੀ ਕਈ ਰੂਪ ਬਣੇ ਹੋਏ ਹਨ ਤੇ ਇਹ ਰੂੰ ਹੀ ਹਨ, ਚਾਹੇ ਕਲਪਿਤ ਨਾਮ ਕਿਤਨੇ ਰਖੇ ਗਏ ਹਨ । ਐਸੇ ਹੀ ਸੋਨੇ ਦੇ ਜ਼ੇਵਰ ਵੀ ਸੋਨਾ ਹੀ ਹਨ, ਉਨ ਦੀ ਮਾਲਾ ਦੇ ਸਾਰੇ ਮਣਕੇ ਵੀ ਉਨ ਹੀ ਹਨ, ਚਾਹੇ ਹੁਣ ਉਸਨੂੰ ਅਠੋਤ੍ਰੀ ਮਾਲਾ ਹੀ ਕਹਿੰਦੇ ਹਨ । ਜੇ ਕੋਈ ਜ਼ਿਦ ਕਰੇ ਕਿ ਹੁਣ ਤਾਂ ਉਹ ਮਾਲਾ ਹੀ ਹੈ, ਤਾਂ ਮਾਲਾ ਦੇ ਵਿਚੋਂ ਉਨ ਕੱਢ ਕੇ ਵੇਖੋ, ਫਿਰ ਉਹ ਮਾਲਾ ਰਹੇਗੀ ? ਐਸੇ ਹੀ ਬਾਕੀ ਸਭ ਕੋ ਸਮਝ ਲੈਣਾ । ਫਿਰ ਆਖਰੀ ਪ੍ਰਮਾਣ ਹੈ—

ਕਾਰਣ ਈਸ਼ ਸਗਲ ਕੋ ਸੋ ਮੈ, ਲਯ ਚਿੰਤਨ ਜਾਨੋ ਬਿਧ ਯਾਹਿ ।।

ਇਹ ਸਭ ਕਾ ਕਹਿਣਾ ਹੈ ਕਿ ਜੋ ਵੀ ਦਿਸਦਾ, ਅਣਦਿਸਦਾ ਹੈ, ਸਭ ਦਾ ਕਾਰਣ ਈਸ਼ਵਰ ਹੀ ਹੈ । ਸੋ ਮੈਂ ਸੋ ਹੀ ਮੈਂ ਹਾਂ, ਸੋ ਮੈਂ ਈਸ਼ਵ੍ਰ ਹੀ ਹਾਂ, ਜੇ ਉਪਰ ਲਿਖੇ ਸਾਰੇ ਕਾਰਜ ਕਾਰਣ ਤੋਂ ਭਿੰਨ ਨਹੀਂ ਹਨ, ਤਾਂ ਫਿਰ ਗੁਰੂ ਜੀ ਕਹੇਗਾ ਕਿ ਹੇ ਸਿੱਖ ! ਫਿਰ ਤੇਰਾ ਵੀ ਕਾਰਣ ਈਸ਼ਵਰ ਹੈ ਤੇ ਤੂੰ ਫਿਰ ਈਸ਼ਵਰ ਤੋਂ ਵੱਖ ਕਿਵੇਂ ਹੋ ਸਕਦਾ ਹੈਂ ? ਸਗੋਂ ਘੜਾ ਮਿੱਟੀ ਹੈ ਘੜਾ ਨਹੀਂ ਹੈ । ਬੁਦਬੁਦੇ, ਤਰੰਗ ਪਾਣੀ ਹਨ, ਬੁਦਬੁਦੇ ਨਹੀਂ ਹਨ । ਬੁਦਬੁਦੇ ਤਰੰਗ ਤਾਂ ਉਨ੍ਹਾਂ ਦਾ ਨਾਮ ਫਰਜ਼ੀ ਹੈ । ਐਸੇ ਹੀ ਸਾਰੇ ਪ੍ਰਮਾਣਾਂ ਦੇ ਨਾਮ (ਕਲਪਿਤ) ਫਰਜ਼ੀ ਹਨ । ਜੈਸੇ ਸਾਰੇ ਕਾਰਜਾਂ ਦਾ ਰੂਪ ਕਾਰਣ ਨੇ ਹੀ ਧਾਰਿਆ ਹੋਇਆ ਹੈ, ਕਾਰਜ ਕੋਈ ਵਸਤੂ ਨਹੀਂ ਹਨ, ਐਸੇ ਹੀ ਈਸ਼ਵਰ ਕਾਰਣ ਨੇ ਹੀ ਸਾਰੇ ਰੂਪ ਧਾਰੇ ਹੋਏ ਹਨ । ਜਗ ਨਾਮ ਦੀ ਕੋਈ ਵੀ ਵਸਤੂ ਨਹੀਂ ਹੈ । ਫਿਰ ਮੈਂ ਤੇ ਤੂੰ ਕੀ ਹਾਂ ? (ਆਪਣਾ) ਭਾਵ ਮੇਰਾ ਤੇ ਤੇਰਾ ਜੋ ਸਰੀਰ ਹੈ, ਇਹ ਵੀ ਤੇ ਈਸ਼ਵਰ ਨੇ ਹੀ ਰੂਪ ਧਾਰਿਆ ਹੋਇਆ ਹੈ । ਇਸ ਤੇ ਗੁਰ ਪ੍ਰਮਾਣ ਹੈ—

ਜੋ ਦੀਸੈ ਸੋ ਆਪੇ ਆਪਿ, ਆਪਿ ਉਪਾਏ ਆਪੇ ਘਟ ਥਾਪਿ ।।

(ਆਦਿ ਗ੍ਰੰਥ, ਪੰਨਾ ੯੩੧)

ਤਥਾ : ਜੋ ਦੀਸੈ ਸੋ ਏਕਸ ਤੂ ਹੈ ਬਾਣੀ ਤੇਰੀ ਸ੍ਰਵਣਿ ਸੁਣੀਐ
ਦੂਜੀ ਅਵਰਿ ਨ ਜਾਪਸ ਕਾਈ ਸਗਲ ਤੁਮਾਰੀ ਧਾਰਣਾ ।।

(ਆਦਿ ਗ੍ਰੰਥ, ਪੰਨਾ, ੧੦੭)

ਤਥਾ : ਜੋ ਦੀਸੈ ਸੋ ਤੇਰਾ ਰੂਪ ਗੁਣ ਨਿਧਾਨ ਗੋਵਿੰਦ ਅਨੂਪ ॥

(ਆਦਿ ਗ੍ਰੰਥ, ਪੰਨਾ ੭੨੪)

ਤਥਾ : ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨ ਹਾਰੁ ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥

(ਆਦਿ ਗ੍ਰੰਥ, ਪੰਨਾ ੨੯੬)

ਇਸ ਵਿਸ਼ੇ ਪੁਰ ਹਜਾਰਾਂ ਪ੍ਰਮਾਣ ਹਨ ਪਰ ਇਕ ਹੀ ਵਦਾਣ ਦੀ ਸੱਟ ਵਰਗਾ ਪ੍ਰਮਾਣ ਦੇ ਕੇ ਸਮਾਪਤ ਕਰਾਗਾ, ਅਗੇ ਗਿਆਨ ਕਾਂਡ ਮੇਂ ਇਸ ਵਿਸ਼ੇ ਪੁਰ ਹੋਰ ਬਹੁਤ ਪੜ੍ਹ ਲਵੋਗੇ।

ਗੁਰੂ ਜੀ ਸਾਨੂੰ ਮੁਖਾਤਬ ਕਰਕੇ ਕਹਿੰਦੇ ਹਨ—
ਬਿਨੁ ਹਰਿ ਹੈ ਕੋ ? ਕਹਾ ਬਤਾਵਹੁ ?
ਸੁਖ ਸਮੂਹ ਕਰਣਾ ਮੈ ਕਰਤਾ ਤਿਸ ਪ੍ਰਭ ਸਦਾ ਧਿਆਵਹੁ ॥

ਤਥਾ : ਏਕ ਅਨੇਕ ਹੁਇ ਰਹਿਓ ਸਗਲ ਮਹਿ ਕਹੁ ਕੈਸੇ ਭਰਮਾਵਹੁ ॥

(ਆਦਿ ਗ੍ਰੰਥ, ਪੰਨਾ ੧੨੧੮)

ਅਰਥ—ਗੁਰੂ ਜੀ ਲਲਕਾਰ ਕੇ ਕਹਿੰਦੇ ਹਨ ਕਿ ਹਰੀ ਸੇ ਬਿਨਾਂ ਹੋਰ ਕੁਝ ਜਾਂ ਕੋਈ ਹੈ ? ਜੇ ਹੈ ਤਾਂ ਬਤਾਓ ? ਉਹੋ ਹਰੀ ਹੀ ਸੁਖਾਂ ਦਾ ਸਮੂਹ ਕ੍ਰਿਪਾ ਦਾ ਸਾਗਰ ਹੈ । ਉਸ ਨੂੰ ਹੀ ਸਦਾ ਚੇਤੇ ਰਖੋ ਤਾ ਕਿ ਉਸ ਮੇਂ ਹੀ ਫਿਰ ਮਿਲ ਜਾਈਏ ਤੇ ਸੁਖਾਂ ਦਾ ਸਾਗਰ ਬਣ ਜਾਈਏ। ਜੇ (ਉਸ ਆਪਣੇ ਆਪ ਨੂੰ) ਆਪਣੇ ਕਾਰਨ ਨੂੰ ਭੁਲ ਕੇ ਆਪ ਨੂੰ ਕੁਝ ਹੋਰ ਕਲਪ ਕੇ ਓਸ ਨਾਲੋਂ ਭੁਲ ਕੇ ਆਪਣਾ ਖਾਤਾ ਵੱਖਰਾ ਸਮਝ ਲਵਾਂਗੇ, ਏਹੋ ਵੱਖਰਾ ਖਾਤਾ ਹੀ (ਹਉਮੈ ਦੀਰਘ ਰੋਗ ਹੈ) ਇਹ ਫਿਰ ਰੋਗ ਤੇਰੇ ਮਨ ਦਾ ਰੋਗ ਹੈ । ਫ਼ਿਰ ਜਿਧਰ (ਮਨ) ਜੀਵ ਚੁਰਾਸੀ ਮੇਂ ਜਾਏਗਾ, ਇਹ ਜੀਵ ਮੇਂ ਮਿਲਿਆ ਹੋਇਆ ਨਾਲ ਹੀ ਜਾਏਗਾ । ਬਾਕੀ ਸਰੀਰਕ ਰੋਗ ਜੇ ਨਾ ਵੀ ਹਟਣਗੇ ਤਾਂ ਆਖਰ ਵੇਲੇ ਸਰੀਰ ਦੇ ਨਾਲ ਹੀ ਲੱਕੜਾਂ ਮੇਂ ਸੜ ਜਾਣਗੇ । ਪ੍ਰੰਤੂ (ਹਉਮੈ) (ਮੈਂ ਵੀ ਕੁਝ ਹੈਗਾ ਹਾਂ) ਇਹ ਜੀਵ ਦਾ ਰੋਗ ਹੈ, ਤੇ ਸਾਰੀਆਂ ਜੂਨਾਂ ਮੇਂ ਵੇਖ ਲੈ, ਨਾਲ ਹੀ ਹੈ । ਸਭ ਜੀਵ ਇਸ ਰੋਗ ਦੇ ਕਾਰਨ ਹੀ

ਆਪਸ ਮੇਂ ਲੜਦੇ ਹਨ, ਭਿੜਦੇ ਹਨ, ਮਨੁੱਖ, ਪਸ਼ੂ, ਪੰਛੀ । ਚਿੜੀ ਸ਼ੀਸ਼ੇ ਮੇਂ ਆਪਣੇ ਪ੍ਰਤੀਬਿੰਬ ਨੂੰ ਹੀ ਆਪ ਤੋਂ ਵੱਖਰੀ ਚਿੜੀ ਸਮਝ ਕੇ ਲੜੀ ਜਾਂਦੀ ਹੈ, ਚਾਹੇ ਚੁੰਝ ਤੁੜਾ ਕੇ ਭੁਖੀ ਮਰ ਜਾਵੇ । ਗੁਰ ਫੁਰਮਾਣ ਹੈ, ਇਸ ਭੇਦ ਭਰਮ ਤੇ—

ਜਬ ਇਨਿ ਕਿਛੁ ਕਰਿ ਮਾਨੇ ਭੇਦਾ, ਤਬ ਤੇ ਦੂਖ ਡੰਡ ਅਰੁ ਖੇਦਾ ॥
ਜਬ ਇਨਿ ਏਕੋ ਏਕੀ ਬੂਝਿਆ, ਤਬ ਤੇ ਇਸ ਨੋ ਸਭੁ ਕਿਛੁ ਸੂਝਿਆ ॥

(ਆਦਿ ਗ੍ਰੰਥ, ਪੰਨਾ ੨੩੫)

ਇਸ ਭੇਦ ਭਰਮ ਬਾਰੇ ਮੈਂ ਪਿਛੇ ਕਾਫੀ ਲਿਖ ਆਇਆ ਹਾਂ, ਅਰਥ ਦੀ ਲੋੜ ਨਹੀਂ ।
ਉਪਰ ਸੰਤਾਂ ਨੇ ਜੋ ਜੁਗਤ ਦੱਸੀ ਹੈ ਕਿ ਬ੍ਰਹਮ ਸੇ ਭਿੰਨ ਜਗ ਦੀ ਤਿਲ ਸਮਾਨ ਵੀ ਸੱਤਾ

ਨਹੀਂ । ਅਗਿਆਨਤਾ ਦੇ ਕਾਰਨ ਲੋਕ ਬ੍ਰਹਮ ਕੋ ਹੀ ਜਗ ਕਹਿ ਰਹੇ ਹਨ । ਬਲਕਿ ਹੇ ਸਿੱਖ ! ਤੇਰਾ ਸਰੀਰ ਵੀ ਤੇਰਾ ਨਹੀਂ, ਇਹ ਵੀ ਬ੍ਰਹਮ ਨੇ ਹੀ ਰੂਪ ਧਾਰਿਆ ਹੋਇਆ ਹੈ, ਤਾਂ ਤੇ ਤੇਰਾ ਤਾਂ ਖਾਤਾ ਹੀ ਨਾ ਰਿਹਾ, ਫਿਰ ਤੈਨੂੰ ਜਮ ਕਿਸ ਖਾਤੇ ਦੇ ਹਿਸਾਬ ਵਿਚ ਤਲਬੇਗਾ? ਪ੍ਰੰਤੂ ਇਸ ਉਪਦੇਸ਼ ਪਰ ਤੈਨੂੰ (ਭਰੋਸਾ) ਦ੍ਰਿੜ੍ਹਤਾ ਹੋ ਜਾਵੇ ਤਾਂ ਤੂੰ ਸਿਰਫ ਸੰਤਾਂ ਦੀ ਸੰਗਤ ਕਰਕੇ, ਉਪਦੇਸ਼ ਸੁਣ ਕੇ ਹੀ ਮੁਕਤ ਉਦੋਂ ਹੀ ਹੋ ਗਿਆ । ਫਿਰ ਜੋ ਘਰ ਦੇ ਧੰਧੇ ਕਰੇਂ, ਉਹ ਵੀ (ਆਪ) ਮੈਂ ਕਰਦਾ ਨਾ ਸਮਝੀਂ, ਭਗਵਾਨ ਹੀ ਕਰਦਾ ਸਮਝੀਂ । ਬਸ ਇਹੋ ਹੀ ਗੁਰ ਹੈ। ਗੁਰੂ ਵਾਕ ਹੈ—

ਜਬ ਇਹੁ ਜਾਨੈ ਮੈ ਕਿਛੁ ਕਰਤਾ, ਤਬ ਲਗ ਗਰਭ ਜੋਨ ਮਹਿ ਫਿਰਤਾ ॥

ਇਸ ਧਾਰਨਾ ਸੇ ਹੀ ਗੁਰੂ ਜੀ ਨੇ ਵਾਕ ਉਚਾਰਨ ਕੀਤਾ ਹੈ ਕਿ—

ਸਾਧ ਕੈ ਸੰਗਿ ਨਹੀ ਕਛੁ ਘਾਲ ਦਰਸਨੁ ਭੇਟਤ ਹੋਤ ਨਿਹਾਲ ॥

(ਸੁਖਮਨੀ, ੭ਵਾਂ ਸਲੋਕ)

ਪ੍ਰੰਤੂ ਸਾਧੂ ਦੇ ਬਚਨਾਂ ਪਰ ਭਰੋਸਾ ਵੀ (ਹਿਰਦਾ) ਮਨ ਸ਼ੁਧ ਵਾਲੇ ਕੋ ਹੀ ਆਵੇਗਾ, ਮਲੀਨ ਹਿਰਦੇ ਵਾਲੇ ਕੋ ਭਰੋਸਾ ਨਹੀਂ ਆ ਸਕਦਾ । ਉਸਦੇ ਹਿਹਦੇ ਮੇਂਅਸੰਭਾਵਨਾ ਅਤੇ ਵਿਪਰੀਤ ਭਾਵਨਾ ਹਨ । ਇਨ੍ਹਾਂ ਦੀ ਵਜਾ ਸੇ ਹੀ ਪ੍ਰਤੀਤ ਨਹੀਂ ਆਉਂਦੀ । ਯੋਗ ਵਸ਼ਿਸ਼ਟ ਗ੍ਰੰਥ ਜੋ ਭਗਵਾਨ ਸ੍ਰੀ ਰਾਮ ਚੰਦਰ ਜੀ ਤੇ ਉਨ੍ਹਾਂ ਦੇ ਗੁਰੂ ਸ੍ਰੀ ਵਸ਼ਿਸ਼ਟ ਮੁਨੀ ਜੀ ਕੇ ਆਪਸ ਮੇਂ ਸ਼ੰਕਾ ਸਮਾਧਾਨ ਹੋਏ ਹਨ, ਉਨ੍ਹਾਂ ਵਿਚ ਲਿਖਿਆ ਹੈ ਕਿ ਹੇ ਰਾਮ ਜੀ ! (ਮਲੀਨ ਹਿਰਦੇ ਵਾਲੇ ਮਨੁੱਖ ਦੇ ਹਿਰਦੇ ਵਿਚ ਸੰਤਾਂ ਦੇ ਬਚਨ ਨਹੀਂ ਠਹਿਰਦੇ) ਫਿਰ ਗੱਲ ਓਥੇ ਦੀ ਓਥੇ ਹੀ ਆ ਜਾਂਦੀ ਹੈ ਕਿ ਮਨ ਦੇ ਤਿੰਨ ਦੋਸ਼, ਮਲ (ਵਿਕਸ਼ੇਪ), ਚੰਚਲਤਾ ਇਹਨਾਂ ਦੀ ਨਵਿਰਤੀ ਪਿਛੇ ਕਹੇ ਉਪਾਵਾਂ ਸੇ ਕਰਨੀ ਹੀ ਪਵੇਗੀ । ਤਾਂ ਤੇ ਹੇ ਸਿੱਖ ! ਅੰਮ੍ਰਿਤ ਵੇਲੇ ਉਠ ਕੇ ਗੁਰੂ ਜੀ ਦੀ ਦੱਸੀ ਹੋਈ ਜੁਗਤ ਸੇ ਮਨ ਗੁਰੂ ਚਰਨਾਂ ਵਿਚ ਜੋੜ ਕੇ ਮਨ ਪਾਸੋਂ ਭਜਨ ਕਰਾਓ । ਕਿਉਂਕਿ ਭਜਨ ! ਮਨ ਕੋ (ਮੁਕਤ) ਮੁਕਾਉਣ ਵਾਸਤੇ ਹੀ ਕਰਨ ਦੀ ਲੋੜ ਹੈ । ਫਿਰ ਭਜਨ ਮਨ ਪਾਸੋਂ ਹੀ ਕਰਾਵਾਂਗੇ ਤਾਂ ਹੀ ਮਨ ਤੇ ਅਸਰ ਹੋਵੇਗਾ । ਜੇ ਮਨ ਸੈਰ ਕਰਦਾ ਫਿਰੇ ਤੇ ਭਜਨ ਦਾ ਰੱਟਾ ਰਸਨਾ ਲਾਈ ਜਾਵੇ ਤਾਂ ਮਨ ਤੇ ਕੋਈ ਅਸਰ ਨਹੀਂ ਹੋਣਾ । ਫਿਰ ਜਿਵੇਂ ਮੈਂ ਜੋ ਪਿਛੇ ਲਿਖ ਆਇਆ ਹਾਂ, ਉਸ ਜੁਗਤੀ ਸੇ ਬਾਣੀ ਦਾ ਨਿਤਨੇਮ ਕਰਕੇ ਅਰਦਾਸ ਕਰਕੇ ਘਰ ਦੇ ਧੰਧੇ ਕਰੋ । ੨੪ ਘੰਟਿਆਂ ਵਿਚੋਂ ਦਸਵੰਧ ਢਾਈ ਘੰਟੇ ਆਪਣੇ ਅਗਲੇ ਭਵਿਖਤ ਸਮੇਂ ਵਾਸਤੇ ਬੰਦਗੀ ਦੀ ਬੈਂਕ ਵਿਚ ਜਮਾਂ ਕਰਨੇ । ਸਾਰੇ ਹੀ ਧੰਧਿਆਂ ਨਾਲੋਂ ਜ਼ਰੂਰੀ ਢਾਈ ਘੰਟੇ। ਕਿਉਂਕਿ ਗੁਰੂ ਫੁਰਮਾਣ ਹੈ—

ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ, ਹਰਿ ਨਾਮ ਉਹਾਂ ਸੰਗ ਤੋਸਾ ॥
ਜਿਹ ਪੈਡੈ ਮਹਾ ਅੰਧ ਗੁਬਾਰਾ, ਹਰਿ ਕਾ ਨਾਮ ਸੰਗ ਉਜੀਆਰਾ ॥

(ਆਦਿ ਗ੍ਰੰਥ, ਪੰਨਾ ੨੬੪)

ਇਹ ਸ਼ਬਦ ਸਾਰਾ ਹੀ ਸਾਡੇ ਅਗਲੇ ਪ੍ਰਲੋਕ ਦੇ ਸਮੇਂ ਦੀਆਂ ਜ਼ਰੂਰੀ ਲੋੜਾਂ ਵਿਖਾਉਂਦਾ ਹੈ । ਸਾਰਾ ਸ਼ਬਦ ਪੜ੍ਹ ਕੇ ਦੇਖੋ, ਫਿਰ ਆਪਾਂ ਆਪਣੀ ਆਮਦਨ ਦਾ ਵੀ ਤੇ ੨੪ ਘੰਟਿਆਂ ਦਾ ਵੀ ਦਸਵੰਦ , ਨਾਮ ਤੇ ਦਾਨ ਦੇ ਲੇਖੇ ਲਾਉਣ ਲਈ ਵੀ ਕਿਤਨਾ ਜ਼ਰੂਰੀ ਹੈ, ਇਹ ਸਮਝ ਜਾਵਾਂਗੇ । ਅਤੇ ਸਾਧ ਦੀ ਸੰਗਤ ਕਰਨੀ ਕਿਤਨੀ ਜ਼ਰੂਰੀ ਹੈ, ਸਾਧ ਦੀ ਸੰਗਤ ਸੇ ਹੀ ਮਲ ਵੱਸ ਆਉਣਾ ਹੈ ਅਤੇ ਭਗਤੀ ਦਾ ਕੋਰਸਕਿਤਨੀ ਛੇਤੀ ਪੂਰਾ ਹੋ ਜਾਣਾ ਹੈ ? ਗੁਰੂ ਕਹਿ ਲਉ। ਸਾਧ ਸੰਤ ਕਹਿ ਲਉ, ਇਹਨਾਂ ਦੀ ਸਹਾਇਤਾ ਤੋਂ ਬਿਨਾਂ ਭਗਤੀ ਚਾਰ ਜੁਗ ਵੀ ਕਰੀ ਜਾਓ, ਸਫਲ ਕਦੇ ਨਹੀਂ ਹੋਵੇਗੀ । ਮੁੜ-ਮੁੜ ਕਿਸੇ ਵਿਸ਼ੇ ਨੂੰ ਯਾਦ ਕਰਾਉਣਾ, ਇਸ ਨੂੰ ਅਭਿਆਸ ਕਹਿੰਦੇ ਹਨ, ਵਿਦਵਾਨ । ਇਸ ਪੁਸਤਕ ਦਾ ਵਿਸ਼ਾ ਹੈ (ਪ੍ਰਭੂ ਦਾ ਸਿਮਰਨ) ਸੋ ਸਿਮਰਨ ਸਫਲ ਕਿਵੇਂ ਹੋਵੇ ? (ਪ੍ਰਭ ਕਾ ਸਿਮਰਨ ਸਾਧ ਕੈ ਸੰਗਿ ।।)

ਕਬੀਰ ਜੀ ਦਾ ਕਥਨ ਹੈ—

ਕੁੰਭ ਬਿਨਾ ਜਲੁ ਨਾ ਟੀਕਾਵੈ, ਸਾਧੂ ਬਿਨੁ ਐਸੇ ਅਬਗਤੁ ਜਾਵੈ ।।

ਇਹ ਸਾਰਾ ਸ਼ਬਦ ਆਦਿ ਗ੍ਰੰਥ ਦੇ ਪੰਨੇ ੮੭੨ ਪਰ ਅੰਕਿਤ ਹੈ, ਪੜ੍ਹ ਕੇ ਦੇਖੋ ।

ਇਹ ਪ੍ਰੋਗਰਾਮ ਬਚਿਆਂ ਦੇ ਨਾਬਾਲਗ਼ ਹੁੰਦਿਆਂ ਵੀ ਕਰਨਾ ਜ਼ਰੂਰੀ ਹੈ । ਕਿਉਂਕਿ ਜੇ ਕਹੀਏ ਕਿ ਬੱਚੇ ਜਵਾਨ ਹੋਣਗੇ ਤਾਂ ਅਸੀਂ ਵਿਹਲੇ ਹੋ ਕੇ ਬੰਦਗੀ ਕਰ ਲਵਾਂਗੇ, ਤਾਂ ਕੀ ਪਤਾ ਹੈ ਕਿ ਸਵਾਸੇ ਤੇ ਦਿਨ ਕਿਤਨੇ ਬਾਕੀ ਹਨ । ਗੁਰਵਾਕ ਹੈ—

ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪ ਨੀਤ ।।<br>
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ ।।<br>
ਨਹ ਬਾਰਕ ਨਹ ਜੋਬਨੈ ਨਹਿ ਬਿਰਧੀ ਕਛੁ ਬੰਧੁ ।।<br>
ਓਹ ਬੇਗ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ।।

(ਆਦਿ ਗ੍ਰੰਥ, ਪੰਨਾ ੨੫੪, ਬਾਵਨ ਅੱਖਰੀ ਸਲੋਕ ੧੯)

ਜੇ ਬਚੇ ਜਵਾਨ ਹੋਣ ਤੋਂ ਪਹਿਲਾਂ ਹੀ ਜਮ ਆ ਗਏ, ਤਾਂ ਫਿਰ ਨਾਲ ਲੈ ਕੇ ਕੀ ਜਾਣਾ ਹੈ ? ਉਪਰ ਗੁਰ ਪ੍ਰਮਾਣੋਂ ਮੈਂ ਕੀ ਫੁਰਮਾਇਆ ਹੈ ? ਫਿਰ ਇਹ ਸਕੀਮ ਕਿ ਬੱਚੇ ਜਵਾਨ ਹੋਣਗੇ ਤੇ ਫੇਰ ਬੰਦਗੀ ਕਰ ਲਵਾਂਗੇ, ਇਹ ਸਕੀਮ ਆਪ ਦੇ ਨਾਲ ਚਾਰ ਸੌ ਵੀਹ ਨਹੀਂ ਗੀ। ਤਾਂ ਤੇ ਜੋ ਮੈਂ ਪਿਛੇ ਲਿਖ ਆਇਆ ਹਾਂ, ਇਤਨਾ ਨਿਤਨੇਮ ਤੇ ਦਾਨ ਪੁੰਨ ਅਤੇ ਗੁਰੂ ਧਾਰ ਕੇ ਉਸ ਦੀ ਸੰਗਤ ਅਤੇ ਜੋ ਗੁਰੂ ਹੁਕਮ ਕਰੇ, ਉਸ ਦੀ ਪਾਲਣਾ ਕਰਨੀ ਅਤੀ ਜ਼ਰੂਰੀ ਹੈ । ਫਿਰ ਜਦੋਂ ਬਚੇ ਟਰੇਂਡ ਹੋ ਜਾਣ ਤਾਂ ਸਾਰਾ ਹੀ ਘਰ ਦਾ ਕਾਰੋ ਬਾਰ ਆਹਿਸਤੇ ,ਆਹਿਸਤੇ ਬਚਿਆਂ ਦੇ ਸਪੁਰਦ ਕਰਕੇ । ਆਪ ਲੱਕ ਬੰਨ੍ਹ ਕੇ ਬੰਦਗੀ ਵਿਚ ਜੁਟ ਜਾਉ । ਜੇ ਬਚੇ ਜਵਾਨ ਹੋਣ ਤੇ ਵੀ ਘਰ ਦੇ ਪੈਸੇ ਟਕੇ ਦੀ ਚਾਬੀ ਤੁਹਾਡੇ ਹੀ ਨਾਲੇ ਨਾਲ ਬਝੀ ਰਹੇਗੀ, ਘਰ ਦੇ ਵਿਹਾਰਾਂ ਦੀ ਜ਼ਿੰਮੇਦਾਰੀ ਵੀ ਤੁਹਾਡੇ ਹੀ ਕੰਟਰੋਲ ਵਿਚ ਰਹੇਗੀ, ਤਦ ਤੁਹਾਡੇ ਘਰ ਵਿਚ ਰੋਜ਼ ਦੀ ਲੜਾਈ ਕਲੇਸ਼ ਬਣਿਆ ਹੀ ਰਹੇਗਾ । ਕਿਉਂਕਿ ਅੱਜ ਦੇ ਜ਼ਮਾਨੇ ਦੇ ਬਚਿਆਂ ਨਾਲ

ਤੁਹਾਡੀ ਸਕੀਮ ਕਦੇ ਵੀ ਰਲੇਗੀ ਨਹੀਂ ਤੇ ਆਖਰ ਬੱਚਿਆਂ ਦੀ (ਮਾਂ) ਮੰਮੀ ਵੀ ਬੱਚਿਆਂ ਨਾਲ ਸਹਿਮਤ ਹੋ ਕੇ ਤੁਹਾਨੂੰ ਬੁਰਾ ਸਮਝਣ ਲਗ ਪਵੇਗੀ । ਇਹ ਘਟਨਾ ਅੱਜ ਕਲ੍ਹ ਹਰ ਘਰ ਵਿਚ ਵਾਪਰ ਰਹੀ ਹੈ । ਬਜ਼ੁਰਗ ਹਰ ਵੇਲੇ ਘਰ ਦੇ ਕਲੇਸ਼ ਵਿਚ ਉਲਝ ਕੇ ਮਹਾਂ ਦੁਖੀ ਹਨ ਅਤੇ ਆਪਣਾ ਕੀਮਤੀ ਸਮਾਂ ਮਨੁੱਖਾ ਜਨਮ ਕੌਡੀਆਂ ਦੇ ਵੱਟੇ ਹੀਰੇ ਰਤਨ ਲੁਟਾ ਰਹੇ ਹਨ । ਏਸ ਘਰ ਦੀ ਜ਼ਿੰਮੇਂਦਾਰੀ ਤੇ ਘਰ ਦੇ ਕਲੇਸ਼ ਦੀ ਚਿੰਤਾ ਸੇ ਹੀ ਬਲੱਡ ਪ੍ਰੈਸ਼ਰ ਅਤੇ ਹਾਰਟ ਅਟੈਕ ਜੈਸੀਆਂ ਅਸਾਧ ਬਿਮਾਰੀਆਂ ਦਾ ਸ਼ਿਕਾਰ ਹੋ ਕੇ ਮਨੁੱਖ ਸਤਿ ਸ੍ਰੀ ਅਕਾਲ ਬੋਲ ਜਾਂਦਾ ਹੈ । ਫਿਰ ਕਬੀਰ ਜੀ ਕਹਿੰਦੇ ਹਨ —

ਚਾਰਿ ਪਾਵ ਦੁਇ ਸਿੰਗ ! ਗੁੰਗ ਮੁਖ ਤਬ ਕੈਸੇ ਗੁਨ ਗਈ ਹੈ ?  
ਊਠਤ ਬੈਠਤ ਠੇਂਗਾ ਪਰੇ ਹੈ ਤਬ ਕਤ ਮੂੰਡ ਲੁਕਈ ਹੈ ॥  
ਹਰਿ ਬਿਨੁ ਬੈਲ ਬਿਰਾਨੇ ਹੋਈ ਹੈ ॥ (ਆਦਿ ਗ੍ਰੰਥ, ਪੰਨਾ ੫੨੫)

ਕਬੀਰ ਜੀ ਕਹਿੰਦੇ ਹਨ, ਮੈਂ ਮਹਿੰਦਰ ਸਿੰਘ ਨਹੀਂ ਕਹਿ ਰਿਹਾ । ਹਰੀ ਭਜਨ ਕੀਤੇ ਬਿਨਾਂ (ਬਿਗਾਨੇ ਬੈਲ) ਜਿੰਨ੍ਹਾਂ ਬੈਲਾਂ ਨੂੰ (ਬਿਗਾਨੇ) ਨੌਕਰ ਵਾਹੁੰਦੇ ਹਨ, ਉਹ ਉਥੇ ਡੰਡਾ ਮਾਰਦੇ ਹਨ, ਜਿਥੇ ਬਹੁਤੀ ਪੀੜ ਹੋਵੇ । ਉਦੋਂ ਤੇਰੇ ਚਾਰ ਪੈਰ, ਦੋ ਸਿੰਗ, ਮੂੰਹ ਵੀ ਗੁੰਗਾ ਹੋਵੇਗਾ। ਫਿਰ ਰੱਬ ਦੇ ਗੁਣ ਕਿਹੜੇ ਮੁਖ ਨਾਲ ਗਾਵੇਂਗਾ ? ਉਠਦੇ ਬੈਠਦੇ ਕੋ ਡੰਡਾ ਵਰ੍ਹੇਗਾ, ਫਿਰ ਕਿਥੇ ਸਿਰ ਲੁਕਾਵੇਂਗਾ ? ਤਾਂ ਤੇ ਘਰ ਦੀ ਚੌਧਰ ਛੱਡ ਦੇ । ਇਹ ਗ੍ਰਿਸਤ ਸਿਆਲ ਦੇ ਗੋਹੇ ਅਤੇ ਮੂਤਰ ਦਾ ਟੋਕਰਾ ਹੈ । ਜੇ ਬੱਚੇ ਚੁਕਦੇ ਹਨ ਤਾਂ ਤੇਰੇ ਭਲੇ ਦੀ ਗੱਲ ਹੈ । ਸੁਟ ਕੇ ਬੰਦਗੀ ਕਰ । ਪ੍ਰੰਤੂ ਬੰਦਗੀ ਵੀ ਪੂਰਨ ਸੰਤ ਕੋ ਗੁਰੂ ਧਾਰ ਕੇ ਉਸ ਦੇ ਹੁਕਮ ਮੇਂ ਚੱਲ ਕੇ ਬੰਦਗੀ ਕਰ । ਜੇ ਪੂਰਨ ਗੁਰੂ ਨਾ ਮਿਲੇ ਜਾਂ ਪੂਰੇ ਗੁਰੂ ਦੀ ਪਰਖ ਨਾ ਆਵੇ ਤਾਂ ਮੈਂ ਜੋ ਲਿਖਣ ਵਾਲਾ ਹਾਂ, ਮੇਰੇ ਪਾਸ ਆ ਜਾ ! ਪੂਰਨ ਗੁਰੂ ਮੈਂ ਦੱਸਾਂਗਾ ਤੇ ਪੂਰਨਤਾ ਦੀ ਜ਼ਿੰਮੇਂਵਾਰੀ ਵੀ ਮੈਂ ਓਟ ਲਵਾਂਗਾ । ਜੇ ਗੱਲ ਪਸੰਦ ਨਹੀਂ ਮੇਰੀ ਤੇ ਖਾ ਧੱਕੇ ।

ਜੋ ਪਿਛੇ ਜਗਿਆਸੂ ਨੇ ਪੁਛਿਆ ਸੀ ਕਿ ਮਨ ਰੋਕਣਾ ਬੜਾ ਕਠਿਨ ਹੈ, ਇਸ ਦਾ ਵੀ ਉਪਾਅ ਦੱਸੋ । ਇਹ ਸਵਾਲ ਸੋਲਾਂਆਨੇ ਹੈ, ਪ੍ਰੰਤੂ ਉਪਾਅ ਹਰ ਕੰਮ ਦਾ ਹੈ, ਕਠਿਨ ਕੰਮ ਦਾ ਉਪਾਅ ਵੀ ਕਠਿਨ ਹੈ ਪ੍ਰੰਤੂ ਉਸ ਦਾ ਫਲ ਵੀ ਸਦਾ ਦਾ ਸੁਖ ਹੈ, ਫੇਰ ਕਦੇ ਵੀ ਦੁਖ ਨਹੀਂ। ਹੁਣ ਉਪਾਅ ਸੁਣ—

ਅੰਤਰ ਅੱਛਤ ਹੈ, ਦੇਸ਼ਾਂਤਰ ਗਉਣ ਕਰੇ,  
ਪਾਛੇ ਪਰੇ ਪਹੁੰਚੇ, ਨ ਪਾਇਕ ਜੌਂ ਧਾਵਈ ॥  
ਪਹੁੰਚੇ ਨ ਰਥ ਪਹੁੰਚੇ ਨ ਗਜਾਰਾਜ,  
ਬਾਜ ਪਹੁੰਚੇ ਨ ਖਗ ਮ੍ਰਿਗ ਫਾਂਦਤ ਉਡਾਵਈ ॥  
ਪਹੁੰਚੇ ਨ ਪਵਨ ਗਨ ਤ੍ਰਿਭਵਨ ਪਤੀ  
ਅਰਧ ਉਰਧ ਅੰਤਰ ਧ੍ਰੂ ਹੋਇ ਨ ਪਾਵਈ ॥

ਪੰਚ ਦੂਤ ਭੂਤ ਲਗ ਅੱਧਮ ਅਸਾਧ ਮਨ
ਗਹੇ ਗੁਰ ਗਿਆਨ ਸਾਧ ਸੰਗ ਵਸ ਆਵਈ ॥

**ਭਾਵ ਅਰਥ**—ਮਨ ਦੀ ਅਵਸਥਾ ਬੜੀ ਚੰਚਲ ਹੈ । ਹੁਣ ਦੇਖੋ ਤੇ ਅੰਦਰ ਹੈ, ਤੇਉਸੇ ਪਲ ਦੇਸ ਦੇਸਾਂਤਰ ਦਾ ਗਉਣ ਭਉਣ ਕਰ ਰਿਹਾ ਹੈ । ਜੇ ਕੋਈ ਪਿਛੇ ਪੈ ਕੇ ਇਸ ਨੂੰ ਪਹੁੰਚਣਾ ਚਾਹੇ ਤਾਂ ਪੈਦਲ ਜਾ ਕੇ ਤਾਂ ਕੀ ! ਰੱਥ ਸਵਾਰ, ਹਾਥੀ ਘੋੜੇ ਦਾ ਸਵਾਰ, ਉਡਦਾ ਬਾਜ ਤੇ ਫਾਂਧਕੀ ਦਾ ਨਸਾਇਆ ਮ੍ਰਿਗ ਵੀ ਨਹੀਂ ਪਹੁੰਚ ਸਕਦਾ । ਨਾ ਇਸ ਨੂੰ ਤੇਜ਼ ਚਲਦੀ ਪੌਣ, ਨਾ ਤਿੰਨਾਂ ਲੋਕਾਂ ਦਾ ਪਤੀ ਹੇਠੋਂ ਪਾਤਾਲ 'ਚੋਂ, ਨ ਆਕਾਸ਼ 'ਚੋਂ ਤੇ ਨ ਆਪਣੇ ਅੰਦਰੋਂ ਇਸ ਮਨ ਨੂੰ ਪਕੜ ਸਕਦਾ ਹੈ । ਕਿਉਂਕਿ ਪੰਜ ਦੂਤਾਂ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ—ਭੂਤਾਂ ਵਾਲਾ ਨੀਚ ਅਸਾਧ ਮਨ ਹੈ ਪ੍ਰੰਤੂ ਇਸ ਦੇ ਪਕੜਨ ਦਾ ਉਪਾਅ ਗੁਰੂ ਤੋਂ ਪ੍ਰਾਪਤ ਹੋਇਆ ਗਿਆਨ ਅਤੇ ਸਾਧ ਦੀ ਸੰਗਤ ਹੈ । ਗੁਰੂ ਜੀ ਵੀ ਇਹੋ ਰਾਏ ਦੇਂਦੇ ਹਨ :

**ਯਥਾ :** ਗੁਰਮੁਖਿ ਕਰਣੀ ਕਾਰ ਕਮਾਵੈ, ਤਾਂ ਇਸੁ ਮਨ ਕੇ ਸੋਝੀ ਪਾਵੈ ॥
ਮਨ ਮੈ ਮਤ ਮੈਗਲ ਮਿਕਦਾਰਾ, ਗੁਰਅੰਕਸੁ ਮਾਰਿ ਜੀਵਾਲਨ ਹਾਰਾ ॥
ਮਨੁ ਅਸਾਧੁ ਸਾਧੇ ਜਨੁ ਕੋਈ; ਅਚਰ ਚਰੈ ਤਾਂ ਨਿਰਮਲ ਹੋਈ ॥
ਗੁਰਮੁਖਿ ਇਹੁ ਮਨੁ ਲਇਆ ਸਵਾਰ, ਹਉਮੈ ਵਿਚਹੁ ਤਜੇ ਵਿਕਾਰ ॥
(ਸ੍ਰੀ ਆਦਿ ਗ੍ਰੰਥ, ਪੰਨਾ ੬੬੫)

**ਅਰਥ**—ਜਦੋਂ ਇਹ ਜੀਵ ਸਤਿਗੁਰ ਦੀ ਮਤਿ ਅਨੁਸਾਰ ਅਭਿਆਸ ਕਰਦਾ ਹੈ ਤਾਂ ਇਸ ਨੂੰ ਮਨ ਤੇ ਕਾਬੂ ਪਾਉਣ ਦੀ ਸੋਝੀ ਵੀ ਆ ਜਾਂਦੀ ਹੈ ਕਿਉਂਕਿ ਮਨ ਕੀ ਮਤ ਭਾਵੇਂ ਮਸਤ ਹਾਥੀ ਵਾਲੀ ਹੈ, ਫਿਰ ਵੀ ਜੈਸੇ ਮਸਤ ਹਾਥੀ ਕੁੰਡੇ ਸੇ ਕਾਬੂ ਆ ਜਾਂਦਾ ਹੈ, ਐਸੇ ਹੀ ਵਿਸ਼ੇ ਵਿਕਾਰਾਂ ਦੀ ਮਸਤੀ ਵਿਚ ਵਿਗੜੇ ਮਨ ਕੋ ਗੁਰਮਤਿ ਕੇ ਗਿਆਨ ਰੂਪੀ ਕੁੰਡੇ ਸੇ ਮਾਰ ਕੇ ਫਿਰ ਜਿਵਾਇਆ ਜਾਂਦਾ ਹੈ ।

**ਸ਼ੰਕਾ**—ਮਾਰ ਕੇ ਜੀਵਾਇਆ ਕੈਸੇ ਜਾਂਦਾ ਹੈ ?

**ਉੱਤਰ**—ਇਸ ਦਾ ਨਿਰਣਾ ਗਿਆਨ ਕਾਂਡ ਮੇਂ ਕੀਤਾ ਜਾਏਗਾ । ਗੁਰੂ ਜੀ ਕਹਿੰਦੇ ਹਨ ਕਿ ਮਨ ਅਸਾਧ ਹੈ, ਇਸ ਨੂੰ ਕੋਈ ਵਿਰਲਾ ਹੀ ਜਨ ਸਾਧ ਸਕਦਾ ਹੈ । ਗੁਰੂ ਦੀ ਸਹਾਇਤਾ ਤੇ ਜੋ ਇਸ ਅਚਰ ਮਨ ਕੋ ਚਰ ਜਾਵੇ, ਭਾਵ ਆਤਮਾ ਸਰੂਪ ਮੇਂ ਲਯ ਕਰ ਦੇਵੇ ਤਾਂ ਮਨ ਨਿਸਚਲ ਹੋ ਜਾਂਦਾ ਹੈ ਪ੍ਰੰਤੂ ਆਪਣਾ ਜਤਨ ਕਰਨਾ ਵੀ ਜ਼ਰੂਰੀ ਹੈ । ਸਹਾਇਤਾ ਗੁਰੂ ਜੀ ਨੇ ਕਰਨੀ ਹੈ, ਪ੍ਰੰਤੂ ਲੜਨਾ ਮਨ ਨਾਲ ਆਪ ਹੀ ਹੈ । ਜਦੋਂ ਭਗਵਾਨ ਕ੍ਰਿਸ਼ਨ ਜੀ ਦਾ ਜਰਾਸੰਧ ਸੇ ਆਖਰੀ ਯੁੱਧ ਲੱਗਾ ਹੋਇਆ ਸੀ ਤਾਂ ਭਗਵਾਨ ਜੀ ਨੇ ਸੋਚਿਆ ਕਿ ਜੰਗ ਵਿਚ ਬਹੁਤ ਜੀਆਂ ਕਾ ਘਾਤ ਹੋ ਰਿਹਾ ਹੈ । ਹੋਵੇ ਕਿਉਂ ਨਾ ਦੁਸ਼ਟ ਜਰਾਸੰਧ ਦਾ ਇਕੱਲੇ ਭੀਮ ਸੈਨ ਪਾਸੋਂ ਹੀ ਖਾਤਮਾ ਕਰਾ ਦਿੱਤਾ ਜਾਵੇ । ਤਾਂ ਭਗਵਾਨ ਕ੍ਰਿਸ਼ਨ ਜੀ ਨੇ ਅਰਜਨ ਔਰ ਭੀਮ ਕੋ ਸਾਥ ਲਿਆ ਅਤੇ ਬ੍ਰਹਮਚਾਰੀਆ ਦਾ ਰੂਪ ਧਾਰ ਕੇ ਮਗਧ ਦੇਸ਼ ਜਰਾਸੰਧ ਦੇ ਘਰ

ਹੀ ਚਲੇ ਗਏ ਅਤੇ ਜੰਗ ਵਾਸਤੇ ਲਲਕਾਰਿਆ, ਅਤੇ ਕਿਹਾ ਕਿ ਫੌਜਾਂ ਦਾ ਘਾਤ ਨਾ ਕਰਵਾਈਏ। ਚੁਣੌਤੀ ਤੇਰੇ ਉਪਰ ਰਹੀ । ਸਾਡੇ ਤਿੰਨਾਂ ਵਿਚੋਂ ਜਿਸ ਨਾਲ ਮਰਜ਼ੀ ਹੈ, ਲੜ ਲੈ। ਜੇ ਸਾਡਾ ਜਵਾਨ ਹਾਰ ਜਾਏ ਤਾਂ ਸਾਡੀ ਹਾਰ, ਜੇ ਤੂੰ ਹਾਰ ਜਾਏਂ ਤਾਂ ਤੇਰੀ ਹਾਰ ਮੰਨੀ ਜਾਏਗੀ । ਪਰ ਜਰਾਸੰਧ ਨੇ ਕਿਹਾ, ਕਿ ਤੂੰ ਤੇ ਛਲੀਆ ਵਲੀਆ ਹੈਂ ਅਤੇ ਅਰਜਨ ਨਿਪੁੰਸਕ ਹੋ ਕੇ ਨੱਚਦਾ ਰਿਹਾ ਹੈ । ਇਸ ਨਾਲ ਲੜਦਾ ਮੈਂ ਚੰਗਾ ਨਹੀਂ ਲਗਦਾ । ਭੀਮ ਨੂੰ ਕਿਹਾ ਕਿ ਇਹ ਵਾਹਵਾ ਸੱਬਲ ਹੈ, ਇਸ ਨਾਲ ਮੈਂ ਲੜਦਾ ਵੀ ਚੰਗਾ ਲੱਗਾਂਗਾ , ਤਾਂ ਦੋਨੋਂ ਗਦਾ ਫੜ ਕੇ ਤਿਆਰ ਹੋ ਗਏ । ਜਿਸ ਵੇਲੇ ਦਸਤ ਪੰਜਾ ਲਿਆ ਤਾਂ ਐਸਾ ਹੱਥ ਜਰਾਸੰਧ ਨੇ ਘੁਟਿਆ ਕਿ ਭੀਮ ਦੀ ਜਾਨ ਕਬਜ਼ ਕਰ ਲਈ ਤਾਂ ਭੀਮ ਨੇ ਭਗਵਾਨ ਵਲ ਤੱਕਿਆ ਕਿ ਅੱਜ ਮਰਵਾਉ ਏਂ ? ਤਾਂ ਭਗਵਾਨ ਨੇ ਦ੍ਰਿਸ਼ਟੀ ਦਵਾਰਾ ਕੁਝ ਸ਼ਕਤੀ ਬਖਸ਼ ਦਿੱਤੀ, ਜਿਸ ਨਾਲ ਦੋਹਾਂ ਦਾ ਨੌਂ ਦਿਨ ਜੰਗ ਹੋਇਆ । ਜੰਗ ਦਿਨੋਂ ਦਿਨੋਂ ਹੁੰਦਾ ਸੀ ਪ੍ਰੰਤੂ ਨੌਵੇਂ ਦਿਨ ਭੀਮ ਨੂੰ ਆਪਣੀ ਹਾਰ ਦਿਸੀ ਤੇ ਪਗਵਾਨ ਵਲ ਫਿਰ ਤੱਕਿਆ, ਤਾਂ ਭਗਵਾਨ ਨੇ ਅਥਾਹ ਸ਼ਕਤੀ ਬਖਸ਼ੀ ਜਿਸ ਨਾਲ ਭੀਮ ਨੇ ਜਰਾਸੰਧ ਕੋ ਪਾੜ ਕੇ ਦੋ ਫਾੜ ਕਰ ਦਿੱਤਾ । ਇਸ ਦ੍ਰਿਸ਼ਟਾਂਤ ਤੋਂ ਇਹ ਭਾਵ ਹੈ ਕਿ ਭੀਮ ਲੜਿਆ ਤਾਂ ਭਗਵਾਨ ਦੀ ਸਹਾਇਤਾ ਨਾਲ ਹੀ ਸੀ ਪਰ ਜਰਾਸੰਧ ਨਾਲ ਮੁਕਾਬਲਾ ਤਾਂ ਭੀਮ ਨੇ ਹੀ ਕੀਤਾ ਸੀ । ਹੁਣ ਦਾਰਸਟਾਂਤ ਸੁਣੋ, ਐਸੇ ਹੀ ਸਹਾਇਤਾ ਗੁਰੂ ਜੀ ਨੇ ਹੀ ਕਰਨੀ ਹੈ, ਪ੍ਰੰਤੂ ਮਨ ਨਾਲ ਤਾਂ ਆਪ ਹੀ ਲੜਨਾ ਹੈ ? ਗੁਰ ਪ੍ਰਮਾਣ ਹੈ—

ਅਨਦਿਨ ਆਪਿ ਆਪਿ ਸਿਉ ਲੜੇ ॥ (ਆਦਿ ਗ੍ਰੰਥ, ਪੰਨਾ ੩੪੪)

**ਤਥਾ :** ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪ੍ਰਧਾਨਾ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੦੮੯)

ਭਾਵ ਹੈ, ਪ੍ਰਧਾਨ ਸੂਰਮੇ ਸੋਈ ਹਨ, ਜੋ ਮਨ ਨਾਲ ਲੜਦੇ ਹਨ—

**ਤਥਾ :** ਮਨ ਹੀ ਨਾਲਿ ਝਗੜਾ ਮਨ ਹੀ ਨਾਲ ਸਥਿ
ਮਨ ਹੀ ਮੰਝਿ ਸਮਾਇ .................॥

**ਤਥਾ :** ਵਿਣੁ ਮਨੈ ਜਿ ਹੋਰੀ ਨਾਲਿ ਲੁੱਝਣਾਂ ਜਾਸੀ ਜਨਮ ਗਵਾਇ ॥ (ਪੰਨਾ ੮੭)

**ਅਰਥ**—ਸੂਰਾ ਸੋਈ ਹੈ ਜੋ ਮਨ ਨਾਲ ਹੀ ਝਗੜਦਾ ਹੈ ਅਤੇ ਮਨ ਨਾਲ ਹੀ ਪੰਚਾਇਤ ਕਰਦਾ ਹੈ । ਅਤੇ ਮਨ ਕੋ ਹੀ ਮਨ ਵਿਚ ਸਮੋ ਦੇਂਦਾ ਹੈ, ਭਾਵ ਹੈ ਜੋ ਮਨ ਕੋ ਸਰੂਪ ਮੇਂ ਲਯ ਕਰ ਦੇਂਦਾ ਹੈ, ਜੋ ਮਨ ਨਾਲ ਨਹੀਂ ਲੜਦੇ ਹੋਰਨਾਂ ਨਾਲ ਲੜਦੇ ਹਨ, ਸੋ ਬਿਅਰਥ ਜਨਮ ਗਵਾ ਕੇ ਤੁਰ ਜਾਂਦੇ ਹਨ ।

**ਤਥਾ :** ਨਾਨਕ ਸੋ ਸੂਰਾ ਵੀਰਆਮ ਜਿਨ ਵਿਚੋਂ ਦੁਸਟ ਅਹੰਕਰਣ ਮਾਰਿਆ ॥

(ਆਦਿ ਗ੍ਰੰਥ, ਪੰਨਾ ੮੬)

ਅਰਥਾਤ ਵਰਿਆਮ ਸੂਰਮਾਂ ਉਸ ਨੂੰ ਕਹਿੰਦੇ ਹਨ, ਜੋ ਬਹੁਤਿਆਂ ਨਾਲ ਲੜੇ ਪ੍ਰੰਤੂ ਗੁਰੂ ਜੀ ਕਹਿੰਦੇ ਹਨ—ਵਰਿਆਮ ਸੂਰਮਾ ਉਹ ਹੈ, ਜੋ ਮਨ ਕੋ ਮਾਰੇ । ਅਹੰਕਾਰ ਮਨ ਦਾ ਹੀ ਨਾਂ ਹੈ।

ਤਥਾ : ਕੂਟਨੁ ਸੋਇ ਜੋ ਮਨ ਕੋ ਕੂਟੈ, ਮਨ ਕੂਟੈ ਤਉ ਜਮ ਤੇ ਛੂਟੈ ॥
ਕੁਟਿ ਕੁਟਿ ਮਨੁ ਕਸਵਟੀ ਲਾਵੈ ਸੋ ਕੂਟਨੁ ਮੁਕਤਿ ਬਹੁ ਪਾਵੈ ॥ (ਪੰ. ੨੮੨)

ਕੂਟਨ ਠਗ ਨੂੰ ਕਹਿੰਦੇ ਹਨ । ਕਬੀਰ ਜੀ ਕਹਿੰਦੇ ਹਨ, ਕਿ ਠਗ ਸੋ ਹੈ ਜੋ ਮਨੁ ਨੂੰ ਠਗੇ । ਮਨ ਨੂੰ ਠਗਿਆਂ ਜਮਾਂ ਤੋਂ ਛੁਟਕਾਰਾ ਹੋ ਜਾਂਦਾ ਹੈ, ਪ੍ਰੰਤੂ ਮਨ ਨੂੰ ਠਗ ਕੇ ਲਾਲਚ ਦੀ ਕਸਵੱਟੀ ਤੇ ਪਰਖ ਕਰੇ, ਜੇ ਲੋਭ ਲਹਿਰ ਫਿਰ ਨਾ ਵਿਆਪੇ ਤਾਂ ਸਮਝੋ ਕਿ ਮਨ ਮੁਕਤ ਹੋ ਗਿਆ ਹੈ ।

**ਸ਼ੰਕਾ**—ਮਨ ਦਾ ਕੁਟਨ ਕੀ ਹੈ ?

**ਉੱਤਰ**—ਸੰਤਾਂ ਦੀ ਸ਼ਰਨ ਲੈ ਕੇ ਵਿਚਾਰ ਕਰਨੀ ਹੀ ਮਨ ਦਾ ਕੁਟਨ ਹੈ ।

ਮੈ ਜਾਨਿਆ ਮਨ ਮਰ ਗਿਆ ਮਨ ਨਾ ਮੂਆ ਜਾਇ ॥
ਵਰਖਾ ਭਈ ਕੁਸੰਗ ਕੀ ਦਾਦਰ ਜਿਓ ਗਰੜਾਇ ॥

ਦਾਨਿਆਂ ਦਾ ਕਹਿਣਾ ਹੈ ਕਿ ਮਨ ਤੇ ਇਤਬਾਰ ਨਾ ਕਰੋ ।

**ਸ਼ੰਕਾ**—ਮਨ ਕੋ ਕੈਸੇ ਮਾਰਨਾ ਹੈ ? ਕਬੀਰ ਜੀ ਤਾਂ ਕਹਿੰਦੇ ਹਨ—

ਕਵਨੁ ਸੁ ਮੁਨਿ ਜੋ ਮਨੁ ਕੋ ਮਾਰੈ ॥
ਮਨ ਕੋ ਮਾਰਿ ਕਹਹੁ ਕਿਸੁ ਤਾਰੈ ॥ (ਆਦਿ ਗ੍ਰੰਥ, ਪੰਨਾ ੩੨੯)

**ਉੱਤਰ**—ਮਨ ਕੋ ਸੋਧਨਾ ਹੈ ! ਜੈਸੇ ਪਾਰਾ ਸੋਧਿਆਂ ਅੰਮ੍ਰਿਤ ਹੋ ਜਾਂਦਾ ਹੈ, ਐਸੇ ਹੀ ਮਨ ਸੋਧਿਆਂ ਅਮਰ ਹੋ ਜਾਂਦਾ ਹੈ । ਦਸਮੇਸ਼ ਪਿਤਾ ਜੀ ਫੁਰਮਾਉਂਦੇ ਹਨ—

ਅਪਨੋਂ ਮਨ ਕਰ ਮੋ ਜਿਨਿ ਆਨਾਂ ॥ ਪਾਰਬਰਹਮ ਕੋ ਤਿਨਹਿ ਪਛਾਨਾਂ ॥
(ਦਸਮ ਗ੍ਰੰਥ, ਪੰਨਾ ੫੮)

ਭਾਵ ਹੈ ਕਿ ਜਿਸ ਮਨੁੱਖ ਨੇ ਮਨ ਕੋ ਮੁਠੀ ਮੇਂ ਕਾਬੂ ਕਰ ਲਿਆ ਹੈ, ਪ੍ਰਮੇਸ਼ਰ ਕੋ ਸੋਈ ਪਛਾਣੇਗਾ— **ਤਥਾ :**

ਹਾਥ ਹਲਾਏ ਸੁਰਗ ਨ ਜਾਹੂ, ਜਉ ਮਨ ਜੀਤ ਸਕਾ ਨਹਿ ਕਾਹੂ ॥
ਵੇਦ ਕਤੇਬ ਵਿਖੈ ਹਰਿ ਨਾਹੀ, ਜਾਨ ਲਿਹੁ ਹਰਿ ਜਨੁ! ਮਨੁ ਮਾਹੀ ॥ (ਪੰ. ੫੯)

ਭਾਵ ਹੈ ਕਿ ਮਾਲਾ ਸੇ ਹੱਥ ਹਲਾਣੇ ਸੇ ਸੁਰਗ (ਭਾਵ ਜੋ ਕੇਵਲ ਮੁਕਤੀ ਹੈ) ਨਹੀਂ ਪ੍ਰਾਪਤ ਕਰ ਸਕਦਾ, ਜਦ ਤਕ ਕਿ ਮਨ ਨਹੀਂ ਜਿੱਤ ਸਕਿਆ । ਵੇਦਾਂ ਕਤੇਬਾਂ ਮੇਂ ਹਰੀ ਨਹੀਂ ਹੇ । ਹਰੀ ਕੇ ਜਨੋਂ ! ਜਾਨ ਲਿਹੋ ਹੈ (ਮਨ ਮਾਹੀ) ।

ਮਨ ਦੀ ਅਵਸਥਾ ਦਾ ਕਬੀਰ ਜੀ ਨਿਰਣਾ ਦੇਂਦੇ ਹਨ :

ਕਿਉਂ ਲੀਜੈ ਗੜ ਬੰਕਾ ਭਾਈ , ਦੋਵਰ ਕੋਟ ਅਰੁ ਤੇਵਰੁ ਖਾਈ ॥ ਰਹਾਉ ॥
ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ ॥
ਜਨ ਕਬੀਰ ਕੋ ਜੋਰੁ ਨ ਪਹੁੰਚੇ ਕਹਾ ਕਰਉ ਰਘੁਰਾਇਆ ॥
ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ ॥

ਕ੍ਰੋਧੁ ਪ੍ਰਧਾਨੁ ਮਹਾਂ ਬਡ ਦੁੰਦਰ ਤਹਾਂ ਮਨੁ ਮਾਵਾਸੀ ਰਾਜਾ ॥
ਸਵਾਦ ਸਨਾਹ ਟੋਪੁ ਮਮਤਾ ਕੋ ਕਬੁਧਿ ਕਮਾਨ ਚਢਾਈ ॥
ਤਿਸਨਾ ਤੀਰ ਰਹੇ ਘਟਿ ਭੀਤਰਿ ਇਉ ਗਢੁ ਲੀਉ ਨ ਜਾਈ ॥
ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨ ਚਲਾਇਆ ॥
ਬ੍ਰਹਮ ਅਗਿਨ ਸਹਜੇ ਪਰ ਜਾਲੀ ਏਕਹਿ ਚੋਟਿ ਸਿਝਾਇਆ ॥
ਸਤਿ ਸੰਤੋਖ ਲਏ ਲਰਨੇ ਲਾਗਾ ਤੋਰੇ ਦੋਇ ਦਰਵਾਜਾ ॥
ਸਾਧ ਸੰਗਤਿ ਅਰੁ ਗੁਰਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ ॥
ਭਗਵਤਿ ਭੀਰ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥
ਦਾਸ ਕਮੀਰ ਚੜਿਓ ਗੜ੍ਹ ਊਪਰ ਰਾਜ ਲੀਓ ਅਬਿਨਾਸੀ ॥

(ਆਦਿ ਗ੍ਰੰਥ, ਪੰਨਾ ੧੧੬੧)

**ਅਰਥ**—ਕਬੀਰ ਜੀ ਮਨ ਦੀ ਮਜ਼ਬੂਤੀ ਜ਼ਾਹਰ ਕਰਦੇ ਹਨ ਅਤੇ ਆਪਣੀ ਕਮਜ਼ੋਰੀ ਕਿ ਹੇ ਭਾਈ ! ਇਸ ਤਿੰਨ ਸਰੀਰ ਪੰਜ ਕੋਸ਼ ਰੂਪੀ ਕਿਲੇ ਕੋ ਕੈਸੇ ਫਤਹਿ ਕੀਤਾ ਜਾਵੇ ? ਜਿਸ ਦੇ ਕਿਲ੍ਹੇ ਦੀ ਦਵੈਤ ਰੂਪੀ ਦੋਹਰੀ ਦਿਵਾਰ ਹੈ ਔਰ ਤ੍ਰੈ ਗੁਣੀ ਪ੍ਰਕ੍ਰਿਤੀ ਰੂਪੀ ਖਾਈ ਹੈ ਅਤੇ ਪੰਜ ਸੂਖਮ ਤੱਤ ਤੇ ਉਹਨਾਂ ਪੰਜਾਂ ਨੇ ਪੰਚੀਕਰਨ ਕਰਕੇ ਪੰਝੀ ਸਰੂਪ ਧਾਰਨ ਕਰਕੇ ਅਸਥੂਲ ਸਰੂਪ ਧਾਰਨ ਕਰ ਲਿਆ ਹੈ । ਅਤੇ ਤ੍ਰੈ ਗੁਣੀ ਆਕੜ ਖੋਰ ਅਗਿਆਨ ਮਾਇਆ, ਜੈਸੇ ਕੱਪੜੇ ਕੋ ਮਾਇਆ ਲੱਗ ਜਾਏ ਤੇ ਕੱਪੜੇ ਕੋ ਅਕੜਾ ਦੇਂਦੀ ਹੈ, ਐਸੀ ਆਕੜ ਖੋਰ ਪਰਬਲ ਅਗਿਆਨ ਮਾਇਆ ਅਤੇ ਉਸਦੇ ਕਾਰਜ, ਮੋਹ ਅਤੇ ਈਰਖਾ ਆਕੜ ਖੋਰ ਪਰਬਲ ਮਾਇਆ ਦਾ ਨਸ਼ਾ ਅਹੰਕਾਰ ਰੂਪੀ ਫੌਜ ਕਿਲ੍ਹੇ ਵਿਚ ਸਨੱਦ ਬੱਧ ਹੋ ਕੇ ਲੜਨ ਕੋ ਤਿਆਰ ਖੜੀ ਹੈ। ਤਾਂ ਤੇ ਹੇ ਮੇਰੇ (ਰਘੁਰਾਇਆ) ਨਿਜ ਆਤਮਾਂ ਮੈਂ ਇਹਨਾਂ ਕੋ ਕੈਸੇ ਫਤਹਿ ਕਰਕੇ ਤੇਰਾ ਦਰਸ਼ਨ ਕਰਾਂ ? ਕਾਮ ਇਸ ਕਿਲ੍ਹੇ ਦੇ ਦਰਵਾਜ਼ੇ ਦਾ ਦਰਬਾਨ ਹੈ, ਸੁਖ-ਦੁਖ ਦਰਵਾਜ਼ੇ ਤੇ ਪਹਿਰੇਦਾਰ ਖੜੇ ਹਨ ।ਪਾਪ ਪੁੰਨ ਰੂਪੀ ਇਸ ਦਰਵਾਜ਼ੇ ਦੇ ਤਖਤੇ ਹਨ, ਭਿਆਨਕ ਰੂਪ ਕ੍ਰੋਧ ਕਿਲ੍ਹੇ ਦਾ ਪ੍ਰਧਾਨ ਹੈ, ਐਸੇ ਦੇਹ ਧਿਆ-ਸਰੂਪੀ ਕਿਲ੍ਹੇ ਵਿੱਚ ਮਨ ਰਾਜਾ ਆਕੀ ਹੋ ਕੇ ਤਖਤ ਤੇ ਬੈਠਾ ਹੈ, ਸੁਆਦ ਰੂਪੀ ਸੰਜੋਅ ! ਮਮਤਾ ਰੂਪੀ ਸਿਰ ਤੇ ਟੋਪ ਹੈ, ਖੋਟੀ ਬੁੱਧੀ ਰੂਪੀ ਕਮਾਨ ਦਾ ਚਿਲਾ ਚੜ੍ਹਾਈ ਬੈਠਾ ਹੈ । ਤ੍ਰਿਸ਼ਨਾ ਰੂਪੀ ਤੀਰ ਅੰਤਸ਼ਕਰਨ ਰੂਪੀ ਭੱਥੇ ਵਿਚ ਜਮਾਂ ਰੱਖਦਾ ਹੈ । ਤਾਂ ਤੇ ਐਸੇ ਕਾਮਯਾਬ ਕਿਲ੍ਹੇ ਕੋ ਮੈਂ ਕੈਸੇ ਫਤਹਿ ਕਰ ਕੇ ਤੇਰਾ ਦਰਸ਼ਨ ਕਰਾਂ ?ਜਬ ਮੈਂ ਐਸੇ ਪ੍ਰਾਰਥਨਾਂ ਕੀਤੀ ਤਾਂ ਮੇਰੇ ਨਿਜਆਤਮਾਂ ਨੇ ਵਸੀਲਾ ਜਣਾ ਦਿੱਤਾ ਤਾਂ ਮੈਂ ਪ੍ਰੇਮ ਰੂਪੀ ਪਲੀਤਾ ਦੇ ਕੇ ਸੁਰਤ ਨੂੰ ਹਵਾਈ ਵਾਂਗਰ ਨਿਜ ਸਰੂਪ ਮੇਂ ਚਾੜ੍ਹ ਕੇ ਨਿਸ਼ਾਨਾ ਤੱਕ ਕੇ ਗਿਆਨ ਰੂਪੀ ਗੋਲਾ ਚਲਾਇਆ, ਤਾਂ ਉਸ ਗਿਆਨ ਰੂਪੀ ਗੋਲੇ ਸੇ ਕਿਲ੍ਹੇ ਮੇਂ ਬ੍ਰਹਮ ਅਗਨ ਰੂਪੀ ਪ੍ਰਕਾਸ਼ ਪ੍ਰਜਵਲਤ ਹੋਇਆ, ਤਾਂ ਇਕੋ ਗਿਆਨ ਰੂਪੀ ਗੋਲੇ ਕੇ ਫਾਇਰ ਸੇ ਮਨ ਰਾਜੇ ਦੇ ਜਤਨ ਸ਼ਾਂਤ ਹੋਣ ਲਗੇ, ਤਾਂ ਮੈਂ ਕਬੀਰ ! ਸਤ ਸੰਤੋਖ ਰੂਪੀ ਸ਼ਸਤਰਾਂ ਦੁਆਰਾ ਲੜਨਾ ਸ਼ੁਰੂ ਕੀਤਾ ਤਾਂ

ਦਵੈਤ ਰੂਪੀ ਕੰਧ ਗਿਰ ਗਈ ਤੇ ਦਰਵਾਜ਼ੇ ਦੇ ਤਖਤੇ ਟੁਟ ਗਏ । ਇਹ ਸਤਿਗੁਰ ਦੀ ਕ੍ਰਿਪਾ ਤੇ ਸਾਧ ਸੰਗਤ ਦੀ ਸਹਾਇਤਾ ਸੇ ਮੈਂ ! ਆਕੀ ਤਿੰਨ ਸਰੀਰ ਪੰਜ ਕੋਸ਼ ਰੂਪੀ ਕਿਲ੍ਹੇ ਦਾ ਰਾਜਾ ਪਕੜ ਲਿਆ ਅਤੇ ਆਤਮ-ਅਭਿਆਸ ਦੀ ਚਿੰਤਨ ਸ਼ਕਤੀ ਦੁਆਰਾ ਕਾਲ ਦੇ ਭਏ ਦੀ ਫਾਸ ਟੁਟ ਗਈ । ਹੁਣ ਪ੍ਰਭੂ ਦਾ ਦਾਸ, ਕਬੀਰ ਤਿੰਨ ਸਰੀਰ ਪੰਜ ਕੋਸ਼ ਰੂਪੀ ਕਿਲ੍ਹੇ ਤੇ ਚੜ੍ਹ ਕੇ ਅਬਿਨਾਸੀ ਰਾਜ ਲੈ ਬੈਠਾ ਹੈ ।

**ਸਾਧ ਸੰਗਤ ਦੀ ਵਿਸ਼ੇਸ਼ਤਾ :**

ਜੈਸੇ ਤੌ ਗੋਬੰਸ[੧] ਤ੍ਰਿਣ[੨] ਪਾਏ ਦੁਹੈ ਗੋਰਸ[੩] ਦੈ,
ਗੋਰਸ ਔਟਾਏ[੪] ਦਧ[੫] ਮਾਖਣ ਪ੍ਰਗਾਸ ਹੈ ॥
ਊਖ[੬] ਮੈਹਿ ਪਿਊਖ[੭] ਤਨੁ ਖੰਡ[੮] ਖੰਡ ਕੈ ਪਿਰਾਏ
ਰਸ ਕੈ ਔਟਾਏ[੯] ਖੰਡ ਮਿਸ੍ਰੀ ਮਿਠਾਸ ਹੈ ॥
ਚੰਦਨ ਸੁਗੰਧ[੧੦] ਸਨਬੰਧ[੧੧] ਕੈ ਬਨਾਸਪਤੀ,
ਢਾਕ ਔ ਪਲਾਸ ਜੈਸੇ ਚੰਦਨ ਸੁ ਬਾਸ ਹੈ ॥
ਸਾਧ ਸੰਗਤ ਮਿਲਤ ਸੰਸਾਰੀ ਨਿਰੰਕਾਰੀ[੧੨] ਹੋਤ,
ਗੁਰਮਤ ਪਰ-ਉਪਕਾਰ ਕੈ ਨਿਵਾਸ ਹੈ ॥

(ਕਬਿੱਤ ਸਵੱਯੇ ਭਾਈ ਗੁਰਦਾਸ ਜੀ)

ਹੁਣ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਇਹੋ ਸਿੱਧ ਹੋਇਆ ਕਿ ਸਤਿਗੁਰੂ ਦੀ ਕ੍ਰਿਪਾ ਅਤੇ ਸਾਧ ਸੰਗਤ ਤੇ ਸਿਮਰਨ ਦੀ ਸ਼ਕਤੀ ਅਰ ਜੀਵ ਦੇ ਜਤਨ ਸੇ ਤਿੰਨ ਸਰੀਰ ਪੰਜ ਕੋਸ਼ ਰੂਪੀ ਗੜ੍ਹ ਵਾਲਾ ਰਾਜਾ ਮਨ! ਪਕੜ ਲਿਆ । ਹੋਰ ਪ੍ਰਮਾਣ ਦੇਖੋ ਮਨ ਤੇ ਕਾਬੂ ਪਾਉਣ ਦਾ—

ਜੈਸੇ ਪੰਛੀ ਉਡਤ ਫਿਰਤ ਹੈ ਅਕਾਸ਼ ਮਾਹੀਂ,
ਜਾਲੀਦਾਰ[੧੩] ਪਿੰਜਰੇ ਮੈਂ ਰਾਖੀਆਤ ਆਣ ਕੈ ।
ਜੈਸੇ ਗਜਰਾਜ[੧੪] ਗੈਹਬਰ[੧੫] ਬਨ ਮੈਂ ਮਦਨ[੧੬] ਵਸ।
ਹੋਏ ਮਹਾਵਤ[੧੭] ਕੈ ਅੰਕਸ[੧੮] ਸਹੈ ਮਾਨ ਕੈ ।
ਜੈਸੇ ਬਿਖਿਆਧਰ[੧੯] ਬਿਖਮ[੨੦] ਬਿਲ ਮੈਂ ਪਾਤਾਲ ਗਏ,
ਸਾਂਪ[੨੧] ਹੇਰਾ ਤਾਂਹਿ ਮੰਤਰ ਠਾਕੇ ਬਿਨ ਕਾਨ[੨੨] ਕੈ ॥

---

੧.ਗਊਆਂ ੨. ਕੱਖ-ਪੱਠੇ ੩. ਦੁੱਧ ੪. ਰਿੜਕ ਕੇ ੫. ਦਹੀਂ ਮੱਖਣ ੬. ਗੰਨਾ ਕਮਾਦ ੭. ਰਸ ੮. ਗੰਨਾ ਚੂਰਾ ਚੂਰਾ ਪੀੜ ਕੇ ੯. ਉਬਾਲ ਕੇ, ਕਾਹੜ ਕੇ ੧੦. ਕਸਬੋ ੧੧. ਸੰਗਤ ਕਰਕੇ ਬਨਾਸਪਤੀ ਦੇ ਬ੍ਰਿਛ ਛਿਛਰੇ ਵੀ ਸੁਗੰਧੀ ਵਾਲੇ ਹੋ ਜਾਂਦੇ ਹਨ । ੧੨. ਸਾਧੂ ਦੀ ਸੰਗਤ ਕਰਕੇ ਸੰਸੇ ਵਾਲੇ ਭਰਮੀ ਮਨੁੱਖ, ਬ੍ਰਹਮ ਗਿਆਨੀ ਹੋ ਜਾਂਦੇ ਹਨ । ੧੩. ਜਾਲ ਵਾਲਾ ੧੪. ਹਾਥੀਆਂ ਦਾ ਰਾਜਾ ਹਾਥੀ ੧੫. ਸੰਘਣੇ ਜੰਗਲ ਮੇਂ ੧੬. ਕਾਮ ਵੱਸ ੧੭. ਹਾਥੀਵਾਨ ੧੮. ਕੁੰਡੇ ਸੇ ੧੯. ਜ਼ਹਿਰੀਲਾ ਸੱਪ ੨੦. ਡੂੰਘੀ ਖੱਡ ਮੇਂ ੨੧. ਸਪੇਰਾ । ੨੨. ਸੱਪ ਦੇ ਕੰਨ ਨਹੀਂ ਹੁੰਦੇ ਤਦ ਵੀ ਸਪੇਰਾ ਉਸਨੂੰ ਮੰਤ੍ਰ ਸੇ ਪਾਤਾਲ ਵਿਚੋਂ ਬੁਲਾ ਲੈਂਦਾ ਹੈ ।

ਤੈਸੇ ਤ੍ਰਿਭਵਣ[1] ਪਤੀ ਭਰਮਤ ਚੰਚਲ ਚਿਤ,
ਨਿਸ਼ਚਲ[2] ਹੋਤ ਸਾਧੂ ਸਤਿਗੁਰ ਧਿਆਨ ਕੈ ॥

(ਕਬਿੱਤ ਸਵੱਯੇ ਭਾਈ ਗੁਰਦਾਸ ਜੀ ਵਿਚੋਂ)

## ਲੇਖਕ ਦੇ ਨਿਜੀ ਤਜਰਬੇ ਤੋਂ ਸਾਵਧਾਨੀਆਂ !

ਕਿਤਨੇ ਵੇਦ ਸ਼ਾਸਤਰ ਆਪਣੇ ਆਪ ਪੜ੍ਹ ਲਵੋ, ਕਰਮ ਕਾਂਡ ਭਜਨ ਸਿਮਰਨ ਕਿਤਨਾਂ ਸਮਾਂ ਵੀ ਕਰੀ ਜਾਵੋ, ਕਿਤਨੇ ਦਾਨ ਪੁੰਨ ਆਪਣੀ ਮਨ ਮਤ ਸੇ ਕਰ ਲਵੋ, ਪਰ ਮਨ ਚੰਚਲ ਨਿਸ਼ਚਲ ਲਹੀਂ ਹੋਏਗਾ ।

ਸ਼ੰਕਾ—ਇਸ ਦਾ ਕੀ ਕਾਰਨ ਹੈ ?

ਉੱਤਰ—ਕਾਰਨ ਹੈ, ਹਉਮੈ ਤੇ ਦਵੈਤ । ਗੁਰ ਫੁਰਮਾਨ ਹੈ—

ਸੰਤ ਜਨਾਂ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ ॥
ਵਿਚ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤ ਨਿਨਾਉ ॥
ਪਿਤਾ ਜਾਤਿ ਤਾਂ ਹੋਈਐ ਗੁਰ ਤੁਠਾ ਕਰੇ ਪਸਾਉ ॥ (ਆ.ਗ੍ਰੰ., ਪੰਨਾ ੮੨)

ਤਥਾ : ਜਿਉ ਸੁਪਨੈ ਨਿਸ ਭੁਲੀਐ ਜਬ ਲਗ ਨਿੰਦ੍ਰਾ ਹੋਇ ॥
ਇਉ ਸਰਪਨ ਕੈ ਵਸ ਜੀਅੜਾ ਅੰਤਰਿ ਹਉਮੈ ਦੋਇ ॥

(ਆਦਿ ਗ੍ਰੰਥ. ਪੰਨਾ ੬੩)

ਅਰਥ—ਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸੰਤਾਂ ਭਗਤਾਂ ਬਿਨਾਂ ਹਰੀ ਆਤਮਾ ਨੂੰ ਕਿਸੇ ਵੀ ਨਹੀਂ ਪਾਇਆ । ਇਸ ਦਾ ਕਾਰਨ ਹੈ ਕਿ ਗੁਰੂ ਤੋਂ ਬਗੈਰ ਜੀਵ ਸਾਰੇ ਹੀ ਕਰਮ ਹਉਮੈ ਅਤੇ ਦਵੈਤ ਵਿਚ ਕਰਦਾ ਹੈ । ਅਤੇ ਉਸ ਦੇ ਕੀਤੇ ਕਰਮ ਨਿਸਫਲ ਜਾਂਦੇ ਹਨ, ਜੈਸੇ ਵੇਸਵਾ ਦੇ ਪੁਤ ਦਾ ਕੋਈ ਪਿਉ ਨਹੀਂ ਬਣਦਾ, ਤੈਸੇ ਅੰਤ ਸਮੇਂ ਨਿਗੁਰੇ ਦਾ ਕੋਈ ਰਖਿਅਕ ਨਹੀਂ ਬਣਦਾ । ਪ੍ਰਮੇਸ਼ਰ ਪਿਤਾ ਦੀ ਜ਼ਾਤ ਦੇ ਅਸੀਂ ਤਾਂ ਹੀ ਬਣ ਸਕਦੇ ਹਾਂ, ਜੇ ਗੁਰੂ ਖੁਸ਼ ਹੋ ਕੇ ਕ੍ਰਿਪਾ ਕਰੇ ।ਗੁਰ ਫੁਰਮਾਣ ਹੈ —

ਹਉ ਹਉ ਕਰਮ ਕਮਾਣੇ ਤੇਤੇ ਬੰਧ ਗਲਾਣੇ ॥
ਮੇਰੀ ਮੇਰੀ ਧਾਰੀ ਓਹਾ ਪੈਰ ਲੋਹਾ ਰੀ ॥ (ਆਦਿ ਗ੍ਰੰਥ, ਪੰਨਾ ੧੦੦੪)

ਜਿਸ ਦਾ ਭਾਵ ਹੈ ਕਿ, ਜੋ ਵੀ ਕਰਮ ! ਜੀਵ (ਹਉਮੈ) ਤਿੰਨ ਸਰੀਰ ਪੰਜ ਕੋਸ ਕੋ ਆਪਣਾ ਆਪ ਸਮਝ ਕੇ ਤਨ ਹੰਤਾ ਸੇ ਕਰਦਾ ਹੈ ਸੋ ਕਰਮ ਇਸ ਦੇ ਗਲ ਵਿਚ (ਬੰਧਨ) ਤਉਕ ਬਣ ਕੇ ਪੈ ਜਾਂਦੇ ਹਨ, ਜੇ ਸ਼ੁਭ ਕਰਮ ਹਨ ਤਾਂ ਸੋਨੇ ਦਾ ਤਉਕ ਹੈ । ਜੇ ਪਾਪ ਕਰਮ ਹੋਣ ਤਾਂ ਲੋਹੇ ਦਾ ਤਉਕ (ਬੰਧਨ) ਦੋਵੇਂ ਹੀ ਬਨਣਗੇ । ਜਨਮ ਮਰਨ ਵਿਚ ਦੋਵੇਂ ਲੈ ਜਾਣਗੇ।

---

੧. ਤਿੰਨਾਂ ਲੋਕਾਂ ਵਿਚ ਭੌਣ ਵਾਲਾ ਮਨ ੨. ਇਕਾਗਰ ਹੋ ਜਾਂਦਾ ਹੈ ਸਤਿਗੁਰੂ ਦਾ ਜਾਂ ਸਾਧਾਂ ਦਾ ਧਿਆਨ ਧਾਰ ਕੇ । ੩. (ਪ੍ਰਸ਼ਾਦ) ਕ੍ਰਿਪਾ ੪. ਰਾਤ ੫. ਮਾਇਆ ੬. ਹਉਮੈ, ਦਵੈਤ ।

ਸ਼ੁਭ ਕਰਮੀ ਓਹਨਾਂ ਜਨਮਾਂ ਮੇਂ ਵੀ ਸੁਖ ਮਾਣੇਗਾ, ਕੁਕਰਮੀਂ ਓਹਨਾਂ ਅਗਲੇ ਜਨਮਾਂ ਮੇਂ ਦੁਖੀ ਰਹੇਗਾ । ਗਿਆਨ ਪ੍ਰਾਪਤੀ ਬਿਨਾਂ ਮਰਨ ਜੰਮਣ ਦਾ ਗੇੜ ਨਹੀਂ ਮੁਕੇਗਾ, ਜੋ ਜੀਵ ਨੇ ਤਨਹੰਗਤਾ ਮੇਂ ਮੇਰੀ ਮੇਰੀ ਧਾਰ ਰੱਖੀ ਹੈ, ਸੋ ਪੈਰਾਂ ਮੇਂ ਬੰਧਨ ਰੂਪੀ ਬੇੜੀ ਹੈ, ਜੋ ਗੌਰਮਿੰਟ ਕਾਤਲ ਦੇ ਗਲ ਮੇਂ ਤਉਕ ਤੇ ਪੈਰਾਂ ਮੇਂ ਬੇੜੀ ਲਾਉਂਦੀ ਹੈ, ਸੋ ਨਿਗੁਰੇ ਕੋ ਹਉਮੈ ਵਿਚ ਕੀਤੇ ਕਰਮ ! ਜਨਮ ਮਰਨ ਦੇ ਬੰਧਨ, ਤਉਕ ਬੇੜੀ ਸਾਮਾਨ ਸਮਝੋ । ਤਿੰਨ ਸਰੀਰ ਪੰਜ ਕੋਸ ਕੋ ਆਪਣਾ ਆਪ ਸਮਝਦਾ ਹੈ । ਇਹੋ ਹੀ ! (ਹਉਮੈ) ਅਹੰਕਾਰ, ਮਾਣ, ਅਭਿਮਾਨ, ਖੁਦੀ, ਹਉਂ ਹਉਂ, ਕਿ ਹਮ ਹੈਂ, ਇਸ ਹਉਮੈਂ ਦਾ ਕਾਰਨ ਪੰਜ ਪ੍ਰਕਾਰ ਦਾ ਭੇਦ ਭਰਮ ਹੈ । ਇਹ ਸਾਰੇ ਇਕੋ ਅਰਥੇ ਸ਼ਬਦ ਹਨ । ਇਹ ਸਾਰੇ ਹਉਮੈਂ ਦੇ ਹੀ ਨਾਮ ਹਨ । ਤਿੰਨਸਰੀਰ ਪੰਜ ਕੋਸਾਂ ਦਾ ਨਿਰਣਾ ਮੈਂ ਪਿਛੇ ਕਰ ਆਇਆ ਹਾਂ । ਇਹਨਾਂ ਤੋਂ ਹੀ ਪੰਜ ਪ੍ਰਕਾਰ ਦਾ ਭਰਮ ਅਤੇ ਪੰਜ ਪ੍ਰਕਾਰ ਦਾ ਭੇਦ ਭਰਮ ਉਪਜਦਾ ਹੈ ਤੇ ਭੇਦ ਭਰਮ ਤੋਂ ਹਉਮੈਂ ਦੇ ਸਾਰੇ ਵਿਸ਼ੇਸ਼ਣ ਉਪਜਦੇ ਹਨ । ਤੇ ਦਵੈਤ ਭਰਮ ਵੀ, ਭੇਦ ਭਰਮ ਸੇ ਹੀ ਉਪਜਦਾ ਹੈ, ਅਤੇ ਬੰਧਨ ਜਨਮ ਮਰਨ ਦੇ ਗੇੜ ਦੇ ਚਲ ਪੈਂਦੇ ਹਨ ਤੇ ਮੇਰਾ ਤੇਰਾ ਕਹੀਦਾ ਹੈ । ਗੁਰ ਫੁਰਮਾਣ ਹੈ—

ਮੇਰਾ ਤੇਰਾ ਜਾਣਤਾ ਤਬ ਹੀ ਤੇ ਬੰਧਾ ॥
ਗੁਰ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ॥ (ਆਦਿ ਗ੍ਰੰਥ, ਪੰਨਾ ੪੦੦)

ਤਥਾ : ਮੇਰ ਤੇਰ ਜਬ ਇਨਹਿ ਚੁਕਾਈ ਤਾ ਤੇ ਇਸ ਸੰਗ ਨਹੀ ਬੈਰਾਈ ॥
ਜਬ ਇਨਿ ਏਕੋ ਏਕੀ ਬੂਝਿਆ, ਤਬ ਤੇ ਇਸ ਨੋ ਸਭੁ ਕਿਛੁ ਸੂਝਿਆ ॥
(ਆਦਿ ਗ੍ਰੰਥ, ਪੰਨਾ ੨੩੫)

ਮੇਰਾ ਤੇਰਾ ਵੀ ਭੇਦ ਭਰਮ ਸੇ ਹੀ ਭਾਸਦਾ ਹੈ । ਜਦੋਂ ਗੁਰੂ ਜੀ ਨੇ ਭੇਦ ਭਰਮ ਨਵਿਰਤ ਕਰ ਦਿੱਤਾ ਤਾਂ ਮੇਰਾ ਤੇਰਾ ਨਵਿਰਤ ਹੋ ਕੇ ਇਕੋ ਇਕ ਉਂਨ ਸਾਰੇ ਮਾਲਾ ਦੇ ਮਣਕਿਆਂ ਵਿਚ ਭਾਸ ਆਈ, ਤਾਂ ਮਾਲਾ ਫੇਰਨ ਦਾ ਬੰਧਨ ਵੀ ਗਲੋਂ ਲਹਿ ਗਿਆ । ਤੇ ਮੇਰ ਤੇਰ ਵੀ ਗਈ ਤੇ ਵੈਰੀ ਵੀ ਗਏ, ਤੇ ਸਭ ਮੇਂ ਆਪਣਾ ਆਪ (ਆਤਮਾਂ) ਸੁਝਿਆ । ਇਸ ਦਾ ਨਾਮ ਹੀ ਬ੍ਰਹਮਾਤਮ ਗਿਆਨ ਹੈ । ਪ੍ਰੰਤੂ ਇਹ ਬ੍ਰਹਮਾਤਮ ਗਿਆਨ ਤਿੰਨ ਦੋਸ਼ਾਂ ਦੀ ਨਵਿਰਤੀ ਸੇ ਹੀ ਹੁੰਦਾ ਹੈ । ਨਿਸ਼ਕਾਮ ਸ਼ੁਭ ਕਰਮਾਂ ਸੇ ਮਲ ਦੋਸ਼ ਗਿਆ । ਗੁਰੂ ਚਰਨਾਂ ਮੇਂ ਮਨ ਜੋੜ ਕੇ ਚੁਅਖਰਾ ਜਾਪ ਜਪ ਕੇ ਮਨ ਇਕਾਗਰ ਕੀਤਾ (ਵੱਸ ਕੀਤੇ) । ਵੱਸ ਹੋਏ ਮਨ ਕੋ ਅੰਦਰਮੁਖੀ ਕਰਕੇ (ਆਪਣੇ ਆਪ) ਸਾਖੀਆਤਮਾ ਕੋ ਖੋਜਿਆ । ਤਾਂ ਉਹ ਸਾਖੀਆਤਮਾਂ ਮਾਲਾ ਦੀ ਉੱਨ ਵਾਂਗਰ ਸਭ ਮੇਂ ਇਕੋ ਦਿਸਿਆ । ਤਾਂ ਮੇਰਾ ਤੇਰਾ ਤੇ ਮੇਰ ਤੇਰ ਸਭ ਅਲੋਪ ਹੋ ਗਏ ਤੇ ਮਾਲਾ ਵੀ ਹੱਥੋਂ ਡਿਗ ਪਈ । ਤਾਂ ਗੁਰ ਫੁਰਮਾਣ ਹੋਇਆ—

ਏਕੋ ਏਕੁ ਆਪ ਇਕੁ ਏਕੈ ! ਏਕੈ ਹੈ ਸਗਲਾ ਪਾਸਾਰੇ ॥
(ਆਦਿ ਗ੍ਰੰਥ, ਪੰਨਾ ੩੭੯)

ਜੀਵ ਆਤਮਾਂ ਇਤ ਹੈ ਅਤੇ ਸਾਖੀਆਤਮਾਂ ਉਤ ਜੋ ਭਰਮ ਸੇ ਭਾਸਦੇ ਹਨ, ਜਦ

ਅੰਦਰ ਇਕ ਹੋ ਗਏ ਪਾਂਸੇ ਤਾ ਦੋਹਾ ਦੀ ਏਕਤਾ ਦੀ ਸੋਝੀ ਆ ਗਈ । ਇਸ ਦਾ ਨਾਮ ਹੀ ਬ੍ਰਹਮ ਗਿਆਨ ਹੈ ।

ਸ਼ੰਕਾ—ਫਿਰ ਧਿਆਨ ਕੋਈ ਜੋੜਨਾ ਜ਼ਰੂਰੀ ਹੈ ? ਜਰੂਰੀ ਹੈ ਤਾਂ ਧਿਠਾਨ ਕਿਵੇਂ ਜੋੜੀਏ ? ਇਹ ਸਿਆਪਾ ਕਰਨ ਦੀ ਜੁਗਤ ਵੀ ਦਸੋ ?

ਉੱਤਰ—ਧਿਆਨ ਜੋੜਨਾਂ ਫਿਰ ਦੱਸਾਂਗੇ, ਪਹਿਲੇ ਧਿਅਨ ਕੀ ਹੈ ? ਇਸਦਾ ਨਿਰਣਾ ਕਰ ਲਈਏ । ਧਿਆਤਾ, ਧਿਆਨ, ਧੇਯ ਇਸ ਨੂੰ ਤ੍ਰਿਪਤੀ ਕਹਿੰਦੇ ਹਨ । ਧਿਆਤਾ ਅੰਤਸ਼ਕਰਨ ਹੈ । ਧਿਆਨ ਬਿਰਤੀ ਹੈ ਜਿਸਨੂੰ ਸੁਰਤੀ ਵੀ ਕਹਿੰਦੇ ਹਨ । ਧੇਅ ਗੁਰੂ ਜੀ ਦੇ ਚਰਨ ਜਾਂ ਸਰੂਪ ! ਜਿਸ ਵਿਚ ਬਿਰਤੀ ਜੋੜੀਦੀ ਹੈ । ਇਸ ਧਿਆਤਾ, ਧਿਆਨ, ਧੇਯ ਤ੍ਰਿਪਣੀ ਸੇ ਹੀ ਸਾਨੂੰ ਸਾਰੇ ਦੁਨਿਆਵੀ ਗਿਆਨ ਫੁਰਦੇ ਹਨ, ਇਹ ਬਾਹਰਮੁਖੀ ਦੁਨਿਆਵੀ ਗਿਆਨ ਹੈ । ਜਦੋਂ ਅਸੀਂ ਮਨ ਕੋ ਇਕਾਗਰ ਕਰਨ ਵਾਸਤੇ ਅਭਿਆਸ ਕਰਨਾ ਹੈ, ਤਾਂ ਧਿਆਤਾ!ਮਨ ਦਾ ਧਿਆਨ ਬਿਰਤੀ ਕੋ ! ਧੇਯ,ਸਤਿਗੁਰੂ ਕੇ ਚਰਨ ਜਾਂ ਸਤਿਗੁਰੂ ਦੇ ਸਰੂਪ ਮੇਂ ਜੋੜਨਾ ਹੈ । ਤਾਂ! ਮਨ ਜੁੜੇਗਾ ਨਹੀਂ, ਨੱਸੇਗਾ । ਤਾਂ ਮੁੜ ਕੇ ਫਿਰ ਜੋੜੋ, ਫਿਰ ਨੱਸੇਗਾ, ਫਿਰ ਜੋੜੋ । ਇਸ ਜਤਨ ਦਾ ਨਾਮ ਬੰਦਗੀ ਹੈ । ਪ੍ਰੰਤੂ ਜਦੋਂ ਗੁਰੂ ਸੇ ਪ੍ਰੇਮ ਕਰਕੇ ਗੁਰੂ ਨੂੰ ਖੁਸ਼ ਕਰ ਲਵੋਗੇ, ਤਾਂ ਗੁਰੂ ਜੀ ਆਪ ਕੌ ਲੋੜਵੰਦ ਅਤੇ ਅਧਿਕਾਰੀ ਸਮਝ ਕੇ ਫੇਰ ਅੰਦਰ ਦੇ ਰਹੱਸ ਭਾਵ ਜਾਹਰ ਕਰੇਗਾ, ਜਗ ਕੋ ਝੂਠਾ ਹੋਣ ਦੇ ਭੇਦ ਜਾਹਰ ਕਰੇਗਾ ਤਾਂ ਜਿਵੇਂ ਜਗ ਝੂਠਾ ਹੋਣ ਦਾ ਪ੍ਰਕਰਣ ਮੈਂ ਪਿਛੇ ਲਿਖ ਚੁਕਾ ਹਾਂ, ਐਸੇ ਆਪ ਕੋ ਸਾਹਮਣੇ ਬਿਠਾ ਕੇ ਬਾਰ ਬਾਰ ਜਗ ਝੂਠਾ ਹੋਣ ਦੇ ਪ੍ਰਮਾਣ ਦੇ ਕੇ ਦ੍ਰਿੜ੍ਹਤਾ ਕਰਾ ਦੇਵੇਗਾ । ਤਾਂ ਮਨ ਦਾ ਜਗ ਨਾਲੋਂ ਮੋਹ ਟੁਟ ਕੇ ਜਗ ਵਲੋਂ ਮਨ ਉਪਰਾਮ, ਖੱਟਾ ਤੇ ਫਿੱਕਾ ਪੈ ਜਾਵੇਗਾ । ਤਾਂ ਮਨ ਜਗ ਵਲੋਂ ਟੁਟ ਕੇ ਗੁਰੂ ਦੇ ਚਰਨਾਂ ਨਾਲ ਜੁੜੇਗਾ । ਗੁਰੂ ਚਰਨਾਂ ਨਾਲ ਜੁੜੇ ਮਨ ਕੋ ਹੀ ਇਕਾਗਰ ਤੇ ਵੱਸ ਹੋਇਆ ਕਿਹਾ ਜਾਂਦਾ ਹੈ । ਹੁਣ ਗੁਰੂ ਤੇ ਸ਼ਰਧਾ ਬੰਨ੍ਹਣ ਵਾਸਤੇ ਇਕ ਸ਼ਬਦ ਲਿਖਦਾ ਹਾਂ ਕਿ ਜੋ ਕੁਝ ਵੀ ਸਿਖ ਨੂੰ ਸਦਾ ਦਾ ਸੁਖ ਪ੍ਰਾਪਤ ਕਰਨ ਵਾਸਤੇ ਸਾਧਨ ਲੋੜੀਂਦੇ ਹਨ, ਸੋ ਸਾਰੇ ਹੀ ਗੁਰੂ ਚਰਨਾਂ ਨਾਲ ਜੁੜਿਆਂ ਹੀ ਪ੍ਰਾਪਤ ਹੁੰਦੇ ਹਨ ।

**ਯਥਾ :** ਗੁਰ ਕੀ ਮੂਰਤਿ ਮਨ ਮਹਿ ਧਿਆਨ, ਗੁਰ ਕਾ ਸਬਦ[੧] ਮੰਤ੍ਰ ਮਨੁ ਮਾਨੁ ॥
ਗੁਰ ਕੇ ਚਰਨ ਰਿਦੈ ਲੈ ਧਾਰਹੁ, ਗੁਰ ਪਾਰਬ੍ਰਹਮ[੨] ਸਦਾ ਨਮਸਕਾਰਹੁ ॥
ਮਤ ਕੋ ਭਰਮ ਭੁਲੈ ਸੰਸਾਰ, ਗੁਰ ਬਿਨੁ ਕੋਇ ਨ ਉਤਰਸਿ ਪਾਰ । ਰਹਾਉ ।
ਭੂਲੇ ਕਉ ਗੁਰਿ ਮਾਰਗਿ[੩] ਪਾਇਆ,
ਅਵਰ[੪] ਤਿਆਗਿ ਹਰਿ ਭਗਤੀ ਲਾਇਆ ॥
ਜਨਮ ਮਰਨ ਕੀ ਤਰਾਸ[੫] ਮਿਟਾਈ, ਗੁਰ ਪੂਰੇ ਕੀ ਬਿਅੰਤ ਵਡਾਈ ॥

---

੧. ਵਾਹਿਗੁਰੂ ਮੰਤਰ ੨. ਗੁਰੂ ਕੋ ਪਾਰਬ੍ਰਹਮ ਜਾਣ ਕੇ ਨਮਸਕਾਰ ਕਰੋ ੩. ਰਸਤੇ ੪. ਪਾਪਾਂ ਦਾ ਤਿਆਗ ੫. ਡਰ, ਚਿੰਤਾ ।

ਗੁਰਪ੍ਰਸਾਦਿ ਉਰਧ[1] ਕਮਲ ਬਿਗਾਸ,
ਅੰਧਕਾਰ[2] ਮਹਿ ਭਇਆ ਪ੍ਰਗਾਸ ॥
ਜਿਨ ਕੀਆ[3] ਸੋ ਵੂਰ ਤੇ ਜਾਨਿਆ,
ਗੁਰ ਕ੍ਰਿਪਾ ਤੇ ਮੁਗਧ ਮਨ ਮਾਨਿਆ[4] ॥
ਗੁਰ ਕਰਤਾ ਗੁਰ ਕਰਣੈ ਜੋਗੁ, ਗੁਰਪ੍ਰਮੇਸਰ ਹੈ [5]ਭੀ ਹੋਗ ॥
ਕਹੁ ਨਾਨਕ ਪ੍ਰਭ ਇਹੈ ਜਨਾਈ, ਬਿਨੁ ਗੁਰ ਮੁਕਤ ਨ ਪਾਈਐ ਭਾਈ ॥
(ਆਦਿ ਗ੍ਰੰਥ, ਪੰਨਾ ੮੬੪, ਗੌਂਡ ਰਾਗ)

ਭਾਈ ਗੁਰਦਾਸ ਜੀ ਵੀ ਪਿਛੇ ਲਿਖੇ ਗੁਰੂ ਧਿਆਨ[5] ਦੀ ਅਤੇ ਗੁਰ ਸਬਦ ਦੀ ਤੇ ਗੁਰੂ ਹੁਕਮ ਦੀ ਅਤੇ ਸਾਧ ਦੀ, ਸੰਗਤ ਦੀ ਪੁਸ਼ਟੀ ਕਰਦੇ ਹਨ ।

**ਯਥਾ :** ਬਿਨ ਗੁਰ ਹੋਰ ਧਿਆਨ ਹੈ ਸਭ ਦੂਜਾ ਭਾਉ ॥
ਬਿਨ ਗੁਰ ਸਬਦ ਗਿਆਨ ਹੈ ਫੀਕਾ ਆਲਾਉ ॥
ਬਿਨ ਗੁਰ ਚਰਨਾ ਪੂਜਣਾ ਸਭ ਕੂੜ ਸੁਵਾਉ ॥
ਬਿਨ ਗੁਰ ਬਚਨ ਜੋ ਮੰਨਣਾ ਓਰਾ ਪਰਥਾਉ ॥
ਸਾਧ ਸੰਗਤ ਬਿਨ ਸੰਗ ਹੈ ਸਭ ਕੱਚਾ ਚਾਉ ॥
ਪੀਰ ਮੁਰੀਦਾ ਪਿਰਹੜੀ ਜਿਣ ਜਾਨਣ ਦਾਉ ॥

ਉਪਰ ਲਿਖੇ ਗੁਰੂ ਮਹਿਮਾਂ ਦੇ ਮਹਾਤਮ ਦਾ ਅਰਥ, ਹੇ ਗੁਰੂ ਕੇ ਸਿਖੋ ! ਗੁਰੂ ਕੇ ਚਰਨ ਜਾਂ ਗੁਰੂ ਦੇ ਸਰੂਪ ਮੇਂ ਮਨ ਜੋੜ ਕੇ (ਮਨ ਇਕਾਗਰ) ਵੱਸ ਕਰੋ, ਇਸ ਦੀ ਕਿਰਿਆ ਰੋਕੋ, ਗੁਰੂ ਜੀ ਕੋ ਸਰਗੁਣ ਪ੍ਰਮੇਸ਼ਰ ਸਮਝ ਕੇ ਡੰਡਉਤ ਬੰਦਨ ਕਰੋ । ਹੇ ਸੰਸਾਰੀ ਲੋਕੋ ! ਗੁਰੂ ਬਿਨਾਂ (ਭਵਜਲ) ਸੰਸਾਰ ਤੋਂ ਕੋਈ ਵੀ (ਪਾਰ) ਮੁਕਤ ਨਹੀਂ ਹੋ ਸਕਦਾ । ਮਤ ਕੋਈ ਇਸ ਭਰਮ ਮੇਂ ਭੁਲਾ ਰਹੇ, ਕਿ ਮੈਂ ਆਪਣੇ ਆਪ ਹੀ ਬੰਦਗੀ ਕਰ ਕੇ ਮੁਕਤ ਹੋ ਜਾਵਾਂਗਾ । ਇਸ ਭੁਲੇ ਹੋਏ ਭਰਮੀ ਜੀਵ ਕੋ ਕੁਕਰਮਾਂ ਦਾ ਤਿਆਗ ਕਰਾ ਕੇ ਮਨ ਦਾ ਮਲ ਦੋਸ਼ ਨਵਿਰਤ ਕਰਾ ਕੇ ਭਗਤੀ ਦਾ ਅਧਿਕਾਰੀ ਕਰਕੇ, ਗੁਰੂ ਭਗਤੀ ਮੇਂ!ਗੁਰੂ ਹੀ ਜੋੜ ਸਕਦਾ ਹੈ । ਤਾਂ ਹੀ ਗੁਰੂ ਮਹਿਮਾਂ ਵੇਦਾਂ, ਪੁਰਾਣਾਂ ਤੇ ਗੁਰਬਾਣੀ ਮੇਂ ਗਾਇਨ ਕੀਤੀ ਹੈ ਕਿ ਗੁਰੂ ! ਸਿੱਖ ਦੇ ਮਨ ਵਿਚੋਂ ਜਨਮ ਮਰਨ ਦਾ ਡਰ, ਭੈ ਹੀ ਮਿਟਾ ਦੇਂਦਾ ਹੈ । ਗੁਰੂ ਕੀ ਕ੍ਰਿਪਾ ਸੇ ਹੀ ਜੋ ਕਮਲ ਰੂਪੀ ਮਨ, ਅਗਿਆਨਤਾ ਸਮੇਂ (ਉਂਦਾ) ਮੂਧਾ ਹੋਇਆ ਹੈ, ਇਸ ਕੋ ਬ੍ਰਹਮ ਸ੍ਰੋਤਰੀ ਉਪਦੇਸ਼ ਦੁਆਰਾ ! ਆਪਣੇ ਨਿਜ ਸਰੂਪ ਦਾ ਗਿਆਨ ਕਰਾ ਕੇ ! ਅਤੇ ਨਿਦਿਆਸਣ ਦੇ ਅਭਿਆਸ

---

੧. ਮਨ ਮੂਧੇ ਕੋ ਸਿੱਧਾ ਕਰਕੇ (ਪ੍ਰਕਾਸ਼) ਗਿਆਨ ਕਰਾ ਦਿੱਤਾ ੨. ਅੰਧੇ ਅਗਿਆਨੀ ਕੋ ਗਿਅਨ (ਪ੍ਰਕਾਸ਼) ਹੋ ਗਿਆ ੩. ਜੋ ਵੀ ਕਿਸੇ ਨੇ ਕੀਆ ਹੇ ਸੋ ਗੁਰੂ ਪਾਸੋਂ ਹੀ ਜਾਣ ਕੇ ਕੀਤਾ ਹੈ ੪. ਗੁਰੂ ਕ੍ਰਿਪਾ ਸੇ ਹੀ ਮੂਰਖ ਮਨ ਕੋ (ਮੰਨਣ) ਦ੍ਰਿੜ੍ਹਤਾ ਆਉਂਦੀ ਹੈ । ੫. ਭਾਈ ਗੁਰਦਾਸ ਜੀ ਵੀ ਉਪਰ ਲਿਖੇ ਗੁਰੂ ਦੀ ਹੀ ਪੁਸ਼ਟੀ ਕਰਦੇ ਹਨ ।

ਦੀ ਜੁਗਤ ਦੱਸ ਕੇ ਜਦੋਂ ਮੁਧੇ ਮਨ ਕੋ ਸਿੱਧਾ ਕਰਾ ਦੇਂਦਾ ਹੈ, ਤਾਂ ਜੋ ਸਿੱਖ ਦੇ (ਜੋਤ ਸਰੂਪ) ਨਿਜ ਸਰੂਪ ਵਿਚੋਂ ਜੋ (ਨਿਰੰਤਰ) ਹਰ ਵਕਤ ਅੰਮ੍ਰਿਤ ਰਸ ਚੋਂਦਾ ਹੈ, ਉਹ ਰਸ ਸਿੱਧੇ ਹੋਏ ਅੰਤਸ਼ਕਰਨ ਮੇਂ ਬਰਸਦਾ ਹੈ । ਤਾਂ ਮਨ ਉਸ ਰਸ ਦੀ ਮਸਤੀ ਮੇਂ ਬੇਹੋਸ਼ ਹੋ ਕੇ ਗਵਾਚ ਹੀ ਜਾਂਦਾ ਹੈ । ਇਸ ਰਸ ਬਾਬਤ ਹੀ ਗੁਰ ਫੁਰਮਾਣ ਹੈ —

ਯਥਾ : ਅਨਿਕ ਅਨਾਹਦ[1] ਅਨੰਦ ਝੁਨਕਾਰ, ਉਆ ਰਸ ਕਾ ਕਛ ਅੰਤ ਨਪਾਰ ॥

(ਆਦਿ ਗ੍ਰੰਥ, ਪੰਨਾ ੧੨੩੬)

ਤਥਾ : ਉਆ ਰਸ ਜੋ ਬਿਧੇ ਹਾਂ, ਤਾ ਕਉ ਸਗਲ ਸਿਧੇ ਹਾਂ ॥
ਅਨਦਿਨ ਜਾਗਿਆ ਹਾਂ ਨਾਨਕ ਬਡਭਾਗਿਆ ਮੇਰੇ ਮਨਾ ॥

(ਆਦਿ ਗ੍ਰੰਥ, ਪੰਨਾ ੪੧੦)

ਤਥਾ : ਇਹ ਰਸ ਛਾਡੇ ਉਹ ਰਸੁ ਆਵਾ[2],
ਉਹ ਰਸੁ ਪੀਆ ਇਹ ਰਸ ਨਹੀ ਭਾਵਾ ॥ (ਆਦਿ ਗ੍ਰੰਥ, ਪੰਨਾ ੩੪੨)

ਹੁਣ ਸਿੱਖ ਦਾ ਇਕ ਹੋਰ ਸ਼ੰਕਾ ? ਕਿ ਗੁਰੂ ਜੀ ਸਾਡੇ ਸਿੱਖ ਪੰਥ ਵਿਚ ਇਕ ਦੂਜੇ ਨੂੰ ਖਾਲਸਾ ਜੀ ਕਹਿ ਕੇ ਬੁਲਾਉਣ ਦਾ ਬਹੁਤ ਰਿਵਾਜ ਹੈ ! ਕੀ ਅਸੀਂ ਖਾਲਸਾ ਕਹਾਉਣ ਦੇ ਅਧਿਕਾਰੀ ਵੀ ਹਾਂ ? ਕਿ ਇਹ ਇਕ ਰਸਮ ਹੀ ਬਣੀ ਹੋਈ ਹੈ ? ਤਾਂ ਤੇ ਮੈਨੂੰ ਖਾਲਸੇ ਦੇ ਲੱਛਣ ਵੀ ਜ਼ਰੂਰ ਦਸੋ ?

ਉੱਤਰ—ਹੇ ਸਿੱਖ ! ਗੁਰੂ ਦਸਮੇਸ਼ ਜੀ ਨੇ ਖਾਲਸੇ ਦੇ ਜੋ ਲੱਛਣ ਫੁਰਮਾਏ ਹਨ, ਉਹ ਲੱਛਣ ਬ੍ਰਹਮ ਗਿਆਨੀ ਅਤੇ ਛੱਤ੍ਰੀ ਧਰਮ ਦੋਨਾਂ ਨਾਲ ਮਿਲਦੇ ਜੁਲਦੇ ਹਨ । ਸੋ ਦਸਮੇਸ਼ ਗੁਰੂ ਜੀ ਦੇ ਫੁਰਮਾਏ ਅਨੁਸਾਰ ਐਸੇ ਹਨ—

ਯਥਾ : ਜਾਗਤ[3] ਜੋਤ ਜਪੈ ਨਿਸਬਾਸਰ, ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਯਾ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ ॥
ਪੂਰਨ ਜੋਤ ਜਗੈ ਘਟ ਮਹਿ ਤਬ ਖਾਲਸ ਤਾਹਿ ਨਿਖਾਲਸ ਜਾਨੈ ॥

(ਦਸਮ ਗ੍ਰੰਥ, ਪੰਨਾ ੭੧੨)

ਹੇ ਸਿੱਖ ! ਇਹ ਲੱਛਣ ਗੁਰੂ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਸ੍ਰੀ ਮੁਖਵਾਕ ਹੇਠ ਲਿਖੇ ਹਨ, ਅਤੇ ਸਰਬ ਲੋਹ ਗ੍ਰੰਥ ਵਿਚ ਹੋਰ ਵੀ ਕਾਫੀ ਲੱਛਣ ਖਾਲਸੇ ਦੇ ਲਿਖੇ ਹਨ, ਜੋ ਖਾਸ ਖਾਸ ਲਿਖਦਾ ਹਾਂ—

---

੧. ਜੋ ਓਸ ਅਮੀ ਰਸ ਮੇਂ ਮਨ (ਬਿਧੇ) ਜੁੜ ਗਏ ਹਨ, ਉਨ ਕੇ ਸਭ ਕਾਰਜ ਸਿਧ ਹੋ ਗਏ ਹਨ । ਉਹੀ ਅਗਿਆਨਤਾ ਦੀ ਨੀਂਦਰ ਵਿਚੋਂ ਸਦਾ ਲਈ ਜਾਗ ਪਏ । ਉਹ ਵਡੇ ਭਾਗਾਂ ਵਾਲੇ ਹਨ । ੨. ਦੁਨਿਆਵੀ ਰਸ ਛੱਡ ਕੇ ਉਹ ਰਸ ਪ੍ਰਾਪਤ ਹੁੰਦਾ ਹੈ ਪ੍ਰੰਤੂ ਜਿਸ ਨੂੰ ਉਸ ਰਸ ਦਾ ਅਨੰਦ ਪ੍ਰਾਪਤ ਹੋ ਗਿਆ ਫਿਰ ਦੁਨਿਆਵੀ ਰਸ ਫਿਕੇ ਪੈ ਗਏ । ੩. ਜੋ ਸਦਾ ਇਕ ਰਸ ਜੋਤ ਜਗਦੀ ਹੈ ਸਭ ਮੇਂ ।

**ਯਥਾ :** ਆਤਮ ਰਸ ਜੋ ਜਾਨਹੀ ਸੋ ਹੈ ਖਾਲਸ ਦੇਵ ।।
ਪ੍ਰਭ ਮੈ ਮੋ ਮੈ ਤਾਸ ਮੈ ਰੰਚਕ ਨਾਹਨ ਭੇਵ ।।
**ਤਥਾ :** ਖਾਲਸ ਖਾਸ ਕਹਾਵੈ ਸੋਈ, ਜਾ ਕੈ ਹਿਰਦੈ ਭਰਮ ਨ ਹੋਈ ।।
ਭਰਮ ਭੇਖ ਤੇ ਰਹੈ ਨਿਆਰਾ, ਸੋ ਖਾਲਸ ਸਤਿਗੁਰੂ ਹਮਾਰਾ ।।

ਅਤੇ ਸਰਬ ਲੋਹ ਗ੍ਰੰਥ ਵਿਚ ਹੋਰ ਵੀ ਲੱਛਣ ! ਦਸ ਤਿਆਗਣ ਯੋਗ, ਦਸ ਗ੍ਰਹਿਣ ਯੋਗ ਲਿਖੇ ਹਨ ਖਾਲਜ਼ੇ ਦੇ । ਜੇ ਸਾਰੇ ਲਿਖਾਂ ਤੇ ਪੁਸਤਕ ਬੋਝਲ ਹੁੰਦੀ ਹੈ, ਉਹ ਸਾਰੇ ਲੱਛਣ ਮੈਂ, (ਪੁਸਤਕ ਗੁਰੂ ਚੇਤਨ) ਮੇਂ ਲਿਖ ਛੱਡੇ ਹਨ । ਜੋ ਕਬਰਾਂ, ਮੜ੍ਹੀਆਂ ਤੇ ਮਠ ਮੰਦਰਾਂ ਨੂੰ ਤਿਆਗ ਕੇ ! ਕੇਵਲ ਜਾਗਰਤ ਜੋਤ ਮੇਂ ਹੀ ਪੂਰਨ ਪ੍ਰੇਮ ਪਰਤੀਤ ਧਾਰਦਾ ਹੈ, ਜੋ ਤੀਰਥ, ਦਾਨ, ਦਯਾ, ਤਪੱਸਿਆ, ਸੰਜਮਾਂ ਤੋਂ ਉਚੀ ਅਵਸਥਾ ਮੇਂ ਪਹੁੰਚ ਕੇ ਇਕ ਪ੍ਰਭੂ ਬਿਨ ਕਿਸੇ ਇਕ ਨੂੰ ਵੀ ਨਹੀਂ ਮੰਨਦਾ, ਜਿਸ ਦੇ ਹਿਰਦੇ ਮੇਂਆਪਣੇ ਸਾਖੀ ਸਰੂਪ ਦਾ (ਸਾਖਿਆਤਕਾਰ) ਅਪ੍ਰੋਖਸ਼ ਹੋ ਆਇਆ ਹੈ, ਤਾਂ ਉਸ ਨੂੰ, ਹੇ ਸਿੱਖ ! ਤੂੰ ਸ਼ੁਧ ਨਿਰੋਲ ਖਾਲਸਾ ਜਾਣ । ਇਹਨਾਂ ਖਾਲਸਿਆਂ ਨੇ ਹੀ ਅਰਬ ਇਰਾਕ ਦੇ ਯਮਨਾਂ ਦਾ ਬੂਥਾ ਭੰਨ ਕੇ ਪੰਜਾਬ ਦੀ ਸ਼ਾਨ ਬਣਾਈ ਸੀ । ਪ੍ਰੰਤੂ ਦਸਮੇਸ਼ ਗੁਰੂ ਜੀ ਤੋਂ ਬਾਦ ਅੱਜ ਦਾ (ਮਸਨੂਹੀ) ਖਾਲਸਾ ਤਾਂ ਮਲੇਛ ਹੋ ਚੁਕਾ ਹੈ । ਨਾ ਇਸ ਦਾ ਖਾਣਾ, ਨਾ ਇਸ ਦਾ ਬਾਣਾ, ਨਾ ਬੰਦਗੀ । ਇਸਨੂੰ ਤਾਂ ਖਾਲਸਾ । ਕਹਿਣਾ ਹੀ ਪਾਪ ਹੈ ।

ਹੁਣ ਫੇਰ ਮਨ ਕੋ ਵੱਸ ਕਰਨ ਦੇ ਉਪਾਵਾਂ ਤੇ ਵਿਚਾਰ ਕਰ ਲਈਏ ? ਦਸਮੇਸ਼ ਗੁਰੂ ਜੀ ਦਾ ਫੁਰਮਾਣ ਹੈ—

ਮਨ ਕਾ ਮਾਰਗ ਸੁਗਮ ਹੈ ਤਨ ਕੋ ਬਾਂਧੇ ਆਧ ।।
ਸੁਧ ਵਿਹਾਰੀ ਕਾਰ ਗੁਰ ਦੋਖ ਛੋਡੀਏ ਬਾਦ ।।

(ਸੌ ਸਾਖੀ ਦੇ ਹਵਾਲੇ ਨਾਲ, ਗੁਰ ਪ੍ਰਤਾਪ ਸੂਰਜ ਵਿਚੋਂ)

ਜਿਸ ਦਾ ਭਾਵ ਹੈ ਕਿ ਮਨ ਕੋ (ਮਾਰਨਾ) ਸੋਧਣਾ ਤਾਂ ਹੀ ਸੌਖਾ ਹੋ ਸਕਦਾ ਹੈ, ਜੇ ਅਸਥੂਲ ਸਰੀਰ ਕੋ ਵੀ ਬੰਨ੍ਹ ਲਈਏ । ਅਤੇ ਆਹਾਰ, ਵਿਹਾਰ, ਵਿਚਾਰ ਵੀ ਸ਼ੁਧ ਕਰ ਲਈਏ । ਕਾਰ ਭੇਟਾ ਗੁਰੂ ਲੇਖੇ, ਦਸਵੰਧ ਵੀ ਦਸਾਂ ਨੌਂਵਾਂ ਦੀ ਕਮਾਈ ਵਿਚੋਂ ਕਢੀਏ । ਕਿਸੇ ਵਿਚ ਦੋਸ਼ ਅਰੋਪਣੇ, ਝਗੜੇ ਕਰਨੇ ਵੀ ਤਿਆਗੀਏ । ਇਹ ਗ੍ਰਿਸਤ ਧਰਮ ਦੇ ਨਿਯਮ ਫੁਰਮਾਏ ਹਨ, ਗੁਰੂ ਜੀ ਨੇ । ਕਿਉਂਕਿ ਗੁਰਬਾਣੀ ਵਿਚ ਗੁਰੂ ਜੀ ਨੇ ਵਰਣਾਂ ਆਸ਼ਰਮਾਂ ਦੇ ਭਿੰਨ ਭਿੰਨ (ਧਰਮ) ਫਰਜ਼ ਦੱਸੇ ਹਨ । ਜੈਸੇ ਕਿ ਨੌਵੇਂ ਸਲੋਕ ਸੁਖਮਨੀ ਸਾਹਿਬ ਦੇ ਵਿਚ ਗੁਰੂ ਜੀ ਦਾ ਫੁਰਮਾਨ ਹੈ—

**ਸਲੋਕ ।।** ਉਰਧਾਰੇ ਜੋ ਅੰਤਰਿ ਨਾਮ ।। ਸਰਬ ਮੇ ਪੇਖੈ ਭਗਵਾਨੁ ।।
ਨਿਮਖ ਨਿਮਖ ਠਾਕੁਰ ਨਮਸਕਾਰੈ ।।
ਨਾਨਕ ਓਹੁ ਅਪ੍ਰਸ ਸਗਲ ਨਿਸਤਾਰੈ ।।
**ਅਸਟਪਦੀ** ਮਿਥਿਆ ਨਾਹੀ ਰਸਨਾ ਪਰਸ।।

ਮਨ ਮਹ ਪ੍ਰੀਤਿ ਨਿਰੰਜਨ ਦਰਸ ॥
ਪਰ ਤ੍ਰਿਅ ਰੂਪ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ ਸੰਤ ਸੰਗ ਹੇਤ ॥

ਪੁਸਤਕ ਵਧਦੀ ਹੈ, ਆਪ ਨੌਵੇਂ ਸਲੋਕ ਵਿਚੋਂ ਵੇਖ ਲਵੋ ।

ਤਥਾ : ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ, ਸੂਦ੍ਰ ਸਬਦੰ ਪਰਾ ਕ੍ਰਿਤਹ ॥
ਸਰਬ ਸਬਦੰਤ ਏਕ ਸਬਦੰ ਜੇ ਕੋ ਜਾਣਸਿ ਭੇਉ ॥
ਨਾਨਕ ਤਾਕਉ ਦਾਸ ਹੈ ਸੋਈ ਨਿਰੰਜਨ ਦੇਉ ॥

(ਆਦਿ ਗ੍ਰੰਥ, ਪੰਨਾ ੧੩੫੩)

ਅਰਥ—ਜੋਗੀ ਦਾ ਧਰਮ ਹੈ, ਸ੍ਵੈ ਸਰੂਪ ਦਾ ਦਰਸ਼ਨ (ਗਿਆਨ) ਮਤਲਬ ਬ੍ਰਹਮਾਤਮ ਦਾ ਗਿਆਨੀ ਹੋ ਕੇ ਹੋਰ ਜਗਿਆਸੂਆਂ ਕੋ ਗਿਆਨ ਕਰਾਵੇ । ਬ੍ਰਾਹਮਣ ! ਵੇਦ ਗਿਆਤਾ ਹੋ ਕੇ ਹੋਰਨਾਂ ਕੋ ਵੇਦ ਪੜ੍ਹਾਵੇ । ਛੱਤ੍ਰੀ (ਖੱਤ੍ਰੀ) ਦਾ ਧਰਮ ਹੈ, ਧਰਮ ਯੁੱਧ ਕਰਕੇ ਨਿਰਦੋਸਾਂ ਗਰੀਬਾਂ ਦੀ ਮਦਦ ਕਰੇ । ਸੂਦਰ ਦਾ ਧਰਮ ਹੈ, ਪਰਾਈ ਸੇਵਾ ਕਰਨੀ । ਇਕ ਅਸਾਧਾਰਨ ਧਰਮ ਹੈ ਜੋ ਸਾਰਿਆਂ ਦਾ ਇਕੋ ਧਰਮ ਹੈ, ਉਹ ਧਰਮ ਹੈ (ਸਰਬ ਸਬਦੰਤ ਏਕ ਸਬਦੰ) ਉਹ ਕੀ ਹੈ ? (ਪ੍ਰਮਾਤਮਾ) ਜੋ ਸਭ ਦਾ ਆਤਮਾਂ ਹੈ । ਜੋ ਸਭ ਦਾ ਆਪਣਾ ਆਪ ਅਤੇ ਸਭ ਮੇਂ ਏਕੋ ਹੀ ਹੈ, ਸਤਿਗੁਰੂ ਦੁਆਰਾ ਉਸ ਕੋ ਜਾਨਣਾ । ਇਹ ਸਭ ਕਾ ਧਰਮ ਹੈ । ਕਿਉਂਕਿ ਆਤਮ ਗਿਆਨ ਬਿਨਾਂ ਕਿਤਨੇ ਕਰਮ ਧਰਮ, ਜਾਪ ਤਾਪ ਕਰੀ ਜਾਵੇ, ਜੀਵ ਜਨਮ ਮਰਨ ਦੇ ਬੰਧਨ ਤੋਂ ਮੁਕਤ ਨਹੀਂ ਹੋ ਸਕਦਾ । ਗੁਰੂ ਜੀ ਕਹਿੰਦੇ ਹਨ, ਕਿ ਜਿਸ ਨੇ ਇਸ ਭੇਦ ਕੋ ਜਾਣ ਲਿਆ ਹੈ, ਮੈਂ ਉਸ ਦਾ ਦਾਸ ਹਾਂ । ਕਿਉਂਕਿ ਓਹ (ਨਿਰੰਜਨ) ਮਾਇਆ ਤੋਂ ਰਹਿਤ ਸ਼ੁਧ ਦੇਵ ਹੈ ।

ਨਿਰਣਾ—ਗੁਰੂ ਜੀ ਤਾਂ (ਦੇਵਾਤ ਦੇਵ) ਸ਼ੁਧ ਦੇਵ ਸਨ, ਪ੍ਰੰਤੂ ਇਹ ਸਾਨੂੰ ਪੂਰਨੇ ਪਾ ਕੇ ਦਸਿਆ ਹੈ ਕਿ ਇਸ ਪਰ ਉਂਗਲੀ ਫੇਰੀ ਜਾਉ, ਸੋ ਗੁਰ ਉਪਦੇਸ਼ ਅਨੁਸਾਰ ਆਪਣਾ ਧਰਮ, ਗ੍ਰਿਹਸਤ ਧਰਮ ਹੈ । ਸਾਨੂੰ ਗ੍ਰਹਿਸਤੀਆਂ ਵਾਲੇ (ਧਰਮ) ਫਰਜ਼ ਨਿਭਾਹੁਣੇ ਸਾਡਾ ਮੁੱਖ ਫਰਜ਼ ਹੈ ।

ਸ਼ੰਕਾ—ਸਾਡੇ ਗ੍ਰਿਸਤੀਆਂ ਦੇ ਧਰਮ ਗੁਰਬਾਣੀ ਦੁਆਰਾ ਨਿਰਣੇ ਕਰ ਕੇ ਦਸੋ ?

ਉੱਤਰ—ਗ੍ਰਿਸਤ ਮਾਰਗ ਤੇ ਮੈਂ ਪਿਛੇ ਵੀ ਕਾਫੀ ਲਿਖ ਆਇਆ ਹਾਂ । ਤੇਰੇ ਕਹੇ ਤੇ ਕੁਝ ਖਾਸ ਖਾਸ ਲੋੜਾਂ ਹੋਰ ਵੀ ਲਿਖਦਾ ਹਾਂ । ਗੁਰ ਫੁਰਮਾਣ ਹੈ—

ਮਨ ਹਠਿ ਜਿਸ ਤੇ ਮੰਗਣਾ ਲੈਣਾ ਦੁਖ ਮਨਾਇ ॥
ਇਸ ਭੇਖੈ ਥਾਵਹੁ ਗਿਰ੍ਹੁ ਭਲਾ ਜਿਥਹੁ ਕੋ ਵਰਸਾਏ ॥

(ਆਦਿ ਗ੍ਰੰਥ, ਪੰਨਾ ੫੮੭)

ਇਹ ਭਵਿਖਤ ਵਾਕ ਗੁਰੂ ਜੀ ਦਾ ਪ੍ਰਤੱਖ ਹੋ ਰਿਹਾ ਹੈ ਕਿ ਜਿਸ ਸਾਧੂ ਨਾਲ ਵੀ ਵਾਹ

ਪਈ ਹੈ, ਸੋ ਭੇਖੀ ਹੀ ਦਿਸਿਆ ਹੈ । ਤਾਂ ਤੇ ਇਸ ਤੋਂ ਤਾਂ ਗ੍ਰਿਸਤ ਹੀ ਚੰਗਾ ਹੈ । ਪ੍ਰੰਤੂ ਗ੍ਰਹਿਸਤੀ ਵੀ ਉਹੋ ਚੰਗਾ ਹੈ (ਜਿਥਹੁ ਕੋ ਵਰੋਸਾਇ) ਭਾਵ ਆਏ ਗਏ ਰਾਹੀ ਮੁਸਾਫਰ, ਸਾਧੂ ਕੀ ਪ੍ਰਸ਼ਾਦੇ ਪਾਣੀ ਕੀ ਸੇਵਾ ਹੋਵੇ । ਭਾਈ ਗੁਰਦਾਸ ਜੀ ਲਿਖਦੇ ਹਨ—

ਘਰ ਬਾਰੀ ਜੀਵਨ ਮੁਕਤ ਲਹਿਰ ਨਹੀ ਲਭ ਲੋਭ ਵਿਆਪੇ ॥

ਹਕ ਹਲਾਲ ਦੀ ਕਮਾਈ ਵਾਲਾ, ਖਵਾ ਕੇ ਖਾਣ ਵਾਲਾ, ਹੀ ਗ੍ਰਿਸਤੀ ਭਗ੍ਤੀ ਵਿਚ ਸਫਲ ਹੋ ਸਕਦਾ ਹੈ । ਤੇ ਭਗਤੀ ਵਿਚ ਸਫਲ ਹੋ ਕੇ ਜੀਵਨ ਮੁਕਤ ਹੋ ਸਕਦਾ ਹੈ । ਗੁਰ ਫੁਰਮਾਣ ਹੈ—

ਤਿਨ ਕੇ ਘਰ ਮੰਦਰ ਮਹਲ ਸਰਾਈ ਸਭ ਪਵਿਤ ਹਹਿ<br>
ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥<br>
ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ<br>
ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥<br>
ਤਿਨ ਕੇ ਕਰਮ ਧਰਮ ਕਾਰਜ ਸਭ ਪਵਿਤ ਹਹਿ<br>
ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥<br>
ਜਿਨ ਕੈ ਪੋਤੇ ਪੁੰਨੁ ਹੈ ਸੇ ਗੁਰਮੁਖ ਸਿਖ ਗੁਰੂ ਪਹਿ ਜਾਤੇ ॥

(ਆਦਿ ਗ੍ਰੰਥ, ਪੰਨਾ ੬੪੮)

ਤਥਾ : ਪੁਨ ਦਾਨ ਕਾ ਕਰੇ ਸਰੀਰ, ਸੋ ਗਿਰਹੀ ਗੰਗਾ ਕਾ ਨੀਰ ॥

(ਆਦਿ ਗ੍ਰੰਥ, ਪੰਨਾ ੯੫੨)

ਤਥਾ : ਘਾਲਿ ਖਾਇ ਕਿਛ ਹਥਹੁ ਦੇਇ, ਨਾਨਕ ਰਾਹੁ ਪਛਾਣੇ ਸੇਇ ॥

(ਆਦਿ ਗ੍ਰੰਥ, ਪੰਨਾ ੧੨੪੫)

ਤਥਾ : ਜਿਹ ਘਰ ਬਨਿ ਸਮ ਸਰ ਕੀਆ ਤੇ ਪੂਰੇ ਸੰਸਾਰ ॥

(ਆਦਿ ਗ੍ਰੰਥ, ਪੰਨਾ ੧੧੦੩)

ਪ੍ਰੰਤੂ ਮੈਂ ਫਿਰ ਯਾਦ ਕਰਾ ਦੇਵਾਂ ਕਿ ਇਹ ਸਭ ਕੁਝ ਉਪਰ ਲਿਖਿਆ ਕਰਦਾ ਹੋਇਆ ਵੀ ਪੂਰੇ ਗੁਰੂ ਦੀ ਸ਼ਰਨ ਲਏ ਬਿਨਾਂ ਨਿਸਫਲ ਹੈ । ਕਿਉਂਕਿ ਹਉਮੈਂ ਵਿਚ ਕਰਦਾ ਹੈ । ਗੁਰੂ ਬਿਨਾਂ ਜੀਵ ਨੂੰ ਪਤਾ ਹੀ ਨਹੀਂ ਕਿ ਹਉਮੈਂ ਕੀ ਹੈ ? ਤੇ ਹਉਮੈਂ ਦਾ ਸਰੂਪ (ਹੁਲੀਆ) ਕੀ ਹੈ? ਇਹ ਮੈਂ ਹਉਮੈਂ ਬਾਬਤ ਪਿਛੇ ਕਾਫੀ ਲਿਖ ਆਇਆ ਹਾਂ ਅਤੇ ਗਿਆਨ ਕਾਂਡ ਮੇਂ ਫਿਰ ਲਿਖਾਂਗਾ । ਗੁਰੂ ਵਾਕ ਹੈ—

ਬਿਨ ਗੁਰ ਪੂਰੇ ਨਾਹੀ ਉਧਾਰ, ਬਾਬਾ ਨਾਨਕੁ ਆਖੈ ਇਹੁ ਬੀਚਾਰ ॥

(ਆਦਿ ਗ੍ਰੰਥ, ਪੰਨਾ ੮੯੬)

ਇਹ ਜੁਗਤ ਪੂਰੇ ਗੁਰੂ ਪਾਸ ਹੀ ਹੁੰਦੀ ਹੈ ਕਿ ਸਿੱਖ ਤੋਂ ਥੋੜ੍ਹਾ ਖਰਚਾ, ਖੇਚਲ ਕਰਾ

ਕੇ ਹੀ ਸਿੱਖ ਦਾ ਬਹੁਤੇ ਤੋਂ ਵੀ ਬਹੁਤਾ ਭਲਾ ਕਰਾ ਦੇਣਾ । ਗੁਰੂ ਦਸਮੇਸ਼ ਜੀ ਫੁਰਮਾਉਂਦੇ ਹਨ, ਗੁਰ ਪ੍ਰਤਾਪ ਸੂਰਜ ਮੇਂ—

> ੧ ਧਰਨੀ ੨ ਧੇਨ ੩ ਸਵਰਨ ੪ ਅਸ੍ਵ ੫ ਨਾਰੀ ੬ ਮੰਦ੍ਰ ੭ ਪਾਠ,
> ਇਹੀ ਦਾਨ ਸਭ ਦਾਨ ਸਿਰ ਅੰਨ ਸਭਨ ਤੇ ਸਾਠ ॥

ਅਰਥ—ਧਰਤੀ ਦਾਨ, ਗਊ ਦਾਨ, ਸੋਨਾ ਦਾਨ, ਘੋੜਾ ਦਾਨ, ਨਾਰੀ ਦਾਨ, ਮਕਾਨ ਦਾਨ, ਪਾਠ ਦਾਨ, ਇਹ ਸਾਰੇ ਮੁਖੀ ਦਾਨ ਹਨ । ਗੁਰੂ ਦਸਮੇਸ਼ ਜੀ ਦਾ ਹੁਕਮ ਹੈ (ਅੰਨ ਦਾਨ) ਪ੍ਰਸ਼ਾਦਾ ਪਕਾ ਕੇ ਪ੍ਰੇਮ ਨਾਲ ਛਕਾਉਣਾ, ਸਭ ਸੇ ਸੱਠ ਗੁਣਾਂ ਵੱਡਾ ਦਾਨ ਹੈ । ਗ੍ਰਿਸਤੀ ਦਾ ਸਭ ਤੋਂ ਮੁੱਖ ਧਰਮ ਅੰਨ ਦਾਨ ਹੈ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ, ਕਿ ਬੁਚੜ ਗਊ ਕਤਲ ਕਰਕੇ ਆਇਆ ਹੋਵੇ ਤੇ ਗਊ ਦੀ ਰੱਤ ਦੀ ਭਿੱਜੀ ਛੁਰੀ ਵੀ ਅਜੇ ਉਸ ਦੇ ਹੱਥ ਵਿਚ ਹੀ ਫੜੀ ਹੋਵੇ ! ਤੁਹਾਡੇ ਦਰਵਾਜ਼ੇ ਤੇ ਆ ਕੇ ਰੋਟੀ ਮੰਗੇ, ਤਾਂ ਰੋਟੀ ਉਸ ਨੂੰ ਵੀ ਛਕਾ ਦਿਉ । ਜੋ ਗੁਰੂ ਵਾਕ ਮੇਂ ਨਾਰੀ ਦਾਨ ਜਾਂ ਪਾਠ ਦਾਨ ਲਿਖਿਆ ਹੈ, ਉਸ ਤੇ ਵੀ ਵਿਚਾਰ ਕਰ ਲਈਏ—ਨਾਰੀ ਦਾਨ ਦਾ ਗੁਰਬਾਣੀ ਮੇਂ ਵੀ ਹਵਾਲਾ ਆਇਆ ਹੈ, ਜਿਵੇਂ ਕਿ—

> ਅਸ ਦਾਨ ਗਜ ਦਾਨ ਸਿਹਜਾ ਨਾਰੀ ਭੂਮ ਦਾਨ,
> ਐਸੋ ਦਾਨ ਨਿਤ ਨਿਤਹ ਕੀਜੈ ॥
> ਆਤਮ ਜਉ ਨਿਰਮਾਇਲੁ ਕੀਜੈ, ਆਪ ਬ੍ਰਾਬਰਿ ਕੰਚਨ ਦੀਜੈ ॥
> ਰਾਮ ਨਾਮ ਸਰਿ ਤਊ ਨ ਪੁਜੈ ॥ (ਆਦਿ ਗ੍ਰੰਥ, ਪੰਨਾ ੯੭੩)

ਨਾਰੀ ਦਾਨ ਦੀ ਜੁਗਤ ਸੀ ਕਿ ਨਾਰੀ ਕੋ ਸ਼ਿੰਗਾਰ ਕੇ, ਸੇਜ ਤੇ ਬਹਾ ਕੇ ਕਿਸੇ ਤੀਸਰੇ ਦਾਨੇ ਬੰਦੇ ਪਾਸੋਂ ਕੀਮਤ ਪੁਵਾ ਲੈਣੀ ਤੇ ਉਨੀ ਕੀਮਤ ਦਾਨ ਕਰ ਦੇਣੀ । ਪਾਠ ਦਾਨ ਇਹ ਸੀ ਕਿ ਉਸ ਸਮੇਂ ਮਸ਼ੀਨੀ ਪ੍ਰੈਸ ਨਹੀਂ ਸਨ ਤੇ ਨਿਤ ਨੇਮੀਆਂ ਕੋਲ ਬਾਣੀ ਦੇ ਗੁਟਕੇ ਨਹੀਂ ਸਨ ਮਿਲਦੇ ਤੇ ਪਰਉਪਕਾਰੀ ਪੜ੍ਹੇ ਲਿਖੇ ! ਗੁਟਕੇ ਹੱਥੀਂ ਲਿਖ ਕੇ ਦਾਨ ਕਰ ਦੇਂਦੇ ਸਨ, ਹੋਰ ਨਾਰੀ ਦਾਨ ਦਾ ਮਤਲਬ ਇਹ ਨਹੀਂ ਸੀ ਕਿ ਜ਼ਨਾਨੀ ਹੀ ਕਿਸੇ ਨੂੰ ਫੜਾ ਦੇਣੀ । ਕਿਉਂਕਿ ਇਸ ਤਰ੍ਹਾਂ ਤਾਂ ਫਿਰ ਪਤੀਬਰਤਾ ਧਰਮ ਹੀ ਨਾਸ ਹੋ ਗਿਆ । ਇਹ ਤਾਂ ਗੁਰਮਤ ਦੇ ਖਿਲਾਫ ਹੈ । ਦਸਮੇਸ਼ ਜੀ ਦਾ ਫੁਰਮਾਣ ਹੈ—

> ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਡਈਓ ॥
> ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜਈਓ ॥

ਅਤੇ ਗੁਰਸਿਖ ਨੂੰ ਦਸਮੇਸ਼ ਜੀ ਹੋਰ ਰਹਿਤ ਮਰਯਾਦਾ ਫੁਰਮਾਉਂਦੇ ਹਨ—

ਯਥਾ : ਜਾਮ ਜਾਮਨੀ ਮੱਜੈ ਆਛੈ, ਜਲ ਲੇਵੈ ਮੂਤ੍ਰ ਕੇ ਪਾਛੈ ॥
> ਸੁਣੇ ਨ ਝੂਠ ਨ ਮੁਖ ਤੇ ਕਹੈ, ਸੰਗ ਝੂਠ ਕੇ ਪ੍ਰੀਤ ਨ ਗਹੈ ॥
> ਕਹੈ ਸਾਚ ਹੋਵੈ ਕਿਸੇ ਘਾਤ, ਇਸ ਤੇ ਆਦ ਵਿਚਾਰੋ ਬਾਤ ॥
> ਤਹਾਂ ਸਾਚ ਨਹਿ ਅੰਗੀਕਾਰੇ, ਬਣ ਉਪਕਾਰੀ ਕਾਜ ਸੁਧਾਰੇ ॥

ਅਵਰ ਜਿਤਕ ਜਗ ਕੇ ਬਿਵਹਾਰੇ, ਸਚਜ ਕੇ ਸਹਿਤ ਕਰੇ ਹਿਤ ਧਾਰੇ ॥

(ਮੁਕਤ ਨਾਮਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਇਹ ਗੁਰਮਤ ਅਨੁਸਾਰ ਗ੍ਰਿਸਤ ਧਰਮ ਹੈ, ਜੋ ਮਨਮਤ ਦਾ ਗ੍ਰਿਸਤ ਹੈ, ਉਹ ਨਰਕ ਹੈ । ਉਸ ਦੀ ਬਾਬਤ ਕਬੀਰ ਜੀ ਫੁਰਮਾਉਂਦੇ ਹਨ—

ਕਬੀਰ ਜਾ ਘਰ ਸਾਧ ਨ ਸੇਵੀਅਹਿ, ਹਰਿ ਕੀ ਸੇਵਾ ਨਾਹਿ ॥
ਤੇ ਘਰ ਮਰਹਟ ਸਾਰਖੇ ਭੂਤ ਵਸਹਿ ਤਿਨ ਮਾਹਿ ॥

(ਆਦਿ ਗ੍ਰੰਥ, ਪੰਨਾ ੧੩੭੪)

ਕਬੀਰ ਜੀ ਕਥਨ ਕਰਦੇ ਹਨ ਕਿ ਜਿਸ ਘਰ ਵਿਚ ਸਾਧਾਂ ਸੰਤਾਂ ਆਇਆਂ ਦੀ ਸੇਵਾ ਨਹੀਂ ਹੁੰਦੀ, ਅਤੇ ਹਰੀ ਦਾ ਸਿਮਰਨ ਨਹੀਂ ਹੁੰਦਾ, ਉਹ ਘਰ ਮੜ੍ਹੀਆਂ ਮਸਾਣਾਂ ਵਰਗੇ ਹਨ, ਅਤੇ ਉਸ ਘਰ ਵਿਚ ਵੱਸਣ ਵਾਲੇ ਭੂਤ ਹਨ ।

**ਤਥਾ :** ਕਬੀਰ ਸੋਈ ਕੁਲ ਭਲੀ ਜਾਂ ਕੁਲ ਹਰਿ ਕੋ ਦਾਸ ॥
ਜਿਹ ਕੁਲ ਦਾਸ ਨ ਊਪਜੈ ਸੋ ਕੁਲ ਢਾਕ ਪਲਾਸ ॥

(ਆਦਿ ਗ੍ਰੰਥ, ਪੰਨਾ ੧੩੭੦)

ਅਰਥ—ਕਬੀਰ ਜੀ ਕਹਿੰਦੇ ਹਨ ਕਿ ਸੋਈ ਕੁਲ ਭਲੀ ਹੈ, ਜਿਸ ਕੁਲ ਮੇਂ ਕੋਈ ਹਰੀ ਦਾ ਭਗਤ ਹੁੰਦਾ ਹੈ । ਕਿਉਂਕਿ ਉਸ ਕੁਲ ਦੀਆਂ ੨੧ ਕੁਲਾਂ ਤਰ ਜਾਂਦੀਆਂ ਹਨ । ਜਿਸ ਕੁਲ ਮੇਂ ਹਰੀ ਭਗਤ ਪੈਦਾ ਨਹੀਂ ਹੁੰਦਾ, ਉਹ ਕੁਲ ਛਿਛਰਿਆਂ ਦੇ ਢੱਕ ਵਾਂਗ ਨਿਸਫਲ ਹੈ।

**ਤਥਾ :** ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥
ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥ (ਆਦਿ ਗ੍ਰੰਥ, ਪੰਨਾ ੧੧੩੩)

**ਤਥਾ :** ਜਿਹ ਕੁਲਿ ਪੂਤ ਨ ਗਿਆਨ ਬੀਚਾਰੀ ॥
ਬਿਧਵਾ ਕਸ ਨ ਭਈ ਮਹਤਾਰੀ ॥
ਜਿਹ ਨਰ ਰਾਮ ਭਗਤਿ ਨਹਿ ਸਾਧੀ,
ਜਨਮਤ ਕਸ ਨ ਮੂਓ ਅਪਰਾਧੀ ॥ (ਆਦਿ ਗ੍ਰੰਥ, ਪੰਨਾ ੩੨੮)

ਕਬੀਰ ਜੀ ਕਹਿੰਦੇ ਹਨ ਕਿ ਜਿਸ ਕੁਲ ਮੇਂ (ਆਤਮ ਗਿਆਨੀ) ਬ੍ਰਹਮ ਗਿਆਨੀ ਨਹੀਂ ਹੁੰਦਾ, ਉਹ ਮਾਤਾਵਾਂ (ਰੰਡੀਆਂ) ਵਿਦਵਾਵਾਂ ਕਿਉਂ ਨਾ ਹੋ ਗਈਆਂ ? ਜਿਸ ਨਰ ਨੇ ਰਾਮ ਭਗਤੀ ਦੀ ਸਾਧਨਾ ਨਹੀਂ ਕੀਤੀ, ਉਹ ਨਰ ਜਨਮਦਾ ਹੀ ਕਿਉਂ ਨਾ ਮਰ ਗਿਆ ? ਜਿਨ੍ਹਾਂ ਗੁਰੂ ਦੇ ਸਿੱਖਾਂ ਬਾਬਤ ਮੈਂ ਪਿਛੇ ਲਿਖ ਆਇਆ ਹਾਂ, ਉਹ ਗੁਰਸਿੱਖ, ਸ਼ਾਮ ਰਹਿਰਾਸ ਸਾਹਿਬ ਦੇ ਪਾਠ ਤੇ ਬਿਰਾਜਣ ਸਮੇਂ ਕੀਰਤਨ ਸੋਹਿਲੇ ਦਾ ਪਾਠ ਤੇ ਹੇਠ ਲਿਖੇ ਵੈਰਾਗ ਦੇ ਦੋਵੇਂ ਸ਼ਬਦ ਵਿਚਾਰ ਵਿਚਾਰ ਕੇ ਪੜ੍ਹ ਕੇ ਪਾਸ ਜਲ ਦਾ ਗੜਵਾ ਉਪਰੋਂ ਕੌਲੀ ਸੇ ਢੱਕ ਕੇ ਫਿਰ ਬਿਰਾਜਦੇ ਸਨ ।

**ਸੋਰਠਿ ਮਹਲਾ ੯ ॥**
**ੴ ਸਤਿਗੁਰ ਪ੍ਰਸਾਦਿ ॥**

ਰੇ ਮਨ ਰਾਮ ਸਿਉ ਕਰਿ ਪ੍ਰੀਤ ॥
ਸ੍ਰਵਣ ਗੋਬਿੰਦ ਗੁਣ ਸੁਣੋ ਅਰ ਗਾਉ ਰਸਨਾ ਗੀਤ ॥ ਰਹਾਉ ॥
ਕਰ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤੁ ॥
ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਚ ॥
ਆਜੁ ਕਾਲਿ ਫੁਨਿ ਤੁਹਿ ਗ੍ਰਸਿ ਹੈ ਸਮਝ ਰਾਖਹੁ ਚੀਤ ॥
ਕਹੈ ਨਾਨਕ ਰਾਮੁ ਭਜ ਲੈ ਜਾਤੁ ਅਉਸਰੁ ਬੀਤ ॥

ਤਥਾ : ਸੋਰਠਿ ਮਹਲਾ ੯ ॥ ਮਨ ਕੀ ਮਨ ਹੀ ਮਾਹਿ ਰਹੀ,
ਨਾ ਹਰਿ ਭਜੇ ਨਾ ਤੀਰਥਿ ਸੇਵੇ ਚੋਟੀ ਕਾਲਿ ਗਹੀ ॥ ਰਹਾਉ ॥
ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨੁ ਸਭੁ ਮਹੀ ॥
ਅਵਰ ਸਗਲ ਮਿਥਿਆ ਏ ਜਾਨਉ ਭਜਨ ਰਾਮ ਕੋ ਸਹੀ ॥
ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥
ਨਾਨਕ ਕਹਤ ਮਿਲਨ ਕੀ ਬਰੀਆ ਸਿਮ੍ਰਤ ਕਹਾ ਨਹੀ ॥

(ਆਦਿ ਗ੍ਰੰਥ, ਪੰਨਾ ੬੩੧)

ਜੋ ਮੈਂ ਪਿਛੇ ਲਿਖ ਚੁਕਾ ਹਾਂ ਕਿ ਜਦੋਂ ਗ੍ਰਿਸਤੀ ਦੇ ਬੱਚੇ ਪੜ੍ਹ ਲਿਖ ਜਾਣ ਅਤੇ ਆਪਣੇ ਘਰ ਖਰਚੇ ਵਾਸਤੇ ਨੌਕਰੀ ਜਾਂ ਘਰ ਦੀ ਵਾਹੀ ਜੋਤੀ ਵਿਚ ਟਰੇਂਡ ਹੋ ਜਾਣ ਤਾਂ ਫਿਰ ਘਰ ਦੀਆਂ ਜ਼ਿੰਮੇਂਦਾਰੀਆਂ ਉਹਨਾਂ ਸਪੁਰਦ ਆਹਿਸਤੇ ਆਹਿਸਤੇ ਕਰ ਦਿਉ ਅਤੇ ਆਪ ਗੁਰੂ ਦੀ ਸੇਵਾ ਮੇਂ ਲੱਕ ਬੰਨ੍ਹ ਕੇ ਜੁਟ ਜਾਉ ਅਤੇ ਗੁਰੂ ਜੀ ਤੋਂ ਮਨ ਇਕਾਗਰ ਕਰਨ ਦੇ ਜਤਨ ਪੁਛ ਕੇ ਘਰੇ ਹੀ ਇਕਾਂਤ ਬੈਠ ਕੇ ਬੰਦਗੀ ਕਰੋ ਜਾਂ ਤੇ ਘਰ ਤੋਂ ਥੋੜ੍ਹੀ ਦੂਰ ਤੇ ਜਾਂ ਆਪਣੇ ਮਕਾਨ ਤੇ ਚੁਬਾਰਾ ਪਾ ਕੇ ਉਸ ਮੇਂ ਬੈਠ ਕੇ ਬੰਦਗੀ ਕਰੋ । ਬੰਦਗੀ ਦਾ ਅਭਿਆਸ ਇਥੋਂ ਤਕ ਪਹੁੰਚ ਜਾਵੇ ਦਿਨ ਰਾਤ ਇਕ ਕਰ ਦਿਉ । ਜੈਸੇ ਸਜ਼ਾਏ ਬੱਚੇ ਵਾਸਤੇ ਰਾਤ ਦਿਨ ਇਕ ਸਮਾਨ ਹੁੰਦਾ ਹੈ, ਐਸੇ ਹੋ ਜਾਉ । ਬੰਦਗੀ ਕਰਦਿਆਂ ਜੇ ਨੀਂਦਰ ਜ਼ੋਰ ਪਾਵੇ ਤੇ ਸੌਂ ਜਾਉ । ਚਾਹੇ ਕੋਈ ਵੇਲਾ ਹੋਵੇ, ਜੇ ਜਾਗ ਆ ਜਾਏ ਤਾਂ ਉਸੇ ਵੇਲੇ ਉਠ ਕੇ ਬੰਦਗੀ ਮੇਂ ਜੁਟ ਜਾਉ ਤੇ ਮਨ ਨਾਲ ਜਿੱਦ ਬੰਨ੍ਹ ਲਉ ਕਿ ਹੁਣ ਮੈਂ ਤੈਨੂੰ ਗੁਰੂ ਚਰਨਾਂ ਵਿਚੋਂ ਪਾਸੇ ਨਹੀਂ ਜਾਣ ਦੇਣਾ। ਜਦੋਂ ਬੰਦਗੀ ਕਰੋ ਤਾਂ ਦਸਮੇਸ਼ ਜੀ ਦਾ ਇਹ ਵਾਕ ਯਾਦ ਰਖੋ ਕਿ—

ਅਪਨੋਂ ਮਨ ਕਰ ਮੋਂ ਜਿਨ ਆਨਾ ॥ ਪਾਰਬ੍ਰਹਮ ਕੋ ਤਿਨਹਿ ਪਛਾਨਾਂ ॥
ਹਾਥ ਹਲਾਏ ਸੁਰਗ ਨ ਜਾਹੂ ॥ ਜਉ ਮਨ ਜੀਤਸ ਕਾ ਨਹਿ ਕਾਹੂ ॥

ਤੇ ਹਰ ਸਮੇਂ ਪਵਿੱਤਰ ਰਹਿਣ ਦਾ ਧਿਆਨ ਰਖੋ । ਆਪਣੇ ਹੇਠ ਕੱਖਾਂ ਉਤੇ ਉੱਨ ਦਾ ਆਸਣ ਵਿਛਾ ਕੇ ਬੈਠੋ । ਬੈਠਣ ਦਾ ਤਰੀਕਾ ਸਿਧ ਆਸਣ ਹੈ । ਓਹ ਐਸੇ ਹੈ ਕਿ ਚਉਕੜਾ ਮਾਰ

ਕੇ ਲੱਕ ਦਾ ਵਲ ਕੱਢ ਕੇ ਆਕੜ ਕੇ ਬੈਠੋ । ਸਾਰੇ ਹੀ ਸਰੀਰ ਕੋ ਕੰਟਰੋਲ ਕਰ ਲਉ, ਸਾਰਾ ਹੀ ਸਰੀਰ ਵੱਸ ਵਿਚ ਬੰਨ੍ਹ ਲਉ, ਜੈਸੇ ਰੂੰ ਦੀ ਗੱਠ ਬੰਨ੍ਹੀ ਹੁੰਦੀ ਹੈ ਅਤੇ ਪੇਟ ਕੋ ਵੀ ਘੁਟ ਲਵੋ, ਹੇਠਾਂ ਉਤੇ ਹੋਣ ਹੀ ਨਾ ਦੇਵੋ । ਮਤਲਬ ਹੈ ਕਿ ਪੇਟ ਵਿਚ ਸਵਾਸ ਬਣੇ ਹੀ ਨਾ । ਜਦੋਂ ਸਵਾਸ ਅੰਦਰ ਕੋ ਖਿਚੋਗੇ ਤਾਂ ਪੇਟ (ਭਰੇਗਾ) ਫੁਲੇਗਾ, ਜਦੋਂ ਸਵਾਸ ਬਾਹਰ ਨੂੰ ਜਾਏਗਾ ਤਾਂ ਪੇਟ ਸੁੰਗੜੇਗਾ (ਸੈਂਟ) ਹੋਏਗਾ । ਪੇਟ ਨੂੰ ਨਾ ਫੁਲਣ ਦਿਉ, ਸੈਟ ਹੀ ਕਰੀ ਰਖੋ ਤਾਂ ਕਿ ਸਵਾਸ ਬਣੇ ਹੀ ਨਾ । ਜੈਸੇ ਸਾਰੇ ਸਰੀਰ ਕੋ ਕੰਟਰੋਲ ਕਰਨਾ ਹੈ, ਐਸੇ ਹੀ (ਢਿਡ) ਪੇਟ ਕੋ ਵੀ ਸੈਟ ਕਰੀ ਰਖੋ । ਇਹ ਜਤਨ ਇਕ ਜਾਂ ਦੋ ਚਾਰ ਦਿਨ ਮੇਂ ਨਹੀਂ ਹੋਣਾ, ਇਹ ਅਭਿਆਸ ਆਹਿਸਤੇ ਆਹਿਸਤੇ ਪਕਾਉਣਾ ਹੈ । ਜਦੋਂ ਲੱਕ ਥੱਕ ਜਾਵੇ ਤਾਂ ਅਗਾਂਹ ਨੂੰ ਨਿਊਂ ਕੇ ਪੰਜ ਮਿੰਟ ਲੱਕ ਕੋ ਆਰਾਮ ਕਰਾ ਲਵੋ । ਫੇਰ ਕੰਟਰੋਲ ਕਰ ਲਵੋ । ਐਸੇ ਹੀ ਪੇਟ ਕੋ ਆਹਿਸਤੇ ਆਹਿਸਤੇ ਸੈਟ ਰੱਖਣ ਦਾ ਜਤਨ ਕਰੋ । ਮਹੀਨੇ ਦੋ ਮਹੀਨੇ ਮੇਂ ਲੱਕ ਥੱਕਣੋਂ ਵੀ ਹੱਟ ਜਾਵੇਗਾ ਅਤੇ ਪੇਟ ਵੀ ਸੈਟ ਹੋ ਜਾਵੇਗਾ । ਮਤਲਬ ਲੁਹਾਰ ਦੀ (ਧੌਂਕਣੀ) ਖਲ ਵਾਂਗਰ ਪੇਟ ਕੋ ਭਰਨ ਖਾਲੀ ਨਹੀਂ ਹੋਣ ਦੇਣਾ ਤਾਂ ਕਿ ਅੰਦਰ ਸਵਾਸ ਬਣੇ ਹੀ ਨਾ । ਇਹ ਜੋ ਸਵਾਸ ਅੰਦਰ ਬਾਹਰ ਕੋ ਜਾਣ ਦੀ ਕਿਰਿਆ ਹੈ, ਇਹੋ ਸਵਾਸਾਂ ਦੀ ਕਿਰਿਆ ਹੀ ਮਨ ਕੋ (ਵਿਸ਼ੇਪਤਾ) ਚੰਚਲਤਾ ਕਰਾਉਂਦੀ ਹੈ । ਮਨ ਆਪੋਂ ਨਹੀਂ ਕਰਦਾ । ਸਾਰੇ ਹੀ ਸਰੀਰ ਦੀ ਮਨ ਇੰਦਰਿਆਂ ਦੀ ਕਿਰਿਆ ਸ੍ਵਾਸਾਂ ਦੇ ਹੀ ਅਧੀਨ ਹੈ, ਸ੍ਵਾਸ ਘੁਟ ਕੇ ਦੇਖ ਲਵੋ, ਸਾਰੇ ਸਰੀਰ ਦੀ ਹੀ ਕਿਰਿਆ ਰੁਕ ਜਾਵੇਗੀ। ਜਦ ਤਕ ਸ੍ਵਾਸ ਚਲਦਾ ਹੈ, ਤਦ ਤਕ (ਸੂਖਮ ਸਰੀਰ ) ਮਨ ਇੰਦਰੇ ਵੀ ਅੰਦਰ ਹਨ । ਪੁਰਸ਼ ਜੀਂਵਦਾ ਕਿਹਾ ਜਾਂਦਾ ਹੈ । ਜਦ ਸਵਾਸ ਰੁਕ ਜਾਏਗਾ ਤਾਂ ਕਹਾਂਗੇ ਪੁਰਸ਼ ਮਰ ਗਿਆ ਹੈ । ਮਰਨ ਬਾਦ ਵੀ ਸਵਾਸ ਹੀ ਸੂਖਮ ਸਰੀਰ ਕੋ ਉਡਾ ਕੇ ਲੈ ਜਾਂਦੇ ਹਨ । ਗੁਰ ਫੁਰਮਾਨ ਹੈ—

ਜਉ ਲਗੁ ਪ੍ਰਾਨ ਤਊ ਲਗੁ ਸੰਗੇ, ਨਾਹਿ ਤ ਚਲੀ ਬੇਗਿ ਉਠਿ ਨੰਗੇ ।।

(ਆਦਿ ਗ੍ਰੰਥ, ਪੰਨਾ ੮੭੨)

ਮਾਇਆ ਦਾ ਏਥੇ ਪ੍ਰਕਰਣ ਗੁਰੂ ਜੀ ਕਥਨ ਕਰ ਰਹੇ ਹਨ ਕਿ ਜਦ ਤਕ ਬੰਦੇ ਦੇ ਪ੍ਰਾਣ ਚਲ ਰਹੇ ਹਨ, ਤਦ ਤਕ ਮਾਇਆ ਤੇ ਮਾਇਆ ਦੀ ਰਚਨਾ ਸਰੀਰ ਵੀ ਸੰਗੇ ਹੈ । ਜਦ ਪ੍ਰਾਣ ਨਿਕਲੇ ਤਾਂ ਮਾਇਆ ਰੂਪੀ ਅਸਥੂਲ ਸਰੀਰ ਮਾਇਕ ਰਚਨਾ ਰੂਪੀ ਕਵਰ ਵੀ ! ਮੁਰਦਾ ਹੋ ਗਿਆ ਤੇ ਕਵਰ ਛੱਡ ਕੇ ਸੂਖਮ ਦੇਹੀ ਵੀ (ਬੇਗ) ਫੱਟ ਹੀ ਨੰਗੀ ਹੀ ਪ੍ਰਾਣਾਂ ਰੂਪੀ ਜ਼ਹਾਜ਼ ਪਰ ਸਵਾਰ ਹੋ ਕੇ ਡਰਾਇਵਰ ਬਣ ਕੇ ਤੁਰ ਗਈ । ਕਬੀਰ ਜੀ ਕਹਿੰਦੇ ਹਨ (ਪਵਣੈ ਕੈ ਵੀਸ ਦੇਹੁਰੀ ਮਸਤਕ ਸਚੁ ਨੀਸਾਣੁ) ਭਾਵ ਏਹ (ਦੇਹੁਰੀ) ਦੇਹ ਪ੍ਰਾਣਾਂ ਦੇ ਹੀ ਆਸਰੇ ਹੈ ਤੇ ਮਥੇ ਤੇ ਸਚੇ ਨੇ ਜੋ ਪ੍ਰਾਰਬਧ ਲਿਖੀ ਹੈ, ਉਹ ਰਿਜ਼ਲਟ ਹੈ । ਉਸੇ ਵਿਚ ਹੀ ਸੂਖਮ ਦੇਹ ਨੇ ਵਰਤਣਾ ਹੈ ।

ਤਥਾ : ਪਵਣ ਗੁਰੂ ਪਾਣੀ ਪਿਤਾ ਮਾਤਾ ਧਰਤ ਮਹਤਿ ।। (ਜਪੁ ਸਾਹਿਬ)

ਇਸ ਸਲੋਕ ਮੇਂ ਪਵਣ ਕੋ ਗੁਰੂ ਕਿਹਾ ਹੈ । ਇਹ ਕੋਈ ਗਿਆਨ ਕਰਾਉਣ ਵਾਲਾ ਕਲਿਆਣ ਦਾਤਾ ਗੁਰੂ ਨਹੀਂ, ਕਿਉਂਕਿ ਪਉਣ ਸ੍ਵੈ ਚੇਤਨ ਨਹੀਂ, ਇਸ ਨੂੰ ਅੰਤਸ਼ਕਰਣ ਦੁਆਰਾ ਚੇਤਨਤਾ ਮਿਲਦੀ ਹੈ । ਭਾਵ ਸਫੁਰਨਤਾ ਮਿਲਦੀ ਹੈ ਤੇ ਮਨ ਨੂੰ ਕਿਰਿਆ ਪੌਣ ਕਰਾਉਂਦੀ ਹੈ ਕਿਉਂਕਿ (ਅੰਤਸ਼ਕਰਨ) ਮਨ ਬੁਧ ਚਿਤ ਅਹੰਕਾਰ, ਦੀ ਉਤਪਤੀ ਪੰਜਾਂ ਤਤਾਂ ਵਿਚੋਂ ਸਤੋ ਗੁਣ ਲੈ ਕੇ ਕੀਤੀ ਜਾਂਦੀ ਹੈ । ਇਸ ਲਈ ਮਨ ਵਿਚ ਯੋਗਤਾ ਹੈ ਸਾਖੀਆਤਮਾਂ ਤੋਂ ਪ੍ਰਤੀਬਿੰਬ ਲੈਣ ਦੀ, ਅਤੇ (ਪੌਣ) ਪ੍ਰਾਣਾਂ ਦੀ ਉਤਪਤੀ ਰਜੋ ਗੁਣ ਤੋਂ ਹੁੰਦੀ ਹੈ । ਰਜੋ ਗੁਣ ਵਿਚ ਕਿਰਿਆ ਹੈ । ਇਸ ਦਾ ਰਿਜ਼ਲਟ ਇਹ ਨਿਕਲਿਆ ਕਿ ਪ੍ਰਾਣਾਂ ਕੋ ਸਫੁਰਨਤਾ ਮਨ ਦੇਂਦਾ ਹੈ ਤੇ ਮਨ ਕੋ ਕਿਰਿਆ ਪ੍ਰਾਣ ਕਰਾਉਂਦੇ ਹਨ, ਕਿਉਂਕਿ ਮਨ ਹੀ ਸਾਖੀਆਤਮਾਂ ਤੋਂ ਚੇਤਨਤਾ ਲੈ ਕੇ ਚੇਤਨ ਹੋ ਕੇ ਪ੍ਰਾਣਾਂ ਇੰਦਰਿਆਂ ਕੋ ਮਤਲਬ ਸੂਖਮ ਅਸਥੂਲ ਸਰੀਰਾਂ ਕੋ ਚੇਤਨ ਕਰਦਾ ਹੈ ਤੇ ਕਰਤਾ ਭੁਗਤਾ ਮਨ ਹੈ । ਪ੍ਰੰਤੂ ਮਨ ਵਿਚ ਰਜੋ ਗੁਣ ਘਟ ਹੈ, ਰਜੋ ਗੁਣ ਪ੍ਰਾਣਾਂ ਮੇਂ ਹੈ, ਇਸ ਲਈ ਮਨ ਕੋ ਕਿਰਿਆ ! ਪ੍ਰਾਣ ਕਰਾਉਂਦੇ ਹਨ । ਜੈਸੇ ਤਲਾਬ ਦਾ ਪਾਣੀ ਆਪਣੇ ਆਪ ਛੱਲਾਂ ਨਹੀਂ ਮਾਰਦਾ, ਉਸਨੂੰ ਹਵਾ ਹੀ ਹਿਲਾਉਂਦੀ ਹੈ । ਜਦ ਹਵਾ ਖਲੋ ਜਾਂਦੀ ਹੈ, ਤਾਂ ਪਾਣੀ ਵੀ ਸ਼ਾਂਤ ਖੜਾ ਹੁੰਦਾ ਹੈ । ਐਸੇ ਹੀ ਮਨ ਕੋ (ਕਿਰਿਆ) ਚੰਚਲਤਾ ਪ੍ਰਾਣ ਹੀ ਕਰਾਉਂਦੇ ਹਨ । ਇਸ ਲਈ ਪ੍ਰਾਣਾਂ ਤੇ ਕੰਟਰੋਲ ਕਰਨਾ ਜ਼ਰੂਰੀ ਹੈ ਤਾਂ ਹੀ ਮਨ ਦੀ ਚੰਚਲਤਾ ਰੁਕੇਗੀ ਪ੍ਰੰਤੂ ਨੱਕ ਘੁਟ ਕੇ ਤਾਂ ਪ੍ਰਾਣ ਨਹੀਂ ਰੁਕ ਸਕਦੇ, ਤਾਂ ਤੇ ਪੇਟ ਕੋ ਹੀ ਹੇਠਾਂ ਉਤਾਂਹ ਹੋਣ ਤੋ ਘੁਟ ਰਖੋ ਤਾਂ ਕਿ ਪ੍ਰਾਣ ਬਣੇ ਹੀ ਨਾ । ਇਹ ਮੈਂ ਜੋਗੀਆਂ ਵਾਲਾ ਪ੍ਰਾਣਾਯਾਮ ਜਾਂ ਹਠ ਜੋਗ ਨਹੀਂ ਲਿਖਿਆ, ਸਿਰਫ ਮਨ ਦੀ ਚੰਚਲਤਾ ਰੋਕਣ ਲਈ ਪ੍ਰਾਣਾਂ ਤੇ ਕੰਟਰੋਲ ਕਰਨਾ ਜ਼ਰੂਰੀ ਹੈ । ਇਸ ਤਰੀਕੇ ਨਾਲ ਸਾਲਾਂ ਦਾ ਕੰਮ ਮਹੀਨਿਆਂ ਵਿਚ ਹੀ ਸਿਰੇ ਚੜ੍ਹ ਜਾਵੇਗਾ । ਪ੍ਰੰਤੂ ਪਹਿਲਾਂ ਕੋਰਸ ਭਗਤੀ ਦਾ, ਮਨ ਦੀ ਸ਼ੁਧੀ ਜ਼ਰੂਰ ਹੋਣੀ ਚਾਹੀਏ। ਤਾਂ ਤੇ ਪ੍ਰਾਣਾਂ ਤੇ ਕੰਟਰੋਲ ਹੁੰਦਿਆਂ ਹੀ ਮਨ ਦੀ ਕਿਰਿਆ ਰੁਕੇਗੀ, ਕਿਉਂਕਿ ਸਾਰੇ ਅਸਥੂਲ ਸੂਖਮ ਸਮਾਜ ਦਾ ਪ੍ਰਾਣ ਰਾਜਾ ਹੈ, ਥੰਮ ਹੈ । ਇਹ ਕੋਈ ਅਣਹੋਈ ਗੱਲ ਨਹੀਂ । ਇਹ ! ਦਾਸ ਲਿਖਾਰੀ ਪੁਸਤਕ ਲਿਖ ਰਹੇ ਦਾ ਨਿਜੀ ਤਜਰਬਾ ਹੈ ਤੇ ਏਸੇ ਤਜਰਬੇ ਦੇ ਅਭਿਆਸ ਸੇ ਹੀ ਮੇਰੀ ਮਨ ਤੇ ਕਾਮਯਾਬੀ ਹੋਈ ਸੀ । ਇਸ ਦੀ ਪੁਸ਼ਟੀ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਹੁਣ ਸਿੱਧ ਕਰਦਾ ਹਾਂ ।

ਤਥਾ : ਜਲ ਕੀ ਭੀਤ ਪਵਨ ਕਾ ਥੰਭਾ ਰਕਤ ਬੂੰਦ ਕਾ ਗਾਰਾ ।।
ਹਾਡ ਮਾਸ ਨਾੜੀ ਕੋ ਪਿੰਜਰ ਪੰਖੀ ਵਸੈ ਵਿਚਾਰਾ ।।

(ਆਦਿ ਗ੍ਰੰਥ, ਪੰਨਾ ੬੫੯)

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਪਾਣੀ (ਜਲ) ਬੀਰਜ ਦੀ ਬਣੀ ਹੋਈ (ਭੀਤ) ਕੰਧ=ਸਰੀਰ ! ਪ੍ਰਾਣਾਂ ਦੇ ਹੀ ਆਸਰੇ (ਥੰਭ) ਥੰਭੀ ਹੋਈ ਹੈ । ਰੱਤ ਮਾਸ ਦੇ ਗਾਰੇ ਸੇ ਇਸ ਦੀ ਉਸਾਰੀ ਹੋਈ ਹੈ । ਹੱਡ ਮਾਸ ਤੇ ਨਾੜੀਆਂ ਦਾ ਪਿੰਜਰਾ ਰੂਪੀ ਸਰੀਰ ਹੈ । ਇਸ

ਵਿਚ (ਜੀਵ) ਪੰਖੀ ਵਾਂਗਰ ਵੱਸ ਰਿਹਾ ਹੈ । ਆਪਾਂ ਇਸ ਪ੍ਰਮਾਣ ਤੋਂ ਇਹੀ ਭਾਵ ਲੈਣਾ ਹੈ ਕਿ ਇਹ ਅਸਥੂਲ ਸੂਖਮ ਸਰੀਰ (ਪ੍ਰਾਣਾਂ) ਸਵਾਸਾਂ ਦੇ ਹੀ ਆਸਰੇ ਹੈ, ਜੇ ਸਵਾਸ ਕੰਟਰੋਲ ਕਰ ਲਵਾਂਗੇ ਤਾਂ ਮਨ ਇੰਦਰੇ ਸਾਰੇ ਹੀ ਕੰਟਰੋਲ ਹੋ ਜਾਣਗੇ ਪ੍ਰੰਤੂ ਸਵਾਸ ! ਨੱਕ ਮੂੰਹ ਬੰਦ ਕੀਤਿਆਂ ਤਾਂ ਰੁਕ ਨਹੀਂ ਸਕਦੇ । ਇਸ ਦਾ ਸਾਧਨ ਇਹੋ ਹੀ ਮਹਾਂਪੁਰਖਾਂ ਨੇ ਅਪਨਾਇਆ ਹੈ ਕਿ ਪੇਟ ਕੋ ਹੀ ਕੰਟਰੋਲ ਕਰੋ ਕਿ ਸਵਾਸੇ ਬਣਨ ਹੀ ਨਾ, ਅਤੇ ਮਨ ਕੋ ਕਿਰਿਆ ਕਰਾਉਣ ਹੀ ਨਾ । ਇਸ ਯਤਨ ਯੋਗ ਕੇ ! ਕੋ ਵੇਦਾਂਤ ਮੱਤ ਤੇ ਗੁਰਬਾਣੀ ਗੁਰਮਤ ਨੇ ਵੀ ਸਹੀ ਮੰਨਿਆ ਹੈ । ਭਗਤ ਬੇਣੀ ਜੀ ਦੇ ਫੁਰਮਾਨ ਅਨੁਸਾਰ ਤਾਂ ਇਥੇ ਪੂਰਾ ਹੀ ਜੋਗ ਮਤਿ ਦਾ ਸਾਧਨ ਦਸਿਆ ਹੈ ਜੋ ਜੋਗ ਮਤਿ ਵਾਲੇ ਪ੍ਰਾਣਾਯਾਮ ਦੁਆਰਾ ਸੁਆਸਾਂ ਦਾ ਪ੍ਰੈਸ਼ਰ ਦੇ ਕੇ ਸੁਖਮਨਾਂ ਨਾੜੀ ਦਾ ਮੂੰਹ ਜੋ ਬੰਦ ਹੈ, ਉਸ ਕੋ ਖੋਹਲ ਕੇ ਸੁਆਸਾਂ ਦਾ ਔਣ ਜਾਣ ਦਸਵੇਂ ਦੁਆਰ ਮੇਂ ਹੀ ਕਰ ਲੈਣਾਂ, ਇਹ ਸਾਰਾਂ ਹੀ ਇਸ ਸ਼ਬਦ ਮੇਂ ਖੁਲਾਸਾ ਕਰ ਕੇ ਵਰਨਣ ਕੀਤਾ ਹੋਇਆ ਹੈ। ਯਥਾ—

ਇੜਾ ਪਿੰਗੁਲਾ ਅਉਰ ਸੁਖਮਨਾਂ ਤੀਨਿ ਬਸਹਿ ਇਕ ਠਾਈ ॥
ਬੇਣੀ ਸੰਗਮੁ ਤਹਾ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥

ਇਹ ਸ਼ਬਦ ਸਾਰਾ ਹੀ ਜੋਗ ਮਤਿ ਅਨੁਸਾਰ (ਆਦਿ ਗ੍ਰੰਥ, ਪੰਨਾ ੯੭੪) ਪਰ ਲਿਖਿਆ ਹੋਇਆ ਹੈ ਅਤੇ ਭਗਤ ਨਾਮਦੇਵ ਜੀ ਨੇ ਵੀ ਪੰਨਾ ੯੭੩ ਪਰ ਇਸ ਜੋਗ ਮਤਿ ਦੇ ਤਰੀਕੇ ਨਾਲ ਪ੍ਰਭੂ ਦੀ ਪ੍ਰਾਪਤੀ ਲਿਖੀ ਹੈ —

ਯਥਾ : ਇੜਾ ਪਿੰਗੁਲਾ ਅਉਰ ਸੁਖਮਨਾ ਪਉਨੈ ਬੰਧਿ ਰਹਾਉ ਗੋ ॥ .....
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥

**ਅਰਥ**—ਇੜਾ ਸੱਜੀ (ਸੁਰ) ਨਾਸ ਦੁਆਰਾ ਸਵਾਸ ਕੋ ਸੁਖਮਨਾਂ ਨਾੜੀ ਮੇਂ ਭਰ ਕੇ ਰੋਕ ਰੱਖਣਾ, ਪ੍ਰੈਸ਼ਰ ਦੇਣਾ, ਜਿੰਨਾ ਚਿਰ ਰਖਿਆ ਜਾ ਸਕੇ, ਫੇਰ ਪਿੰਗਲਾ ਖੱਬੀ (ਸੁਰ ਦੁਆਰਾ ਸਵਾਸ ਕੋ ਬਾਹਰ ਕੱਢ ਦੇਣਾ, ਇਸ ਤਰ੍ਹਾਂ ਬਾਰ ਬਾਰ ਚੜ੍ਹਾਉਣ ਉਤਾਰਨ ਸੇ ਸੁਖਮਨਾਂ ਦਾ ਮੂੰਹ ਖੁਲ੍ਹ ਕੇ ਦਸਮ ਦੁਆਰ ਮੇਂ ਸਵਾਸਾਂ ਦਾ ਔਣ ਜਾਣ ਕਰ ਲੈਣਾ, (ਚੰਦ) ਜੋ ਬਾਹਰੋਂ ਠੰਢਾ ਸਵਾਸ ਅੰਦਰ ਨੂੰ ਦੇਈਦਾ ਹੈ ! ਸੂਰਜ ! ਜੋ ਅੰਦਰੋਂ ਗਰਮ ਸਵਾਸ ਬਾਹਰ ਕੋ ਜਾਂਦਾ ਹੈ, ਇਹ ਦੋਵੇਂ (ਸਮ ਸਰ) ਬਰਾਬਰ ਹੋ ਜਾਣ, ਨਾ ਬਾਹਰੋਂ ਔਣਾ ਤੇ ਨਾ ਅੰਦਰੋਂ ਬਾਹਰ ਕੋ ਜਾਣਾ, ਅੰਦਰੇ ਅੰਦਰ ਹੀ ਦਸਮ ਦੁਆਰ ਮੇਂ ਆਵਾਜਾਈ ਜਦ ਹੋ ਗਈ ਤਾਂ ਮਨ ਕੇ ! ਸਵਾਸ (ਕਿਰਿਆ) ਚੰਚਲਤਾ ਕਰਾਉਣੋਂ ਹਟ ਗਏ ਤਾਂ ਸ਼ਾਂਤ ਮਨ ਹੋ ਕੇ ਆਪਣੇ ਕਾਰਣ ਸਰੂਪ ! ਬ੍ਰਹਮਾਤਮਾ ਮੇਂ ਮਿਲ ਗਿਆ । ਭਾਵੇਂ ਮੈਂ ਪਿਛੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਤਿ ਦੇ ਮੁਕਾਬਲੇ ਯੋਗ ਮਤਿ ਕਠਿਨ ਲਿਖ ਆਇਆ ਹਾਂ, ਪ੍ਰੰਤੂ ਗੁਰੂ ਜੀ ਨੇ ਉਸ ਪ੍ਰਸੰਗ ਵਿਦ ਵੀ ਫੁਰਮਾਇਆ ਹੈ ਕਿ ਪ੍ਰਭੂ ਪ੍ਰਾਪਤੀ ਯੋਗ ਮਤਿ ਦੇ ਅਭਿਆਸ ਸੇ ਵੀ ਮੇਰੇ ਮਤਿ ਦੇ ਬਰਾਬਰ ਹੀ ਹੁੰਦੀ ਹੈ । ਇਹ ਨਹੀਂ ਕਿ ਉਸ ਜੁਗਤ ਸੇ ਪ੍ਰਾਪਤੀ ਨਹੀਂ ਹੁੰਦੀ, ਪ੍ਰੰਤੂ ਉਹ ਵਸੀਲਾ ਕਠਿਨ ਹੈ । ਉਹ

ਨਿਰਣਾ ਐਸੇ ਕੀਤਾ ਹੈ ਕਿ—

ਪੀਆ ਮਹਲ ਦੋਨੋਂ ਸਮ ਪੈ ਹੈ, ਗਿਆਨੀ ਯੋਗੀ ਸੂਤ ਸਭ ਕੈ ਹੈ ॥

ਤਥਾ : ਕੁੰਡਲਨੀ ਸੁਰਝੀ ਸਤਿ ਸੰਗਤਿ ਪਰਮਾ ਨੰਦ ਗੁਰੂ ਮੁਖਿ ਮਚਾ ॥

ਭਾਵ ਹੈ ਕਿ ਪ੍ਰਾਣਾਯਾਮ ਸੇ ਜਦ ਸੁਖਮਨਾਂ ਨਾੜੀ ਦਾ ਮੂੰਹ ਖੁਲ੍ਹ ਕੇ ਕੁੰਡਲਨੀ ਨਾੜੀ ਨਾਲ ਸੰਪਰਕ ਹੋ ਗਿਆ (ਗੁਰਮੁਖਿ) ਗੁਰੂ ਦੀ ਸਹਾਇਤਾ ਸੇ ! ਤਾਂ (ਕੁੰਡਲਨੀ) ਭੁਯੰਗਮ (=ਸਰਪਣੀ) ਨਾੜੀ ਮੇਂ (ਪਰਮਾਨੰਦ) ਸਾਖੀ ਆਤਮਾਂ ਦਾ ਬਿਰਤੀ ਨੂੰ ਅਨੁਭਵ ਹੋਇਆ ਤਾਂ ਜੋ ਕਰੋੜਾਂ ਸੂਰਜਾਂ ਦੇ (ਮੱਚਾ) ਪ੍ਰਕਾਸ਼ ਸੇ ਵੀ ਬਿਰਤੀ ਦੇ (ਭਰਮ) ਅੰਧੇਰੇ ਦੀ ਨਵਿਰਤੀ ਨਹੀਂ ਹੋ ਸਕਦੀ । (ਸੌ ਸਾਖੀ)

ਸੌ ਸਾਖੀ ਆਤਮਾਂ ਦੇ ਸਪਰਸ਼ ਹੁੰਦਿਆਂ ਹੀ ਛਿਨ ਮੇਂ ਨਵਿਰਤੀ ਹੋ ਗਈ । ਸ੍ਰੀ ਗੁਰੂ ਦਸਮੇਸ਼ ਪਿਤਾ ਜੀ ਨੇ ਫੁਰਮਾਇਆ ਹੈ—

ਇਕ ਚਿਤ ਜਿਹ ਇਕ ਛਿਨ ਧਿਆਇਓ ॥<br>
ਕਾਲ ਫਾਸ ਕੇ ਬੀਚ ਨ ਆਇਓ ॥

ਐਸੇ ਹੀ ਕਬੀਰ ਜੀ ਆਦਿ ਗੰ੍ਥ ਦੇ ਪੰਨੇ ੩੨੭ ਪਰ ਫੁਰਮਾਉਂਦੇ ਹਨ—

ਐਸਾ ਗਿਆਨ ਕਥੈ ਬਨਵਾਰੀ , ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ ॥

ਇਨ੍ਹਾਂ ਪ੍ਰਮਾਣਾਂ ਤੋਂ ਸਾਫ ਸਿੱਧ ਹੋ ਗਿਆ ਕਿ ਮਨ ਕੋ ਇਕਾਗਰ, ਵੱਸ ਕਰਨ ਵਿੱਚ ਸਵਾਸਾਂ ਦੀ ਕਿਰਿਆ ਰੋਕਣੀ ਇਕ ਮਹੱਤਵਪੂਰਨ ਸਾਧਨ ਹੈ । ਇਨ੍ਹਾਂ ਪ੍ਰਮਾਣਾਂ ਦੇ ਅਰਥ ਕਰਨ ਵੇਲੇ ਇਸ ਮਤ ਦੇ ਖਿਲਾਫ ਅਕਾਲੀ ਟੀਕੇਕਾਰਾਂ ਨੇ ਪੂਰਾ ਪੂਰਾ ਜਤਨ ਕੀਤਾ ਹੈ ਪ੍ਰੰਤੂ ਫਿਰ ਵੀ ਅਰਥ ਲਿਖਦਿਆਂ ਮਜਬੂਰਨ ਇਹ ਪੰਚ ਸ਼ਬਦ ਅਤੇ ਪਤੰਜਲ ਦਾ ਯੋਗ ਮਤ ਬਾਣੀ ਵਿਚੋਂ ਪ੍ਰਤੱਖ ਹੋ ਹੀ ਆਇਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਤਿ (ਭਗਤੀ ਗਿਆਨ ਜੋਗ) ਪ੍ਰੇਮਾ ਭਗਤੀ ! ਪ੍ਰਚੱਲਤ ਹੋਣ ਤੋਂ ਪਹਿਲੇ ਭਗਤ ! ਪੰਚ ਸ਼ਬਦ ਤੇ ਯੋਗ ਮਤਿ ਨੂੰ ਅਪਨਾਉਂਦੇ ਰਹੇ ਸਨ । ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਕਲਯੁਗੀ ਜੀਵ ਦੇ ਜੀਵਨ ਨੂੰ ਅਨੁਭਵ ਕੀਤਾ ਕਿ ਅਗਲੇ ਭਵਿਖਤ ਸਮੇਂ ਵਿਚ ਜੀਵ ਹੋਰ ਆਲਸੀ, ਲਾਲਚੀ ਤੇ ਸੁਖਿਆਰਾ ਤੇ ਭਾਵਨਾ ਤੇ ਹਠ ਰਹਿਤ ਤੇ ਥੋੜ੍ਹੀ ਆਯੂ ਵਾਲਾ ਤੇ ਅਗਿਆਨ ਮਾਇਆ ਵਿਚ ਗ੍ਰਸਿਆ ਹੋਣ ਵਾਲਾ ਤੇ ਪੰਜ ਕਾਮਾਦੀ ਦੇ ਮਾਤਹਿਤ ਹੋਣਾ ਹੈ ਤਾਂ ਇਹ ਪੁਰਾਤਨ ਮਤ ਕਠਿਨ ਤੇ ਜੰਗਲਾਂ ਦਾ ਵਾਸਾ ਤੇ ਭੁਖ ਤ੍ਰੇਹ ਸਹਾਰ ਨਹੀਂ ਸਕੇਗਾ ਤਾਂ ਸਤਿਗੁਰੂ ਮੌਕੇ ਦੇ ਮਾਲਕ ਨੇ ਜੋਗੀਆਂ ਕੋ ਕਿਹਾ ਕਿ—

ਸਾਧਨ ਕਰਨ ਜੋਗ ਲਉ ਜੇਤੇ, ਪਿਛਲੇ ਜੁਗਨ ਕੇ ਥੇ ਤੇਤੇ ॥<br>
ਅਬ ਹਮ ਹੁਕਮ ਅਕਾਲਹਿ ਪਾਏ, ਛੋਰ ਹੋਰ ਮਗ ਲੀਨੋਂ ਆਏ ॥<br>
ਨਾਮ ਜਪਨ ਭਗਤੀ ਹਰਿ ਗਿਆਨਾ, ਸੁਖਧ ਸੁਖੇਨ ਸੁਲਭ ਪਹਿਚਾਨਾ ॥

ਮੈਂ ਲੇਖਕ, ਇਹ ਪ੍ਰਕਰਣ ਪੁਸਤਕ ਦੇ ਆਦਿ ਵਿਚ ਸਾਰਾ ਹੀ ਲਿਖ ਆਇਆ ਹਾਂ.

ਉਥੋਂ ਪੜ੍ਹ ਲਵੋ । ਉਸ ਤੋਂ ਬਾਦ ਉਪਰ ਲਿਖੇ ਕਸ਼ਟ ਸਾਧਨਾਂ ਦਾ ਤਿਆਗ ਗੁਰੂ ਜੀ ਨੇ ਆਪਣੇ ਛੇਆਂ ਜਾਮਿਆਂ ਵਿਚ ਹੀ ਬਾਣੀ ਸਾਰੇ ਭਾਰਤ ਦੀ ਬੋਲੀ ਵਿਚ ਲਿਖ ਕੇ ਪੰਜਵਾਂ ਵੇਦ ਵੀ ਸੁਖੇਨ ਰਚ ਦਿੱਤਾ ਤੇ ਭਗਤੀ ਸੇਵਾ ਦੁਆਰਾ ਗਿਆਨ ਦੀ ਪ੍ਰਾਪਤੀ ਕਰਾਉਣ ਦੀ ਮਰਯਾਦਾ ਨੂੰ ਮਾਨਤਾ ਦਿੱਤੀ ਤੇ ਹੁਕਮ ਕੀਤਾ—

ਕਾਹੇ ਰੇ ਬਨੁ ਖੋਜਨ ਜਾਈ,
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥
(ਆਦਿ ਗ੍ਰੰਥ, ਪੰਨਾ ੬੮੪)

**ਤਥਾ :** ਵਿਚੇ ਗ੍ਰਿਹਸਦਾ ਰਹੇ ਉਦਾਸੀ,
ਜਿਉ ਕਮਲੁ ਰਹੇ ਵਿਚਿ ਪਾਣੀ ਹੇ ॥ (ਆਦਿ ਗ੍ਰੰਥ, ਪੰਨਾ ੧੦੭੦)

**ਤਥਾ :** ਵਿਚਿ ਆਸਾ ਹੋਇ ਨਿਰਾਸੀ,
ਸੋ ਜਨ ਮਿਲਿਆ ਹਰਿ ਪਾਸੀਂ ॥ (ਆਦਿ ਗ੍ਰੰਥ, ਪੰਨਾ ੮੦੧)

**ਤਥਾ :** ਘਰਿ ਰਹੁ ਰੇ ਮਨ ਮੁਘਧ ਇਆਨੇ, ਰਾਮ ਜਪਹੁ ਅੰਤਰਿ ਗਤਿ ਧਿਆਨੇ ॥
ਲਾਲਚ ਛੋਡਿ ਰਚਹੁ ਅਪ੍ਰੰਪਰਿ ਇਉ ਪਾਵਹੁ ਮੁਕਤਿ ਦੁਆਰਾ ਹੇ ॥
(ਆਦਿ ਗ੍ਰੰਥ, ਪੰਲਾ ੧੦੩੦)

**ਤਥਾ :** ਏਕ ਭਗਤਿ ਭਗਵਾਨੁ, ਜਿਹਪ੍ਰਾਨੀ ਕੈ ਨਾਹਿ ਮਨ ॥
ਜੈਸੇ ਸੂਕਰ ਸੁਆਨੁ, ਨਾਨਕ ਮਾਨੋ ਤਾਹਿ ਤਨ ॥ (ਭੋਗ ਦੇ ਸਲੋਕਾਂ ਵਿਚੋਂ)

**ਤਥਾ :** ਘਰ ਹੀ ਮੁੰਧ ਵਿਦੇਸ ਪਿਰ ਨਿਤ ਝੂਠੇ ਸੰਮਾਲੇ,
ਮਿਲਦਿਆਂ ਢਿਲ ਨ ਹੋਵਨੀ ਜੇ ਨੀਅਤ ਰਾਸ ਕਰੇ ॥

ਮੁੰਧ (ਪਤਨੀ)=ਬੁਧੀ ਆਪ ਨੂੰ ਅੰਦਰ ਤੇ (ਪਿਰ) ਸਾਖੀ ਆਤਮਾਂ ਨੂੰ (ਬਾਹਰ) ਪ੍ਰਦੇਸ ਸਮਝ ਕੇ ਨਿਤਾਪ੍ਰਤੀ ਝੋਰਾ ਕਰਦੀ ਹੈ । ਮਹਾਂ ਪੁਰਖ ਕਹਿੰਦੇ ਹਨ ਕਿ ਜੇ ਬੁਧੀ (ਰਾਸ ਹੋ ਜਾਏ) ਸ਼ੁਧ ਤੇ ਸ਼ਾਂਤ ਹੋ ਜਾਏ ਤਾਂ ਮਿਲਾਪ ਹੋਣ ਵਿਚ ਢਿਲ ਨਹੀਂ ਪੈਂਦੀ ਕਿਉਂਕਿ ਸਾਫ ਸ਼ੀਸ਼ੇ ਵਿਚ ਮੁਖ ਦਿਸਣਾ ਹੀ ਦਿਸਣਾ ਹੈ ।

ਬਾਕੀ ਗੁਰਮਤ ਦੀ ਸਿਖਸ਼ਾ ਮੈਂ ਪਿਛੇ ਕਾਫੀ ਲਿਖ ਚੁਕਾ ਹਾਂ, ਪੁਸਤਕ ਵਧਣ ਦਾ ਵੀ ਡਰ ਹੈ । ਹੁਣ ਵਿਚਾਰ ਕਰਨੀ ਹੈ ਕਿ ਇਕ ਪਾਸੇ ਤੇ ਚੁਰਾਸੀ ਲਖ ਜੂਨ ਦਾ ਸੰਕਟ ਵੀ ਸਾਡੇ ਸਾਹਮਣੇ ਵਰਤ ਰਿਹਾ ਹੈ, ਜਿਸ ਤੇ ਗੁਰਬਾਣੀ ਵਿਚ ਗੁਰੂ ਜੀ ਨੇ ਕਿਤਨੇ ਸੰਕਟ ਤੇ ਤਸੀਹੇ ਲਿਖੇ ਹਨ, ਜਿੰਨ੍ਹਾਂ ਨੂੰ ਪੜ੍ਹ ਸੁਣ ਕੇ ਲੂੰਈਂ ਕੰਡੇ ਖੜੇ ਹੋ ਜਾਂਦੇ ਹਨ, ਜੈਸੇ ਕਿ :

**ਯਥਾ :** ਸੂਕਰ ਕੂਕਰ ਜੋਨਿ ਭ੍ਰਮੇ ਤਉ ਲਾਜ ਨ ਆਈ,
ਰਾਮ ਨਾਮ ਛਾਡਿ ਅੰਮ੍ਰਿਤ ਕਾਹੇ ਬਿਖ ਖਾਈ॥ (ਆਦਿ ਗ੍ਰੰਥ, ਪੰਨਾ ੬੯੨)

**ਤਥਾ:** ਲਖ ਚਉਰਾਸੀ ਭ੍ਰਮਤਿਆ ਦੁਲਭ ਜਨਮੁ ਪਾਇਓਇ ॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇ ਓਇ ॥ (ਆ. ਗ੍ਰੰ. ਪੰ. ੫੦)

ਜਿਸਦਾ ਭਾਵ ਹੈ ਕਿ ਹੇ ਜੀਵ ! ਤੈਨੂੰ ਲਖ ਚਉਰਾਸੀ ਭਉਂਦੇ ਨੂੰ ਦੁਰਲਭ ਮਨੁੱਖਾ ਜਨਮ ਮਿਲਿਆ ਹੈ, ਹੁਣ ਤੂੰ ਆਪਣੇ ਅੰਦਰੋਂ ਆਪਣੇ ਪ੍ਰਮੇਸ਼ਰ ਨੂੰ ਖੋਜ ਲੈ, ਨਹੀਂ ਤਾਂ ਚਉਰਾਸੀ ਲਖ ਜੂਨ ਵਿਚ ਜਾਣ ਵਾਲਾ ਸਮਾਂ ਫਿਰ ਨੇੜੇ ਆਇਆ ਹੋਇਆ ਹੈ ਕਿਉਂਕਿ ਚਉਰਾਸੀ ਵਿਚੋਂ ਨਿਕਲਣ ਦਾ ਇਕੋ ਇਕ ਦਰਵਾਜ਼ਾ ਮਨੁੱਖਾ ਜਨਮ ਹੀ ਹੈ, ਨਹੀਂ ਤਾਂ ਫੇਰ ਚਉਰਾਸੀ ਆ ਰਹੀ ਹੈ । ਇਸ ਵਿਸ਼ੇ ਪਰ ਬਾਣੀ ਵਿਚ ਅਨੇਕਾਂ ਪ੍ਰਮਾਣ ਹਨ । ਹੁਣ ਦੂਸਰਾ ਲਿਖਦਾ ਹਾਂ, ਕਿਉਂਕਿ ਇਹ ਜੀਵ ਪ੍ਰਮੇਸ਼ਰ ਤੋਂ ਆਪ ਨੂੰ ਅਗਿਆਨਤਾ ਦੇ ਕਾਰਨ ਇਕ ਵੱਖਰੀ ਹਸਤੀ ਸਮਝ ਬੈਠਾ ਹੈ । ਹੁਣ ਜੇ ਗੁਰੂ ਨੂੰ ਮਿਲ ਕੇ ਸ਼ੁਭ ਕਰਮ ਤੇ ਭਗਤੀ ਕਰਕੇ ਆਪਣੇ ਆਪ ਦਾ ਗਿਆਨ ਪ੍ਰਾਪਤ ਕਰ ਲਏਗਾ ਤਾਂ ਫਿਰ ਆਪਣੇ ਕਾਰਨ ਸਰੂਪ ਬ੍ਰਹਮ ਆਤਮਾ ਮੇਂ ਮਿਲ ਕੇ ਬ੍ਰਹਮ ਸਰੂਪ ਹੋ ਜਾਏਗਾ । ਗੁਰ ਫੁਰਮਾਣ ਹੈ—

ਜਿਸ ਤੇ ਉਪਜਿਆ ਨਾਨਕਾ ਸੋਈ ਫਿਰ ਹੋਆ ॥

(ਆਦਿ ਗ੍ਰੰਥ, ਪੰਨਾ ੧੧੯੩)

ਇਹ ਮੈਂ ਦੋਵੇਂ ਪੱਖ ਲਿਖ ਦਿਤੇ ਹਨ, ਵਿਚਾਰ ਕਰਕੇ ਦੇਖ ਲਵੇ, ਓਸ ਪੱਖ ਵਿਚ ਘਾਟਾ ਤੇ ਏਸ ਪੱਖ ਵਿਚ ਨਫਾ ਕਿਤਨਾ ਹੈ ? ਜੇ ਕੋਈ ਅਜੇ ਵੀ ਨਾ ਸਮਝੇ ਤਾਂ ਉਹ ਮਨੁੱਖ ਆਪਣਾ ਹੀ ਪੱਕਾ ਦੁਸ਼ਮਣ ਹੈ ਕਿ ਨਹੀਂ ? ਹੁਣ ਮੈਂ ਇਸ ਵਿਸ਼ੇ ਉਪਰ ਬਹੁਤ ਕੁਝ ਲਿਖ ਚੁਕਾ ਹਾਂ, ਜੇ ਕੋਈ ਮੇਰੇ ਲਿਖੇ ਤੇ ਭਰੋਸਾ ਕਰ ਲਵੇਗਾ ਤੇ ਸ਼ੁਭ ਕਰਮਾਂ ਸੇ ਮਨ ਸ਼ੁਧ ਕਰ ਲਵੇਗਾ ਤੇ ! ਮੇਰੀ ਦੱਸੀ ਜੁਗਤ ਅਨੁਸਾਰ ਚੁਅੱਖਰਾ ਜਾਪ ਕਰਕੇ ਮਨ ਕੋ ਇਕਾਗਰ ਕਰ ਲਵੇਗਾ ।

ਸ਼ੰਕਾ—ਕਿਤਨਾ ਚਿਰ ਇਕਾਗਰ ਕਰ ਲਵੇਗਾ ?

ਉੱਤਰ—ਕਮ ਸੇ ਕਮ ਇਕ ਘੰਟਾ ! ਤਾਂ ਹੁਣ ਉਹ ਚਾਰ ਸਾਧਨ ਕਰੇ ।

ਸ਼ੰਕਾ—ਉਹ ਕਿਹੜੇ ਸਾਧਨ ਹਨ ?

ਉੱਤਰ—ਯਥਾ :

ਸਾਧਨ ਚਾਰ ਕਹੇ ਗੁਰਨ ਪ੍ਰਥਮ ਏਕ ਵੈਰਾਗ ॥
ਪੁਨ ਬਿਬੇਕ ਸਮ ਦਮ ਅਵਰ ਸੁਨ ਮਮੁਖ ਵਡਭਾਗ ॥

ਇਹ ਚਾਰ ਯਾਧਨ ਹਨ। ਜਿੰਨ੍ਹਾਂ ਦਾ ਨਿਰਣਾ ਇਸ ਪ੍ਰਕਾਰ ਹੈ—੧. ਬਿਬੇਕ ੨. ਵੈਰਾਗ ੩. ਸਮ, ਦਮ ੪. ਮਮੁਛਤਾ । ਪਹਿਲੇ ਵੈਰਾਗ ਕਹਿੰਦੇ ਹਾਂ ਕਿ ਇਤਨਾ ਮਨ (ਵੈਰਾਗੀ) ਉਦਾਸ ਹੋ ਜਾਵੇ ।

ਬ੍ਰੰਹਮਾ ਇੰਦਰ ਆਦ ਲੌ ਹੋਤ ਦੇਹ ਧਰ ਭੋਗ ॥
ਕਾਗ ਬਿਸ਼ਟ ਸਮ ਜੋ ਗਨੈ ਬੀਤ ਰਾਗ ਸੋ ਲੋਗ ॥

ਕਿ ਹੇ, ਸਿੱਖ ਬ੍ਰਹਮਾ ਪੁਰੀ ਦੇ ਸੁਖ ਤੇ ਇੰਦਰ ਪੁਰੀ ਦੇ ਸੁਖ, ਔਰ ਦੇਹ ਧਾਰੀ ਰਾਜੇ ਮਹਾਂਰਾਜਿਆਂ ਕੋ ਜੋ ਸੁਖ ਉਪਲਬਧ ਹਨ, ਇਹਨਾਂ ਨੂੰ ਇਉਂ ਸਮਝੇ ਕਿ ਕਾਗ ਬਿਸ਼ਟਾ ਫੋਲ ਰਿਹਾ ਹੈ, ਇਤਨਾ

ਮਨ ਉਪਰਾਮ ਹੋ ਜਾਵੇ ।

ਦੂਸਰਾ ਸਾਧਨ ਬਿਬੇਕ ਪੜ੍ਹੋ—

ਦੇਹ ਪ੍ਰਪੰਚ ਅਨਿਤ ਹੈ ਆਤਮ ਨਿਤ ਬਖਾਨ ॥
ਸਾਰ ਅਸਾਰੈ ਜਾਨਬੋ ਯਿਹ ਬਿਬੇਕ ਪਹਿਚਾਨ ॥

**ਅਰਥ**—ਹੇ ਸਿੱਖ, ਆਪਣੇ ਸਰੀਰ ਸਹਿਤ ਸੰਸਾਰ ਕੋ ਨਾਸਵੰਤ ਜਾਨਣਾ ਔਰ, ਆਪਣੇ ਵਾਸਤਵ ਸਰੂਪ ਆਤਮ ਜੋਤ ਕੋ ਸਤ ਜਾਨਣਾ, ਇਹ ਬਿਬੇਕ ਸਾਧਨ ਹੈ ।

ਤੀਸਰਾ ਸਾਧਨ ਖਟ ਸੰਪਤੀ ਹੈ—

ਬਾਸਨ ਤਿਆਗ ਸਦਾ ਸਮਹੈ, ਦਮ ਬਾਹਰ ਬ੍ਰਿਤ ਕੋ ਨਿਗ੍ਰਹਿ ਠਾਨੇ॥
ਦੇਖਨ ਦੋਸ਼ ਵਿਖੈ ਉਪ੍ਰਾਮ, ਤਿਤਿੱਸ਼ਾ ਯਹੈ ਸੁਖ ਜੋ ਦੁਖ ਮਾਨੇ ॥
ਸਾਸਨ ਬੇਦ ਅਚਾਰਯੇ ਕੀ ਪ੍ਰਵਾਨ ਹੀਏ ਸ੍ਰਧਾ ਸੋ ਬਖਾਨੇ ॥
ਇਕ ਹ੍ਵੈ ਚਿਤ ਸਮਾਧ ਵਸੈ ਇਹ ਭਾਂਤ ਸਮਾਧਾਨ ਸਾਧਨ ਜਾਨੋ ॥

**ਅਰਥ**—ਹੇ ਸਿੱਖ ! ਇਹ ਤੀਸਰਾ ਸਾਧਨ ਸਮ, ਦਮ, ਹੈ, ਇਸ ਦੇ ਛੇ ਲਿੰਗ ਹਨ, ਪ੍ਰੰਤੂ ਸਾਧਨ ਇਕੋ ਹੈ, ਬਾਸਨਾਂ ਵਲੋਂ ਮਨ ਰੋਕਣਾ, ਸਮ ਹੈ । ਔਰ ਬਾਹਰੋਂ ਬ੍ਰਿਤੀਆਂ ਕੋ ਰੋਕ ਕੇ ਦਮਨ ਕਰਨਾ, ਦਮ ਹੈ । ਨੇਤ੍ਰਾਂ ਸੇ ਪਰਾਈ ਧੀ ਭੈਣ ਕੋ ਦੇਖ ਕੇ ਜੋ ਦੋਸ਼ ਆਉਂਦੇ ਹਨ, ਉਨ੍ਹਾਂ ਤੋਂ ਮਨ ਕੋ ਉਪ੍ਰਾਮ ਕਰਨਾ ਔਰ ਦੁਖ ਸੁਖ ਕੋ ਇਕ ਸਮਾਨ ਜਾਨਣਾ, ਇਹ ਤਿਤਿਸ਼ਿਆ ਹੈ। ਵੇਦ ਔਰ ਗੁਰੂ ਕੇ ਹੁਕਮ ਕੋ ਪ੍ਰਵਾਨ ਕਰਨਾ ਇਹ ਸ਼ਰਧਾ ਹੈ ।

ਇਕਾਗਰ ਚਿਤ ਨਾਲ ਸਮਾਧੀ ਵਿਚ ਵੱਸਣਾ, ਇਸ ਕੋ ਸਮਾਧਾਨ ਕਹਿੰਦੇ ਹਨ । ਇਹ ਤੀਸਰਾ ਸਾਧਨ ਹੈ ।

ਚੌਥਾ ਸਾਧਨ ਮਮੁਛਤਾ ਹੈ—

ਜਨਮ ਮਰਨ ਸੰਸਾਰ ਤੇ ਕੈਸੇ ਛੂਟੀਐ ਮਿਤ ॥
ਵਹੇ ਮਮੋਸ਼ ਪਛਾਣੀਐ ਯਹੀ ਹੈ ਵਿਚਾਰੇ ਚਿਤ ॥

**ਅਰਥ**—ਜਨਮ ਮਰਨ ਦੇ ਦੁਖ ਤੋਂ ਛੁਟਣ ਦਾ ਜਤਨ ਕਿਵੇਂ ਕੀਤਾ ਜਾਵੇ ? ਇਹ ਹਰ ਵੇਲੇ ਮਨ ਵਿਚ ਝੋਰਾ ਰੱਖਣ ਵਾਲੇ ਕੋ ਮਮੁਸ਼ੂ ਕਹਿੰਦੇ ਹਨ । ਮਮੁਸ਼ੂ ਦਾ ਅਰਥ ਹੈ, ਮੁਕਤ ਦੀ ਇੱਛਾ ਵਾਲਾ । ਇਹ ਚੌਥਾ ਸਾਧਨ ਮਮੁਸ਼ਤਾ ਹੈ ।

ਚਾਰੋ ਸਾਧਨ ਜੋ ਕਹੇ ਇਨਹੁ ਜੁਕਤ ਜਬ ਹੋਇ ॥
ਤਬ ਜੋ ਪੂਛੇ ਆਤਮਾ ਕਹੇ ਗੁਰੁ ਪੁਨ ਸੋਇ ॥

ਜਦੋਂ ਉਪਰ ਲਿਖੇ ਸਾਧਨਾਂ ਦਾ ਧਾਰਨੀ ਹੋ ਜਾਵੇ, ਤਾਂ ਉਸ ਨੂੰ ਗੁਰੂ ਜੀ ਆਤਮ ਗਿਆਨ ਦਾ ਅਧਿਕਾਰੀ ਜਾਣ ਕੇ ਉਪਦੇਸ਼ ਦੇਣ ਦੀ ਕ੍ਰਿਪਾ ਕਰਦੇ ਹਨ, ਕਿਉਂਕਿ ਹੁਣ ਸਿੱਖ ਦੇ ਮਨ ਵਿਚੋਂ ਮਲ ਤੇ ਵਿਸ਼ੇਪ ਦੋਹਾਂ ਦੋਸ਼ਾਂ ਦੀ ਨਵਿਰਤੀ ਹੋ ਕੇ ਮਨ ਸ਼ੁਧ ਤੇ ਇਕਾਗਰ ਹੋ ਕੇ ਗਿਆਨ ਦਾ ਅਧਿਕਾਰੀ ਹੋ ਗਿਆ ਹੈ । ਹੁਣ ਸਿੱਖ ਦੇ ਮਨ ਵਿਚ ਤੀਸਰਾ ਦੋਸ਼ ਆਵ੍ਰਣ

ਰਹਿ ਗਿਆ ਹੈ । ਹੇ ਸਿੱਖ ! ਹੁਣ ਗੁਰੂ ਜੀ ਪਾਸ ਜਾ ਕੇ ਇਉਂ ਬੇਨਤੀ ਕਰ—

ਦੋਹਿਰਾ ॥ ਨਮਸ਼ਕਾਰ ਡੰਡੌਤ ਕਰ ਦਰਬ ਹਾਥ ਮੇਂ ਲਾਇ ॥
ਕਹੋ ਗੁਰੂ ਜੀ ਆਤਮਾ ਕਿਉਂ ਕਰ ਜਾਨਿਓਂ ਜਾਇ ॥

ਭਾਵ ਹੈ—ਯਥਾ-ਸ਼ਕਤ ਭੇਟਾ ਧਰ ਕੇ ਗੁਰੂ ਜੀ ਅਗੇ ਡੰਡੇ ਵਾਂਗ ਲੰਮਾ ਪੈ ਕੇ ਨਮਸ਼ਕਾਰ ਕਰਕੇ ਅਰਜ਼ ਕਰੇ ਕਿ ਹੇ ਮੇਰੇ ਗੁਰਦੇਵ ਜੀਓ ! ਮੈਂ ਆਪਣੇ ਆਪ ਕੋ ਕਿਵੇਂ ਜਾਣ ਸਕਾਂ, ਕਿ ਮੇਰਾ ਵਾਸਤਵ ਆਪਣਾ ਆਪ ਕੀ ਹੈ ? ਕਿਉਂਕਿ ਗੁਰ ਫੁਰਮਾਣ ਹੈ—

ਕਹੁ ਨਾਨਕ ਬਿਨੁ ਆਪਾ ਚੀਨੇ ਮਿਟੈ ਨ ਭ੍ਰਮ ਕੀ ਕਾਈ ॥

# ਗਿਆਨ ਕਾਂਡ

ਗੁਰੂ ਕ੍ਰਿਪਾ ਸੇ ਹੁਣ ਮੈਂ ਗਿਆਨ ਕਾਂਡ ਦਾ ਆਰੰਭ ਕਰਦਾ ਹਾਂ । ਹੇ ਸਿੱਖ ! ਗੁਰ ਫੁਰਮਾਣ ਹੈ—

ਮਨ ਤੂੰ ਜੋਤਿ ਸਰੂਪ ਹੈ ਅਪਣਾ ਮੂਲ ਪਛਾਣੁ ॥
ਮਨ ਹਰਿ ਜੀ ਤੇਰੇ ਨਾਲਿ ਹੈ ਗੁਰਮਤੀ ਰੰਗ ਮਾਣੁ ॥

ਭਾਵ ਹੈ ਕਿ ਹੇ ਮਨ ! ਤੂੰ ਜੋਤ ਸਰੂਪ ਸ਼ੁਧ ਬ੍ਰਹਮ ਹੈਂ । ਤੂੰ ਆਪਣੇ ਮੂਲ ਸਰੂਪ ਸਾਖੀ ਆਤਮਾਂ ਤੋਂ ਭੁਲ ਕੇ ਏਸ ਤਿੰਨ ਸਰੀਰ ਪੰਜ ਕੋਸ ਰੂਪੀ ਦੇਹ ਕੋ ਹੀ ਅਗਿਆਨਤਾ ਸੇ ਆਪਣਾ ਆਪ੍ਰ ਕਲਪ ਲਿਆ ਹੈ । ਜਦ ਤਕ ਤੂੰ ਮੇਰੇ ਬਚਨ ਤੇ ਭਰੋਸਾ ਕਰਕੇ ਤਿੰਨ ਸਰੀਰ ਪੰਜ ਕੋਸ ਦੇ ਭਰਮ ਦਾ ਤਿਆਗ ਕਰਕੇ ਤੂੰ ਆਪਣੇ ਮੂਲ ਸਰੂਪ ਸਾਖੀ ਆਤਮਾਂ ਨੂੰ ਅੰਦਰ ਮੁਖੀ ਬਿਰਤੀ ਕਰਕੇ ਨਹੀਂ ਖੋਜਦਾ, ਤਦ ਤਕ ਤੇਰਾ ਤਿੰਨ ਸਰੀਰ ਪੰਜ ਕੋਸ ਦਾ ਭਰਮ ਕਦੇ ਵੀ ਨਵਿਰਤ ਨਹੀਂ ਹੋਵੇਗਾ । ਭਾਵੇਂ ਹਰੀ ਆਤਮਾ ਤੇਰੇ ਨਾਲ ਹੀ ਤੇਰਾ ਆਪਣਾ ਆਪ ਹੀ ਹੈ, ਗੁਰ ਫੁਰਮਾਣ ਹੈ—

ਧਨ ਪਿਰ ਏਕੈ ਸੰਗਿ ਬਸੇਰਾ ਸੇਜ ਏਕ ਪੈ ਮਿਲਨੁ ਦੋਹੁਰਾ ॥

(ਆਦਿ ਗ੍ਰੰਥ, ਪੰਨਾ ੪੮੩)

ਹੇ ਸਿੱਖ ! ਧਨ ਦਾ ਅਰਥ ਹੈ, ਬੁਧੀ ਔਰ ਪਿਰ ਕਾ ਅਰਥ ਹੈ ਸਾਖੀ ਆਤਮਾਂ । ਬੁਧੀ ਔਰ ਸਾਖੀ ਆਤਮਾਂ ! ਅੰਤਸ਼ਕਰਨ ਰੂਪੀ ਇਕੋ ਸੇਜ ਤੇ ਵੱਸ ਰਹੇ ਹਨ, ਜੈਸੇ ਪਤੀ ਪਤਨੀ ਇਕੋ ਸੇਜ ਤੇ ਪਿਆਂ ਹੋਇਆਂ ਦਾ ਗਲ ਤੇੜ ਕੱਪੜੇ ਹੋਣ ਕਰਕੇ ਮਿਲਾਪ ਨਹੀਂ ਹੋ ਸਕਦਾ, ਤੈਸੇ ਹੀ ਬੁਧੀ ਔਰ ਸਾਖੀ ਆਤਮਾਂ ਇਕੋ ਜਗ੍ਹਾ ਵਸਦੇ ਹੁੰਦੇ ਹੋਏ ਵੀ ਅਗਿਆਨ ਭਰਮ ਦੇ ਪੜਦੇ ਕਰਕੇ ਮਿਲਾਪ ਹੋਣਾ (ਦੁਹੇਲਾ) ਕਠਿਨ ਹੈ ।

ਤਥਾ : ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ ॥
ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ ॥

(ਆਦਿ ਗ੍ਰੰਥ, ਪੰਨਾ ੧੨੬੩)

ਭਾਵ ਹੈ ਕਿ ਬੁਧੀ ਔਰ ਆਤਮਾਂ ਕਾ ਇਕੋ ਸੰਗ ਵਾਸਾ, ਹੁੰਦੇ ਵੀ ਵਿਚਾਲੇ ਹਉਮੈਂ ਰੂਪੀ ਕੰਧ ਹੋਣ ਕਰਕੇ ਮਿਲਾਪ ਨਹੀਂ । ਗੁਰੂ ਜੀ ਕਹਿੰਦੇ ਹਨ ਕਿ ਜਦੋਂ ਗੁਰੂ ਜੀ ਨੇ ਹਉਮੈਂ ਰੂਪੀ ਕੰਧ ਤੋੜ ਦਿੱਤੀ ਤਾਂ (ਬਨਵਾਰੀ) ਬਨ ਮਾਲੀ ਸੰਸਾਰ ਰੂਪੀ ਬਾਗ ਦੇ ਮਾਲੀ ਦਾ ਮਿਲਾਪ ਹੋ ਗਿਆ ।

ਹੇ ਸਿੱਖ ! ਮੈਂ ਏਥੇ ਤੈਨੂੰ ਹੋਰ ਨਿਰਣਾ ਦੇ ਲਵਾਂ ਕਿ ਜੋ ਪਿਛੇ ਗੁਰੂ ਜੀ ਨੇ, ਮਨ ਤੂੰ ਜੋਤ ਸਰੂਪ ਹੈਂ, ਮਨ ਤਾਂ ਜੋਤ ਸਰੂਪ ਹੋ ਹੀ ਨਹੀਂ ਸਕਦਾ ਕਿਉਂਕਿ ਮਨ ਤਾਂ ਜੜ੍ਹ ਹੈ । ਪ੍ਰੰਤੂ ਗੁਰੂ ਜੀ ਨੇ ਪੰਕਤੀ ਨੂੰ (ਵਿਆਕਰਣ) ਗਰਾਮਰ ਅਨੁਸਾਰ ਰੱਖਣ ਵਾਸਤੇ ਜੀਵ ਨੂੰ ਮਨ ਕਿਹਾ ਹੈ । ਏਥੇ ਅਰਥ ਵਿਚ ਅਜੈਹਤੀ ਲਕਸ਼ਨਾ ਸੇ ਮਨ ਤੇ ਜੀਵ ਦੋਨੋਂ ਕੋ ਲੈਣਾ ਪਵੇਗਾ।

ਸ਼ੰਕਾ—ਗੁਰੂ ਜੀ ! ਜੀਵ ਦਾ ਤੇ ਮਨ ਦਾ ਕੀ ਅੰਤਰ ਹੈ ?

ਉੱਤਰ—ਹੇ ਸਿੱਖ ! ਮਨ ਦੀ ਉਤਪਤੀ ਸਤੋ ਗੁਣ ਤੋਂ ਹੁੰਦੀ ਹੈ । ਇਸ ਲਈ ਮਨ ਵਿਜ ਇਹ ਯੋਗਤਾ ਹੈ ਆਤਮਾਂ ਦਾ ਪ੍ਰਤੀਬਿੰਬ ਲੈਣ ਦੀ । ਤਾਂ ਤੇ ਆਤਮਾਂ ਦਾ ਪ੍ਰਤੀਬਿੰਬ ਲੈ ਕੇ ਮਨ ਜੀਵਤ ਹੋ ਜਾਂਦਾ ਹੈ । ਜੀਵਤ ਹੋਏ ਮਨ ਕੋ ਜੀਵ ਕਿਹਾ ਜਾਂਦਾ ਹੈ । ਮਨ ਔਰ ਜੀਵ ਮੇਂ ਇਹੋ ਅੰਤਰਾ ਹੈ । ਅੱਗੇ ਗੁਰੂ ਜੀ ਦੇ ਰਹੱਸ ਭਾਵ ਨੂੰ ਗੁਰੂ ਹੀ ਜਾਣੇ ।

ਹੇ ਸਿੱਖ ! ਹੁਣ ਤੂੰ ਗਿਆਨ ਕਾਂਡ ਮੇਂ ਦਾਖਲਾ ਲਿਆ ਹੈ, ਹੁਣ ਤੂੰ ਕਰਮ ਕਾਂਡ ਤੇ ਉਪਾਸ਼ਨਾ ਕਾਂਡ ਦੇ ਸਾਰੇ ਹੀ ਧਰਮਾਂ ਦਾ ਤਿਆਗ ਕਰਨਾ ਹੈ, ਕਿਉਂਕਿ ਉਪਾਸ਼ਨਾ ਕਾਂਡ ਤੇ ਕਰਮ ਕਾਂਡ ਇਕੋ ਹੀ ਮੰਨੇ ਜਾਂਦੇ ਹਨ । ਉਪਾਸ਼ਨਾ ਕਾਂਡ ਨੂੰ ਵੀ ਕਿਰਿਆ ਸੇ ਹੀ ਅਪਣਾਇਆ ਜਾਂਦਾ ਹੈ । ਕਿਉਂਕਿ ਜੀਵ ਅਜੇ ਕਿਰਿਆ ਕਰ ਰਿਹਾ ਹੁੰਦਾ ਹੈ ਅਤੇ ਕਿਰਿਆ ਦਾ ਹੀ ਨਾਮ ਕਰਮ ਕਾਂਡ ਹੈ ਅਤੇ ਇਹ ਦੋਵੇਂ ਹੀ ਦਵੈਤ ਭਾਉ ਮੇਂ ਹੀ ਕੀਤੇ ਜਾਂਦੇ ਹਨ ਕਿ ਗੁਰੂ ਮੇਰਾ ਉਪਾਸ਼ਯ ਹੈ ਅਤੇ ਮੈਂ ਗੁਰੂ ਜੀ ਦਾ ਉਪਾਸ਼ਕ ਹਾਂ । ਇਹ ਕਿਰਿਆ ਅਰ ਦਵੈਤ ਭਾਵ ਦੋਵੇਂ ਹੀ ਗਿਆਨ ਦੇ ਵਿਰੋਧੀ ਹਨ । ਜੇ ਦਵੈਤ ਭਾਵ ਦੀ ਬਿਰਤੀ ਬਣਾਈ ਰੱਖਾਂਗੇ ਔਰ ਕਿਰਿਆ ਕਰੀ ਜਾਵਾਂਗੇ ਤਾਂ ਗਿਆਨ ਕਾਂਡ ਦਾ ਸੱਤ ਮੰਜ਼ਲਾ ਮਹੱਲ ਨਹੀਂ ਉਸਰੇਗਾ । ਕਿਉਂਕਿ ਜੀਵ ਦੇ ਔਰ ਸਾਖੀ ਆਤਮਾਂ ਦੇ ਵਿਚਾਲੇ ਭੇਦ ਭਰਮ ਬਣਿਆ ਹੀ ਰਹੇਗਾ । ਭੇਦ ਭਰਮ ਬਾਰੇ ਮੈਂ ਪਿਛੇ ਕਾਫੀ ਲਿਖ ਆਇਆ ਹਾਂ ਅਤੇ ਗੁਰ ਪ੍ਰਮਾਣ ਹੈ—

ਜਬ ਇਨਿ ਕਿਛੁ ਕਰਿ ਮਾਨੇ ਭੇਦਾ, ਤਬ ਤੇ ਦੂਖ ਡੰਡ ਅਰੁ ਖੇਦਾ ॥

(ਆਦਿ ਗ੍ਰੰਥ, ਪੰਨਾ ੨੩੫)

ਅਤੇ ਗਿਆਨ ਕਾਂਡ ਬਾਰੇ ਗੁਰੂ ਜੀ ਲਿਖਦੇ ਹਨ—

ਜਬ ਇਨਿ ਏਕੋ ਏਕੀ ਬੂਝਿਆ, ਤਬ ਤੇ ਇਸਨੋ ਸਭੁ ਕਿਛੁ ਸੂਝਿਆ ॥

ਤਥਾ : ਇਸਤੇ,ਸਭ ਬਿਨਸੇ ਭਰਮਾ, ਭੇਦੁ ਨਾਹੀ ਹੈ ਪਾਰਬ੍ਰਹਮਾ ॥

(ਆਦਿ ਗ੍ਰੰਥ, ਪੰਨਾ ੨੩੫)

ਤਾਂ ਤੇ ਹੇ ਸਿੱਖ ! ਗੁਰੂ ਪ੍ਰਮਾਣ ਨੂੰ ਤੂੰ ਆਪਣੇ ਹਿਰਦੇ ਵਿਚ ਦ੍ਰਿੜ ਕਰ ਲੈ ਤਾਂ ਹੀ ਤੇਰੇ ਵਾਸਤਵ ਸਾਖੀ ਆਤਮਾਂ ਸਰੂਪ ਦਾ ਗਿਆਨ ਹੋਵੇਗਾ । ਜੋ ਸੱਜਣ ਕਰਮ ਕਾਂਡ ਅਰ ਉਪਾਸਨਾ ਕਾਂਡ ਪਰ ਹੀ ਨਿਰਭਰ ਹਨ ਕਿ ਚੁਅਖਰਾ ਭਜਨ ਅਤੇ ਸ਼ੁਭ ਕਰਮ ਅਤੇ ਪੁੰਨ ਦਾਨ, ਬਾਣੀ ਪੜ੍ਹਨੀ, ਇਸ ਸੇ ਹੀ ਮੁਕਤ ਹੋਣੀ ਮੰਨਦੇ ਹਨ ਅਤੇ ਬਾਣੀ ਨੂੰ ਗੁਰੂ ਮੰਨ ਕੇ ਕਿਸੇ ਬ੍ਰਹਮ ਗਿਆਨੀ ਸੰਤ ਦੇਹ ਧਾਰੀ ਦੀ ਸ਼ਰਨ ਲੈ ਕੇ ਆਤਮ ਗਿਆਨ ਦੀ ਲੋੜ ਨੂੰ ਨਹੀਂ

ਮੰਨਦੇ, ਉਹ ਮੇਰੇ ਦਾਨੇ ਵੀਰ ! ਇਸ (ਕਰਮੀ ਸਹਿਜ ਨ ਉਪਜੇ) ਵਾਲੇ ਸ਼ਬਦ ਦੀ ਵਿਚਾਰ ਕਰ ਲੈਣ ਜੋ (ਨਾ ਸਮਝ ਸਕਦੇ ਹੋਣ) ਉਹ ਕਿਸੇ ਨਿਰਪੱਖ ਵਿਦਵਾਨ ਤੋਂ ਸਮਝਣ ਦੀ ਕੋਸ਼ਿਸ਼ ਜ਼ਰੂਰ ਕਰਨ । ਗੁਰ ਫੁਰਮਾਣ ਹੈ—

ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥
ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਇ ॥
ਸਹਸੈ ਜੀਉ ਮਲੀਣ ਹੈ ਕਿਤ ਸੰਜਮਿ ਧੋਤਾ ਜਾਇ ॥ (ਅਨੰਦੁ ਸਾਹਿਬ)

**ਅਰਥ**—ਗੁਰੂ ਜੀ ਕਥਨ ਕਰਦੇ ਹਨ ਕਿ ਕਰਮ ਕਾਂਡ ਸੇ (ਸਹਜ) ਗਿਆਨ ਨਹੀਂ ਉਪਜਦਾ ਅਤੇ ਗਿਆਨ ਤੋਂ ਬਿਨਾਂ ਸੰਸਾ ਨਵਿਰਤ ਨਹੀਂ ਹੁੰਦਾ । ਫਿਰ 'ਥੂਣੀ ਥੰਨਨ ਨਿਆਇ' ਨਾਲ ਕਹਿੰਦੇ ਹਨ ਕਿ, ਨਹੀ ਜਾਇ ਸਹਸਾ ਕਿਸੇ ਤਰੀਕੇ ਨਾਲ, ਕਰਮ ਕਰ ਕਰ ਥੱਕ ਗਏ ਹਨ ਅਤੇ ਸਹਸੇ ਭਰਮ ਸੇ ਜੀਵ ਮਲੀਨ ਹੈ, ਕਿਸ ਤਰੀਕੇ ਨਾਲ ਧੋਤਾ ਜਾਏ ?

**ਉੱਤਰ**—ਮਨ ਕੋ ਆਪਣੇ ਕਾਰਣ ਸਰੂਪ ਆਤਮਾਂ ਸੇ ਜੋੜ ਕੇ ਧੋਵੇ ਅਤੇ ਜੋੜੀ ਹੀ ਰਖੇ । ਫਿਰ ਗੁਰੂ ਦੀ ਕ੍ਰਿਪਾ ਨਾਲ (ਸਹਜ) ਗਿਆਨ ਉਪਜੇਗਾ । ਇਸ ਜੁਗਤੀ ਨਾਲ ਸਹਸਾ ਨਵਿਰਤ ਹੋ ਜਾਏਗਾ ।

ਹੁਣ ਗੁਰੂ ਜੀ ਕਹਿੰਦੇ ਹਨ, ਕਿ ਹੇ ਸਿੱਖ ! ਭਾਵੇਂ ਮੈਂ ਤੈਨੂੰ ਆਪਣੇ ਸਾਖੀ ਸਰੂਪ ਦਾ ਹੀ ਗਿਆਨ ਕਹਿ ਰਿਹਾ ਹਾਂ ਪ੍ਰੰਤੂ ਫਿਰ ਵੀ ਤੂੰ ਸਾਖੀ ਆਤਮਾਂ ਸਰੂਪ ਦੇ ਗਿਆਨ ਨੂੰ ਬ੍ਰਹਮ ਸਰੂਪ ਦਾ ਗਿਆਨ ਦ੍ਰਿੜ ਕਰਕੇ ਸਮਝਣਾ ਹੈ । ਇਸ ਤੇ ਮੈਂ ਨਿਰਣਾ ਦੇ ਲਵਾਂ ਕਿ ਵਿਚਾਰ ਸਾਗਰ ! ਜੋ ਇਕ ਵੇਦਾਂਤ ਦਾ ਮੁਖੀ ਗ੍ਰੰਥ ਹੈ, ਉਸ ਦਾ ਕਰਤਾ ਸੁਆਮੀ ਨਿਸਚਲ ਦਾਸਜੋ ਸੁਆਮੀ ਦਾਦੂ ਦਾ ਚੇਲਾ ਸੀ, ਸੋ ਲਿਖਦਾ ਹੈ ਕਿ—

ਸਾਖਸ਼ੀ ਬ੍ਰਹਮ ਸਰੂਪ ਇਕ, ਨਹੀ ਭੇਦ ਕੋ ਗੰਧ ॥
ਰਾਗ ਦੂਵੇਸ਼ ਮਤਿ ਕੇ ਧਰਮ ਤਾ ਮੈ ਮਾਨਤ ਅੰਧ ॥

**ਅਰਥ**—ਸਾਖੀ ਆਤਮਾਂ ਅਤੇ ਬ੍ਰਹਮ ਦੋਨੋਂ ਹੀ ਇਕੋ ਸਰੂਪ ਹਨ, ਖੁਸ਼ਬੋਈ ਮਾਤਰ ਵੀ ਭੇਦ ਨਹੀਂ । ਜੋ ਰਾਗ ਦ੍ਵੈਖ ਹਨ, ਸੋ ਬੁਧੀ ਦੇ ਧਰਮ ਹਨ, ਪ੍ਰੰਤੂ (ਅੰਧ) ਅਗਿਆਨੀ ਲੋਗ ਰਾਗ ਦ੍ਵੈਖਸਾਖੀ ਆਤਮਾਂ ਵਿਚ ਸਮਝ ਕੇ ਆਪਣੇ (ਕਾਰਣ ਸਰੂਪ) ਆਤਮਾਂ ਕੋ ਕਰਤਾ ਭੁਗਤਾ ਸਮਝ ਕੇ ਬ੍ਰਹਮਾਤਮਾ ਤੋਂ ਵਾਂਝੇ ਰਹੇ ਹੋਏ ਹਨ । ਮੈਂ ਪਿਛੇ ਪ੍ਰਮਾਣ ਦਿੱਤਾ ਸੀ—

ਧਨ ਪਿਰ ਏਕੈ ਸੰਗ ਬਸੇਰਾ, ਸੇਜ ਏਕ ਪੈ ਮਿਲਣ ਦੁਹੇਰਾ ॥

**ਅਰਥ**—ਬੁਧੀ ਦਾ ਤੇ ਸਾਖੀ ਆਤਮਾਂ ਦਾ ਵਾਸਾ ਇਕੋ ਥਾਂ ਅੰਤਸ਼ਕਰਣ ਮੇਂ ਹੈ ਤਾਂ ਭੀ ਮੇਲ ਹੋਣਾ ਕਠਿਨ ਹੋਇਆ ਹੈ । ਏਹੋ ਕਾਰਨ ਹੈ ਕਿ ਬੁਧੀ ਤੇ ਸਾਖੀ ਦਾ ਇਕੱਠਾ ਵਾਸਾ ਹੋਣ ਕਰਕੇ ਸਾਖੀ ਦੇ ਧਰਮ ਬੁਧੀ ਮੇਂ ਭਾਸਦੇ ਹਨ ਤੇ ਬੁਧੀ ਦੇ ਕਰਤਬ ਸਾਖੀ ਮੇਂ ਮਹਿਸੂਸ ਹੁੰਦੇ ਰਹਿੰਦੇ ਹਨ । ਸਤਿ ਚਿਤ ਆਨੰਦ ਅਦ੍ਵੈਤ ਚਾਰੇ ਧਰਮ ਆਤਮਾ ਦੇ ਹਨ, ਤੇ ਇਹਨਾਂ ਦੇ ਉਲਟ, ਅਸੱਤ ਜੜ੍ਹ ਦੁਖ ਦ੍ਵੈਤ ਚਾਰੇ ਧਰਮ ਬੁਧੀ ਦੇ ਹਨ, ਇਹਨਾਂ ਵਿਚੋਂ ਸਤਿ ਅਤੇ

ਚੇਤਨ ਦੋ ਧਰਮ ਆਤਮਾਂ ਦੇ ! ਬੁਧੀ ਮੇਂ ਮਹਿਸੂਸ ਹੁੰਦੇ ਰਹਿੰਦੇ ਹਨ । ਇਹਨਾਂ ਦੇ ਆਸਰੇ ਬੁਧੀ ਆਪ ਕੋ ਸਥਿਰ ਤੇ ਸਭ ਕੁਝ ਜਾਨਣ ਵਾਲੀ ਸਮਝਦੀ ਹੈ ਤੇ ਦੂਜੇ ਨਾਲੋਂ ਆਪ ਨੂੰ ਚਤੁਰ ਮੰਨਦੀ ਹੈ ਅਤੇ ਬੁਧੀ ਦੇ ਦੋ ਧਰਮ ! ਦੁਖ ਤੇ ਦ੍ਵੈਤ ! ਆਤਮਾਂ ਵਿਚ ਭੁਲੇਖੇ ਸੇ ਭਾਸਦੇ ਹਨ । ਇਹਨਾਂ ਕਰਕੇ ਆਤਮਾ ਦੁਖੀ ਤੇ ਬ੍ਰਹਮ ਸੇ ਭਿੰਨ ਦੂਜਾ ਭਾਸਦਾ ਰਹਿੰਦਾ ਹੈ । ਗਿਆਨੀ ਲੋਕ ਇਸ ਵਟਾਂਦਰੇ ਨੂੰ ਅਨਿਓਨਿਆ ਦੋਸ਼ ਕਹਿੰਦੇ ਹਨ । ਇਸ ਅਨਿਓਨਿਆ ਦੋਸ਼ ਦੇ ਕਾਰਨ ਹੀ ਸਾਖੀ ਆਤਮਾਂ, ਸੁਧ ਬ੍ਰਹਮ ਅਬਿਨਾਸੀ ਹੁੰਦਾ ਹੋਇਆ ਵੀ ਆਪ ਕੋ ਜੀਵ ਸਮਝ ਕੇ ਸੰਤਾਂ ਦੀ ਸੰਗਤ ਤੋਂ ਵਿਹੂਣਾ ਹੋਣ ਕਾਰਨ ਜੀਵੱਤਣ ਭਰਮ ਮੇਂ ਭੁਲਾ ਹੋਇਆ ਹੈ । ਹੁਣ ਨਿਰਣਾ ਸੁਣ—ਕਿ ਬ੍ਰਹਮ ਤੇ ਸਾਖੀ ਆਤਮਾਂ ਇਕੋ ਕੈਸੇ ਹਨ ? ਜੇ ਕੋਈ ਸ਼ੰਕਾ ਕਰੇ ਕਿ ਬ੍ਰਹਮ ਕੈਸੇ ਭੁਲ ਸਕਦਾ ਹੈ ਤਾਂ ਸੁਣੋ ਗੁਰੂ ਵਾਕ—

ਸਭ ਆਪੇ ਆਪ ਵਰਤਦਾ ਆਪੇ ਭਰਮਾਇਆ ॥
ਗੁਰ ਕਿਰਪਾ ਤੇ ਬੁਝੀਐ ਸਭ ਬ੍ਰਹਮ ਸਮਾਇਆ ॥

ਪੰਨਾ ਅਗੇ ਪੜ੍ਹ ਲਵੋਗੇ, ਹੁਣ ਬ੍ਰਹਮ ਤੇ ਆਤਮਾਂ ਦੀ ਏਕਤਾ ਕਿਵੇਂ ਹੈ, ਪੜ੍ਹੋ ।

ਬ੍ਰਹਮ ਦਾ ਅਰਥ ਹੈ ਬਿਆਪਕ, ਜੋ ਲੋਹੇ ਪੱਥਰ ਜੈਸੀਆਂ ਵਸਤੂਆਂ ਮੇਂ ਭੀ ਵਿਆਪਕ ਹੈ । ਤੈਸੇ ਹੀ ਬ੍ਰਹਮ ! ਜੀਵ ਦੇ ਅੰਤਸ਼ਕਰਨ ਮੇਂ ਭੀ ਵਿਆਪਕ ਹੈ ! ਜਿਤਨੀ ਵਿਆਪਕਤਾ ਬ੍ਰਹਮ ਦੀ ਅੰਤਸ਼ਕਰਨ ਦੇ ਦਾਇਰੇ ਦੇ ਅੰਦਰ ਹੈ, ਉਸ ਦਾ ਨਾਮ ਸਾਖੀ ਆਤਮਾਂ ਹੈ । ਜੈਸੇ ਆਕਾਸ਼ ਵਿਆਪਕ ਹੈ ! ਅਤੇ ਉਹ ਘੜੇ ਦੇ ਅੰਦਰ ਵੀ ਓਹੋ ਆਕਾਸ਼ ਵਿਆਪਕ ਹੈ, ਤਾਂ ਤੇ ਮਹਾਂ ਆਕਾਸ਼ ਅਤੇ ਘੜੇ ਦੇ ਆਕਾਸ਼ ਮੇਂ ਕੋਈ ਫਰਕ ਨਹੀਂ ਹੈ । ਕੇਵਲ ਘੜੇ ਦੇ ਬੱਬਰ ਨੇ ਹੀ ਭਰਮ ਪਾਇਆ ਹੋਇਆ ਭਾਸਦਾ ਹੈ । ਆਕਾਸ਼ ਇਕੋ ਹੀ ਹੈ ਤੈਸੇ ਹੀ ਬ੍ਰਹਮ ਦੀ ਬਾਹਰਲੀ ਵਿਆਪਕਤਾ ਅਤੇ ਅੰਤਸ਼ਕਰਨ ਦੇ ਦਾਇਰੇ ਦੇ ਅੰਦਰ ਦੀ ਵਿਆਪਕਤਾ ਇਕੋ ਹੀ ਹੈ । ਲੇਕਿਨ ਉਸਨੂੰ ਸਾਖੀ ਆਤਮਾਂ ਕਿਹਾ ਜਾਂਦਾ ਹੈ । ਜਿਸ ਤੇ ਗੁਰੂ ਸਾਹਿਬ ਦਾ ਫੁਰਮਾਇਆ ਗੁਰ ਪ੍ਰਮਾਣ ਸੁਣ ਲੈ—

ਸੋ ਅੰਤਰਿ ਸੋ ਬਾਹਰਿ ਅਨੰਤ, ਘਟਿ ਘਟਿ ਬਿਆਪਿ ਰਹਿਆ ਭਗਵੰਤ ॥

ਤਥਾ : ਸੰਤ ਸੰਗਿ ਅੰਤਰਿ ਪ੍ਰਭ ਡੀਠਾ ॥ (ਸੁਖਮਨੀ)

ਤਥਾ : ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥

(ਆਦਿ ਗ੍ਰੰਥ, ਪੰਨਾ ੬੯੫)

ਹੇ ਸਿੱਖ ! ਪੀਪਾ ਜੀ ਕਹਿੰਦੇ ਹਨ ਕਿ ਜੋ ਬ੍ਰਹਮੰਡ ਵਿਚ ਬ੍ਰਹਮ ਹੈ, ਸੋਈ ਪਿੰਡੇ ਮੇਂ ਹੈ ਪ੍ਰੰਤੂ ਜੋ ਖੋਜੇਗਾ ਸੋ ਪਾਵੇਗਾ । ਏਹ ਜੀਵ ਪਰਮਾਨੰਦ ਸਰੂਪ ਹੈ ਪ੍ਰੰਤੂ ਇਸ ਨੂੰ ਸਤਿਗੁਰੂ ਹੀ ਲਖਾ ਸਕਦਾ ਹੈ, ਆਪੋਂ ਨਹੀਂ ਲਖ ਸਕਦਾ ।

ਸ਼ੰਕਾ—ਗੁਰੂ ਜੀ ਏਥੇ ਆਪ ਜੀ ਨੇ ਜੀਵ ਨੂੰ ਵੀ ਪਰਮਾਨੰਦ ਸਰੂਪ ਦੱਸ ਦਿੱਤਾ ਹੈ, ਇਹ ਭੁਲਾ ਹੋਇਆ ਜੀਵ ਪਰਮਾਨੰਦ ਸਰੂਪ ਕੈਸੇ ਹੋ ਸਕਦਾ ਹੈ ?

ਉੱਤਰ—ਹੇ ਸਿੱਖ ! ਹੁਣ ਤੂੰ ਭੁਲਾ ਹੋਇਆ ਜੀਵ ਨਹੀਂ, ਹੁਣ ਤੂੰ ਗਿਆਨ ਦਾ ਅਧਿਕਾਰੀ ਹੈਂ। ਜੀਵ ਔਰ ਈਸ਼ਵਰ ਮੇਂ ਕੋਈ ਫਰਕ ਨਹੀਂ । ਈਸ਼ਵਰ ਸਾਗਰ ਹੈ ਔਰ ਜੀਵ ਉਸ ਮੇਂ ਤਰੰਗ ਪੈ ਰਿਹਾ ਹੈ । ਸਾਗਰ ਵੀ ਪਾਣੀ ਹੈ ਅਤੇ। ਤਰੰਗ ਵੀ ਉਹੋ ਪਾਣੀ ਹੈ । ਇਸ ਦਾ ਨਿਰਣਾ ਗੁਰੂ ਜੀ ਇੰਜ ਕਰਦੇ ਹਨ—

ਹਰਿ ! (ਹਰਿਜਨ) ਦੁਇ ਏਕੁ ਹੈ ਬਿਬੁ ਬਿਚਾਰ ਕਿਛੁ ਨਾਹਿ ॥
ਜਲ ਤੇ ਉਪਜਿ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥

(ਚੌਪਈ ਪਾਤਸ਼ਾਹੀ ੧੦)

ਹੇ ਸਿੱਖ ! ਗਿਆਨ ਦੇ ਗ੍ਰੰਥਾਂ ਦਾ ਕਹਿਣਾ ਹੈ—

ਜੀਵ ਈਸ਼ ਮੇਂ ਚੇਤਨ ਰੂਪੰ, ਭੇਦ ਗੰਧ ਤੇ ਰਹਿਤ ਅਨੂਪੰ ॥

ਜਿਸਦਾ ਭਾਵ ਹੈ ਕਿ ਜੀਵ ਅਰ ਈਸ਼ਵਰ ਮੇਂ (ਚੇਤਨਤਾ) ਇਕੋ ਹੈ, ਭੇਦ ਖੁਸ਼ਬੋ ਮਾਤਰ ਵੀ ਨਹੀਂ, ਕੇਵਲ ਈਸ਼ਵਰ ਦੀ ਉਪਾਧੀ ਮਾਇਆ ਹੈ ਔਰ ਜੀਵ ਦੀ ਉਪਾਧੀ ਅਵਿਦਿਆ ਹੈ । ਇਸ ਲਈ ਈਸ਼ਵਰ ਜਾਣੀ ਜਾਣ ਹੈ ਅਤੇ ਸਰਬ ਕਲਾ ਸਮਰੱਥ ਹੈ, ਔਰ ਜੀਵ ਆਪਣੇ ਆਪ ਤੋਂ ਅਵਿਦਿਆ ਦੇ ਕਾਰਣ ਭੁਲਾ ਹੋਇਆ ਹੈ ।

ਸ਼ੰਕਾ—ਹੇ ਗੁਰੂ ਜੀ ! ਜੀਵ ਅਰ ਈਸ਼ਵਰ ਮੇਂ ਤਾਂ ਬਹੁਤ ਸਾਰਾ ਅੰਤਰਾ ਹੈ । ਕੀ ਅੰਤਰਾ ਹੈ ? ਸਿਖੋ ਵਾਚ—

**ਕਬਿੱਤ ॥**

ਸਰਬਛ ਕਿਤ ਈਸ਼ਵਰ, ਜੀਵ ਅਲਪ ਸ਼ਕਤ ਵਾਲਾ,
ਜੀਵ ਅਲਪੱਗ, ਸਰਬਗਿ ਈਸ਼ ਜਾਨੀਏ ।
ਜੀਵ ਪਰਛਿੰਨ, ਤੇ ਵਿਆਪਕ ਹੈ ਈਸ਼ਵਰ,
ਈਸ਼ ਹੈ ਸੁਤੰਤਰ ਪਤੰਤਰ ਜੀਵ ਜਾਨੀਏ ।
ਮਾਇਆ ਦੀ ਉਪਾਧੀ ਈਸ਼ ਜੀਵ ਹੈ ਅਵਿਦਿਆ ਤੋਂ,
ਜੀਵ ਅਪ੍ਰੋਕਸ਼ ਪ੍ਰੋਖਯ ਈਸ਼ ਮਾਨੀਐ ।
ਈਸ਼ ਸਮਰੱਥ, ਜੀਵ ਅਸਮਰੱਥ ਹੋਇਆ,
ਈਸ਼ਵਰ ਏਕ ਤੇ ਅਨੇਕ ਜੀਵ ਭਾਨੀਏ ।
ਮਾਇਆ ਮੇ ਆਭਾਸ ਬ੍ਰਹਮ, ਔਰ ਅਧਿਸ਼ਟਾਨ ਬ੍ਰਹਮ,
ਈਸ਼ ਸ੍ਰਬਗਯ ਜਗ ਹੇਤੂ ਪਹਿਚਾਨੀਏ ।
ਜੀਵ ਹੈ ਆਭਾਸ ਅਗਿਆਨ ਅਧਿਸ਼ਟਾਨ ਕੂਟ,
ਕੈਸੇ ਬਨੇ , ਏਕਤਾ ਸਮਾਨਤਾ ਨ ਆਨੀਏ ॥

ਉੱਤਰ—ਗੁਰੂ ਜੀ—ਹੇ ਸਿੱਖ ! ਇਕ ਕਬਿੱਤ ਦੀਆਂ ਚਾਰ ਪੰਗਤੀਆਂ ਹੁੰਦੀਆਂ ਹਨ

ਪਰ ਤੂੰ ਦੂਸਰੇ ਕਬਿੱਤ ਦੀਆਂ ਵੀ ਦੋ ਪੰਗਤੀਆਂ ਲੈ ਗਿਆ ਹੈਂ । ਹੁਣ ਮੈਂ ਤੈਨੂੰ ਕੇਵਲ ਦੋ ਪੰਗਤੀਆਂ ਵਿਚ ਹੀ ਜੀਵ ਈਸ਼ਵਰ ਦੀ ਏਕਤਾ ਵਿਖਾਉਂਦਾ ਹਾਂ । ਗੁਰੋ ਵਾਕ—

ਈਸ਼ਵਰ ਦੀ ਈਸ਼ਤਾ, ਧਰਮ ਤਜ ਈਸ਼ਤਾ ਦੇ,
ਜੀਵ ਦੀ ਅਵਿਦਿਆ ਧਰਮ ਅਠ ਹਾਨੀਏ ।
ਲਕਸ਼ ਬ੍ਰਹਮ ਆਤਮਾ ਮੇ, ਏਕਤਾ ਕਹਿਤ ਵੇਦ,
ਨਾਨਕ ਬਖਾਨੈ ਸੰਧੁ ਏਕੋ ਏਕ ਜਾਨੀਏ ।

ਸ਼ੰਕਾ—ਗੁਰੂ ਜੀ ! ਨਾਨਕ ਨੇ ਏਕੋ ਏਕ ਕਿਵੇਂ ਕਿਹਾ ਹੈ ?

ਉੱਤਰ—ਹੇ ਸਿੱਖ ! ਪੰਜਵਾਂ ਨਾਨਕ ਕਹਿੰਦਾ ਹੈ—

ਏਕੋ ਏਕ ਆਪਿ ਇਕੁ ਏਕੈ ਏਕੈ ਹੈ ਸਗਲਾ ਪਾਸਾਰੇ ।।
ਜਪਿ ਜਪਿ ਹੋਏ ਸਗਲ ਸਾਧ ਜਨ ਏਕੁ ਨਾਮੁ ਧਿਆਏ ਬਹੁਤੁ ਉਧਾਰੇ ।।
(ਆਦਿ ਗ੍ਰੰਥ, ਪੰਨਾ ੩੭੯)

ਤਥਾ : ਏਕੋ ਏਕੁ ਏਕ ਪਛਾਨੈ, ਇਤ ਊਤ ਕੀ ਓਹ ਸੋਝੀ ਜਾਨੈ ।।
(ਆਦਿ ਗ੍ਰੰਥ, ਪੰਨਾ ੨੮੧)

ਪਾਠਕ ਜਨਾਂ ਦੀ ਸੁਵਿਧਾ ਵਾਸਤੇ ਉਪਰ ਲਿਖੇ ਦੋਹਾਂ ਕਬਿੱਤਾਂ ਦੇ ਅਰਥ ਕਰ ਲਈਏ—ਹੇ ਸਿੱਖ ! ਜੋ ਤੂੰ ਸ਼ੰਕਾ ਕੀਤਾ ਹੈ ਕਿ ਈਸ਼ਵਰ ਦੇ ਧਰਮ ਸਾਰੇ ਹੀ ਪ੍ਰਬਲ ਹਨ, ਸਿੱਖ ਦੇ ਸਾਰੇ ਨਿਰਬਲ ਹਨ, ਈਸ਼ਵਰ ਸਰਬ ਸ਼ਕਤ ਹੈ, ਜੀਵ (ਅਲਪ) ਤੁਛ ਸ਼ਕਤੀ ਵਾਲਾ ਹੈ। ਈਸ਼ (ਸਰਬੱਗ) ਅੰਤਰਜਾਮੀ ਹੈ, ਜੀਵ (ਅਲਪੱਗ) ਭੁੱਲਾ ਹੋਇਆ ਹੈ, ਈਸ਼ਵਰ ਵਿਆਪਕ ਹੈ, ਜੀਵ (ਪਰਛਿੰਨ) ਸੀਮਾਂ ਬੱਧ ਹੈ । ਈਸ਼ (ਸੁਤੰਤਰ) ਆਜ਼ਾਦ ਹੈ, ਜੀਵ (ਪਤੰਤਰ) ਪਰ ਅਧੀਨ ਹੈ । ਈਸ਼ਵਰ ਦੀ ਉਪਾਧੀ ਮਾਇਆ ਹੈ, ਜੀਵ ਦੀ ਅਵਿਦਿਆ ਹੈ । ਜੀਵ (ਅਪ੍ਰੋਕਸ਼) ਦਿਸਣ ਵਾਲਾ ਹੈ, ਈਸ਼ (ਪ੍ਰੋਖਯ) ਦਿਸਦਾ ਨਹੀਂ; ਈਸ਼ ਸਮਰੱਥ ਹੈ, ਜੀਵ ਸਮਰੱਥਾਹੀਨ ਹੈ। ਈਸ਼ਵਰ ਏਕ ਹੈ, ਜੀਵ ਅਨੇਕਾਂ (ਭਾਨੀਏ) ਭਾਸਦੇ ਹਨ । ਈਸ਼ਵਰ ਦੀ ਉਤਪਤੀ ਮਾਇਆ ਮੇਂ ਬ੍ਰਹਮ ਦਾ ਅਭਾਸ ਪੈਣੇ ਸੇ ਹੈ, ਔਰ ਈਸ਼ਵਰ ਦਾ ਬ੍ਰਹਮ ਹੀ (ਅਧਿਸ਼ਟਾਨ) ਸਰੂਪ ਹੈ । ਈਸ਼ਵਰ ਜਾਨੀ ਜਾਨ ਹੈ ਔਰ ਜਗ ਦਾ ਕਰਤਾ ਪੁਰਖ ਹੈ । ਜੀਵ ਦੀ ਉਤਪਤੀ ਅਗਿਆਨ ਮੇਂ ਕੁਟੱਸਤ ਦਾ ਆਭਾਸ ਪੈਣੇ ਸੇ ਹੈ ਔਰ ਕੁਟਸੱਤ ਹੀ ਅਨਿਸਟਾਨ ਰੂਪ ਹੈ । ਫਿਰ ਇਹਨਾਂ ਦੀ ਏਕਤਾ ਕੈਸੇ ਹੋ ਸਕਦੀ ਹੈ ? ਕਿਸੇ ਗੱਲੇ ਵੀ ਸਮਾਨਤਾ ਨਹੀਂ ?

ਉੱਤਰ ਗੁਰੂ ਜੀ—ਹੇ ਸਿੱਖ ! ਈਸ਼ਵਰ ਦੀ (ਈਸ਼ਤਾ) ਮਾਇਆ ਅਤੇ ਮਾਇਆ ਦੇ ਕੀਤੇ ਧਰਮਾਂ ਦਾ ਤਿਆਗ ਕਰ ਦੇ ੧ ਕਿਉਂਕਿ ਇਹ ਅਠੇ ਪ੍ਰਬਲ ਧਰਮ ਮਾਇਆ ਦੇ ਹਨ, ਈਸ਼ਵਰ ਦੇ ਨਹੀਂ ਹਨ । ਈਸ਼ਵਰ ਨਿਰਧਰਮਕ ਹੈ, ਏਨੇ ਵਾਚ ਭਾਗ ਦਾ ਤਿਆਗ ਕਰ ਦੇ। ਜੀਵ ਦੀ ਅਵਿਦਿਆ ਅਤੇ ਅਵਿਦਿਆ ਦੇ ਕੀਤੇ ਅਠੇ ਨਿਰਬਲ ਧਰਮਾਂ ਦਾ ਤਿਆਗ

ਕਰ ਦੇ । ਏਨੇ ਜੀਵ ਦੇ ਵਾਚ ਭਾਗ ਦਾ ਤਿਆਗ ਕਰ ਦੇ, ਕਿਉਂਕਿ ਇਹ ਨਿਰਬਲ ਧਰਮ ਅਵਿਦਿਆ ਦੇ ਹਨ, ਜੀਵ ਦੇ ਨਹੀਂ ਹਨ ।ਪਿਛੇ ਰਿਹਾ ਈਸ਼ਵਰ ਦਾ ਲਕਸ਼ (ਬ੍ਰਹਮ ਚੇਤਨ) ਅਤੇ ਜੀਵ ਦਾ ਲਕਸ਼ (ਆਤਮ ਚੇਤਨ) ਦੋਹਾਂ ਚੇਤਨਾਂ ਦੀ ਲੇਸ ਮਾਤ੍ਰ ਵੀ ਵਿਰੋਧਤਾ ਨਹੀਂ ਹੈ । ਐਸੇ ਰੱਬੀ ਬਾਣੀ ਵੇਦ ਦਾ ਅਤੇ ਗੁਰਬਾਣੀ ਦਾ ਇਹ ਅਦ੍ਵੈਤਵਾਦ ਸਿਧਾਂਤ ਹੈ । ਐਸੇ ਵਾਚ ਭਾਗ ਦਾ ਤਿਆਗ ਕਰ ਕੇ ਲਕਸ਼ ਭਾਗ ਕੇ ਲੈਣ ਕੋ (ਭਾਗ ਤਿਆਗ ਲਕਸ਼ਣਾ) ਕਿਹਾ ਜਾਂਦਾ ਹੈ । ਇਸ ਤੇ ਗੁਰਬਾਣੀ ਮੇਂ! ਆਤਮਾਂ ਪ੍ਰਮਾਤਮਾ ਦੀ ਏਕਤਾ ਦੇ ਅਨੇਕਾਂ ਪ੍ਰਮਾਣ ਹਨ। ਪੁਸਤਕ ਵਧਣ ਦੇ ਭੈ ਤੋਂ ਸੈਂਪਲ ਮਾਤਰ ਪ੍ਰਮਾਣ ਦੇਂਦਾ ਹਾਂ—

**ਯਥਾ :** ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਬੀਚਾਰਾ ਹੇ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੦੩੦)

**ਤਥਾ :** ਆਤਮ ਦੇਉ ਦੇਉ ਹੈ ਆਤਮ ਰਸਿ ਲਾਗੈ ਪੂਜ ਕਰੀਜੈ ॥

(ਸ੍ਰੀ ਆਦਿ ਗ੍ਰੰਥ, ਪੰਨਾ ੧੩੨੫)

**ਤਥਾ :** ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ,
ਅੰਮ੍ਰਿਤ ਬਾਣੀ, ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ ॥

(ਆਦਿ ਗ੍ਰੰਥ, ਪੰਨਾ ੧੧੫੩)

ਪਹਿਲੇ ਪ੍ਰਮਾਣ ਦਾ ਅਰਥ ਕਰਦੇ ਹਾਂ—ਆਤਮਾ ਰਾਮ ਹੈ, ਰਾਮ ਆਤਮਾ ਹੈ, ਏਸ ਹਰੀ ਆਤਮਾ ਨੂੰ ਗੁਰੂ ਦੇ ਮਹਾਂ ਵਾਕ ਉਪਦੇਸ ਦੀ ਵਿਚਾਰ ਦੁਆਰਾ ਪਾਇਆ ਜਾਂਦਾ ਹੈ । ਦੂਸਰੇ ਪ੍ਰਮਾਣ ਦਾ ਅਰਥ ਹੈ ਕਿ ਆਤਮਾਂ ਦੇਵਾਂ ਦਾ ਵੀ ਦੇਵ ਹੈ, ਆਤਮਾਂ ਸ਼ਿਵਜੀ ਵਿਸ਼ਨੂੰ ਕਾ ਵੀ ਦੇਵ ਹੈ । ਇਸ ਦਾ ਰਸ ਉਦੋਂ ਆਉਂਦਾ ਹੈ ਜਦੋਂ ਕਰਮ ਉਪਾਸ਼ਨਾ ਦਾ ਤਿਆਗ ਕਰਕੇ ਆਤਮ ਚਿੰਤਨ ਸੇ ਪੂਜਾ ਕੀਤੀ ਜਾਵੇ ।

**ਸਿਖੋ ਵਾਚ—ਗੁਰੂ ਜੀ !** ਆਤਮ ਪੂਜਾ ਕਿਸ ਸਮੱਗਰੀ ਸੇ ਕੀਤੀ ਜਾਵੇ ?

**ਉੱਤਰ**—ਆਤਮ ਪੂਜਾ ਦੇ ਤਿੰਨ ਫੂਲ ਹਨ—੧. ਬੋਧ, ੨. ਸਾਮਜ, ੩. ਸਮ, ਜਿਸਦਾ ਭਾਵ ਹੈ ਬ੍ਰਿਤੀ ਗਿਆਨ, ਅਰ ਬ੍ਰਿਤੀ ਗਿਆਨ ਮੇਂ ਇਕਾਗਰਤਾ । ਉਸ ਇਕਾਗਰਤਾ ਮੇਂ ਸ਼ਮਦਰਸ਼ੀ ਹੋਣਾ । ਇਸ ਅਵਸਥਾ ਨੂੰ ਬ੍ਰਹਮਾਕਾਰ ਬ੍ਰਿਤ ਕਹਿੰਦੇ ਹਨ । ਇਹ ਤਿੰਨ ਫੂਲ ਹਨ—ਬ੍ਰਹਮ ਪੂਜਾ ਕੇ ।

**ਸ਼ੰਕਾ**—ਗੁਰੂ ਜੀ ! ਸ਼ਿਵ ਵਿਸ਼ਨੂੰ ਤਾਂ ਸਾਰੀ ਸ੍ਰਿਸ਼ਟੀ ਦੇ ਕਰਤੇ ਧਰਤੇ ਹਨ, ਆਤਮਾਂ ਤੇ ਸੀਮਾਂ ਬੰਦ ਹੈ ਅਤੇ ਦੀਪਕ ਸਮਾਨ ਅੰਦਰ ਅੰਦਰ ਹੀ ਰੁਸ਼ਨਾਈ ਕਰਨ ਵਾਲਾ ਹੈ, ਜਿਸਨੂੰ ਤੁਸਾਂ ਸ਼ਿਵ ਭਗਵਾਨ ਤੇ ਵਿਸ਼ਨੂੰ ਭਗਵਾਨ ਦਾ ਵੀ ਦੇਵ ਦਸਿਆ ਹੈ, ਇਹ ਗੱਲ ਮੰਨਣ ਯੋਗ ਨਹੀਂ । ਇਸਦਾ ਨਿਰਣਾ ਗੁਰਬਾਣੀ ਦੇ ਤਸੱਲੀ ਬਖਸ਼ ਪ੍ਰਮਾਣਾਂ ਸੇ ਕਰਕੇ ਦਸੋ ? ਮੈਂ ਤਾਂ ਪ੍ਰਤੀਤ ਕਰਾਂਗਾ ।

ਉੱਤਰ—ਗੁਰ ਪ੍ਰਮਾਣ—

ਏਕ ਕ੍ਰਿਸਨੰ ਤ ਸ੍ਰਬ ਦੇਵਾ ! ਦੇਵ ਦੇਵਾਤ ਆਤਮਹ ॥
ਆਤਮੰ ਸ੍ਰੀ ਬਾਸੁ ਦੇਵਸ੍ਯ ਜੇ ਕੋ ਈ ਜਾਨਸਿ ਭੇਵ,
ਨਾਨਕ ਤਾਕਉ ਦਾਸ ਹੈ ਸੋਈ ਨਿਰੰਜਨ ਦੇਵ ॥

(ਆਦਿ ਗ੍ਰੰਥ, ਪੰਨਾ ੧੩੫੩, ਸਹਸਕ੍ਰਿਤੀ)

ਹੇ ਸਿੱਖ ! ਪੰਜਵੇਂ ਨਾਨਕ ਸਾਹਿਬ ਫੁਰਮਾਉਂਦੇ ਹਨ ਕਿ ਜੋ ਦੇਹ ਧਿਆਸੀ ਸ਼ਰਧਾਲੂ ਕਹਿੰਦੇ ਹਨ, ਕਿ ਸ੍ਰੀ ਕ੍ਰਿਸ਼ਨ ਦੇਵ ਜੋ ਨਾਮ ਰੂਪ ਕਰਕੇ ਦਿਸਣ ਵਿਚ ਔਂਦਾ ਹੈ, ਜੋ ਨੇਤਰਾਂ ਦਾ ਵਿਸ਼ਾ ਹੈ, ਸੋਈ ਦੇਵਾਂ ਦਾ ਕਰਤਾ ਦੇਵ ਹੈ । ਉਹ ਸ਼ਰਧਾਲੂ ਸਿੱਖ ਉਸ ਅਕਾਰ ਨੂੰ ਦੇਵਾਂ ਦਾ ਦੇਵ ਹਠ ਕਰਕੇ ਮੰਨਦੇ ਹਨ ਪ੍ਰੰਤੂ (ਨਾਮ ਰੂਪ) ਆਕਾਰ ਅਨਿੱਤ ਹਨ । ਸੋ ਅਨਿੱਤ ਨਾਮ-ਰੂਪ ਨਾਸਵਾਨ ਹੁੰਦਾ ਹੈ । ਫਿਰ ਨਾਸਵੰਤ ਦੇਵਾਂ ਦਾ ਦੇਵ ਕੈਸੇ ਹੋ ਸਕਦਾ ਹੈ ? ਤਾਂ ਤੇਂ ਗੁਰ ਫੁਰਮਾਣ ਹੈ, ਜੋ ਉਸ ਨਾਮ ਰੂਪ ਦਿਸਦੇ ਕ੍ਰਿਸ਼ਨ ਕੋ ਸੱਤਾ, ਪ੍ਰਕਾਸ਼, ਪ੍ਰੇਰਨਾ ਕਰਨ ਵਾਲਾ, ਉਸ ਆਕਾਰ ਦਾ ਜੋ ਅਧਿਸ਼ਟਾਨ ਆਤਮਾਂ ਹੈ ! ਸੋਈ ਦੇਵ੍ਹਾਂ ਦਾ ਦੇਵ ਹੈ ਤੇ ਸੋਈ ਆਤਮਾਂ ਸ਼ਿਵ ਵਿਸ਼ਨੂੰ ਦਾ (ਅਧਿਸ੍ਥਾਨ) ਆਸਰਾ ਹੈ । ਗੁਰੂ ਜੀ ਫਿਰ 'ਥੂਣੀ ਖਨਿਨ ਨਿਆਇ' ਸੇ ਪ੍ਰੋੜਤਾ ਕਰਦੇ ਹਨ ਕਿ—

ਆਤਮੰ ਸ੍ਰੀ ਵਾਸ ਦੇਵਸ੍ਯ ਜੇ ਕੋ ਈ ਜਾਨਸਿ ਭੇਵ,
ਨਾਨਕ ਤਾਕਉ ਦਾਸ ਹੈ ਸੋਈ ਨਿਰੰਜਨ ਦੇਵ ॥

ਭਾਵ ਹੈ ਕਿ ਆਤਮਾਂ ਹੀ ਸ੍ਰੀ ਵਾਸ ਦੇਵ ਹੈ, ਜੋ ਕੋਈ ਇਸ ਰਹੱਸ ਭਾਵ ਕੋ ਜਾਣਦਾ ਹੈ, ਤਾਂ ਮੈਂ ਉਸ ਦਾ ਦਾਸ ਹਾਂ ਅਤੇ ਉਹ (ਨਿਰੰਜਨ) ਮਾਇਆ ਤੋਂ ਰਹਿਤ ਸ਼ੁਧ ਦੇਵ ਹੈ ।ਹੇ ਜਗਿਆਸੂ! ਜੋ ਤੂੰ ਆਤਮਾਂ ਕੋ ਸੀਮਾ ਬੰਦ ਕਿਹਾ ਹੈ, ਇਸ ਦਾ ਉਤਰ ਸੁਣ, ਗੁਰ ਪ੍ਰਮਾਣ ਮੇਂ—

ਆਤਮ ਰਾਮੁ ਰਵਿਆ ਸਭ ਅੰਤਰਿ ਕਤ ਆਵੈ ਕਤ ਜਾਈ ਸੰਤਹੁ,
ਆਦਿ ਜੁਗਾਦੀ ਹੈ ਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ ॥

(ਆਦਿ ਗ੍ਰੰਥ, ਪੰਨਾ, ੯੧੬)

ਤਥਾ : ਆਤਮ ਰਾਮੁ ਸਰਬ ਮਹਿ ਪੇਖੁ, ਪੂਰਨ ਪੂਰ ਰਹਿਆ ਪ੍ਰਭ ਏਕੁ ॥
ਰਤਨ ਅਮੋਲ ਰਿਦੇ ਮਹਿ ਜਾਨੁ, ਅਪਨੀ ਵਸਤੁ ਤੂ ਆਪਿ ਪਛਾਨੁ ॥

(ਆਦਿ ਗ੍ਰੰਥ, ਪੰਨਾ ੮੯੨)

ਤਥਾ : ਏਕ ਆਤਮਾ ਬਸਤ ਹੈ ਥਾਵਰ ਜੰਗਮ ਦੇਹ ॥
ਜੈਸੇ ਮਣਕੇ ਮਾਲ ਕੇ ਏਕ ਸੂਤ ਗਨ ਲੇਹ ॥ (ਅਧਿਆਤਮ ਪ੍ਰਕਾਸ਼)

ਹੁਣ ਦੱਸ ਜਗਿਆਸੂ, ਹੋਰ ਪ੍ਰਮਾਣ ਦੇਵਾਂ ? ਏਸੇ ਪੁਸਤਕ ਵਿਚ ਅਗੇ ਜਾ ਕੇ ਪੜ੍ਹ ਲਵੀਂ, ਸ਼ਿਵਜੀ ਆਪਣੀ ਜ਼ਬਾਨੀਂ ਦੱਸਦੇ ਹਨ ਕਿ ਆਤਮਾਂ ਸੇ ਭਿੰਨਹੋਰ ਕੋਈ ਦੇਵਾਂ ਦਾ ਦੇਵ ਨਹੀਂ ਆਕਾਰ ਸਭ ਨਾਸਵਾਨ ਹਨ ।

**ਉੱਤਰ ਜਗਿਆਸੂ**—ਬਖਸ਼ੋ ਗੁਰੂ ਜੀ, ਮੇਰੀ ਤਸੱਲੀ ਹੋ ਗਈ ਹੈ ।

ਤੀਸਰੇ ਪ੍ਰਮਾਣ ਦਾ ਅਰਥ :

ਮਨ ਮਹਿ ਆਪ ਮਨ ਆਪਨੇ ਮਾਹਿ, ਨਾਨਕ ਕੀਮਤ ਕਹਿਨ ਨ ਜਾਇ ।।

ਇਸ ਦਾ ਸਾਖਿਆਤ ਅਰਥ ਐਸੇ ਹੈ, ਜੈਸੇ ਕਿ ਪਾਣੀ ਵਿਚ ਤਰੰਗ ਹਨ, ਤਰੰਗਾਂ ਵਿਚ ਪਾਣੀ ਹੈ । ਪ੍ਰੰਤੂ ਇਸ ਵਿਚਾਰ ਨੂੰ ਗੁਰੂ ਦੁਆਰਾ ਹੀ ਜਾਣਿਆ ਜਾ ਸਕਦਾ ਹੈ । ਇਹ ਗਿਆਨ ਕਾਂਡ ਅੰਮ੍ਰਿਤ ਬਾਣੀ ਹੈ, ਮੌਤ ਤੋਂ ਰਹਿਤ ਕਰਨ ਵਾਲਾ ਹੈ, ਸ਼ਬਦ ਕਹੀਏ ਆਪਣੇ ਰੂਪ ਨੂੰ ਪਛਾਨਣ ਵਾਲਾ ਹੈ, ਹਉਮੈਂ ਦੇ ਦੁਖਾਂ ਦਾ ਨਾਸ ਕਰਨ ਵਾਲਾ ਹੈ । ਇਹੋ ਅਮਰ ਕਥਾ ਹੈ । ਸਿੱਖ ਪੁਛਦਾ ਹੈ, ਕਿ ਹੇ ਗੁਰੂ ਜੀ ! ਹੁਣ ਫਿਰ ਮੈਂ ਆਪਣੇ ਨਿਤ ਨੇਮ ਭਜਨ ਬਾਣੀ ਦਾ ਉਕਾ ਹੀ ਤਿਆਗ ਕਰ ਦੇਵਾਂ ?

**ਉੱਤਰ**—ਹੇ ਸਿੱਖ ! ਨਿਤ ਨੇਮ ਤੇ ਭਜਨ ਬਾਣੀ ਮਨ ਦੀ ਸ਼ੁੱਧਤਾ ਤੇ ਇਕਾਗਰਤਾ ਦੇ ਹੀ ਸਾਧਨ ਹਨ । ਕੇਵਲ ਏਹਨਾਂ ਦੇ ਹੀ ਕਰਨ ਤੇ ਜੀਵ ਮੁਕਤ ਨਹੀਂ ਹੋ ਸਕਦਾ । ਦਸਮੇਸ਼ ਗੁਰੂ ਜੀ ਫੁਰਮਾਉਂਦੇ ਹਨ—

ਜਾਪ ਕੇ ਕੀਏ ਤੇ ਜੋ ਪੈ ਪਾਈਅਤ ਅਜਾਪ ਦੇਵ,
ਪੂਦਨਾ ਸਦੀਵ ਤੁਹੀ ਤੁਹੀ ਉਚਰਤ ਹੈ ।।

(ਅਕਾਲ ਉਸਤਤ, ਦਸਮ ਗ੍ਰੰਥ)

**ਅਰਥ**—ਪੂਦਨਾ ਇਕ ਪਹਾੜੀ ਜਾਨਵਰ ਹੈ ਜੋ ਤੁਹੀ ਤੁਹੀ ਬੋਲਦਾ ਰਹਿੰਦਾ ਹੈ । ਤਾਂ ਤੇ ਪੂਦਨਾ ਮੁਕਤ ਹੋ ਜਾਣਾ ਚਾਹੀਦਾ ਹੈ, ਪਰ ਹੋ ਨਹੀਂ ਸਕਦਾ ਕਿਉਂਕਿ ਪ੍ਰਮਾਤਮਾ ਅਜਾਪ ਦੇਵ ਹੈ । ਉਹ ਕਿਸੇ ਜਾਪ ਦਾ ਵਿਸ਼ਾ ਨਹੀਂ ਹੈ, ਕਿਉਂਕਿ ਉਸਦਾ ਕੋਈ ਸਰੂਪ ਨਹੀਂ ਹੈ, (ਜਾਪ) ਕਿਸੇ ਸਰੂਪ ਦਾ ਧਿਆਨ ਧਰ ਕੇ ਹੀ ਕੀਤਾ ਜਾਂਦਾ ਹੈ ।

ਜੋਗ ਵਿਸ਼ਿਸ਼ਟ ਇਕ ਵੇਦਾਂਤ ਦਾ ਮੁਖੀ ਗ੍ਰੰਥ ਹੈ, ਜਿਸ ਵਿਚ ਭਗਵਾਨ ਰਾਮ ਜੀ ਨੇ ਕੋਈ ਸ਼ੰਕਾ ਕਰਨਾ ਬਾਕੀ ਨਹੀਂ ਛਡਿਆ, ਅਤੇ ਉਸ ਦੇ ਗੁਰੂ ਵਸ਼ਿਸ਼ਟ ਮੁਨੀ ਜੀ ਨੇ ਹਰ ਸ਼ੰਕੇ ਦਾ ਸਮਾਧਾਨ ਕੀਤਾ ਹੈ । ਸੋ ਵਿਸ਼ਿਸ਼ਟ ਮੁਨੀ ਜੀ ਦਾ ਕਹਿਣਾ ਹੈ ਕਿ (ਬ੍ਰਹਮ ਦੇ ਅਵਾਹਨ ਮੇਂ ਕਿਸੇ ਆਸਣ ਔਰ ਮੰਤਰ ਦੀ ਲੋੜ ਨਹੀਂ ਹੈ, ਕਿਉਂਕਿ ਉਹ ਸਭ ਦਾ ਆਪਣਾ ਆਪ ਹੈ ਅਤੇ ਅਨੁਭਵ ਦੁਆਰਾ ਆਪਣੇ ਅੰਦਰੋਂ ਜਾਨਣ ਜੋਗ ਹੈ) ਅਤੇ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਦੇ ਪੁਛਣ ਤੇ ਇਹ ਨਿਰਣਾ ਕੀਤਾ ਸੀ ਕਿ ਬਾਣੀ ਨਾੜ ਹੈ ਅਤੇ ਨਾਮ ਤੋਹ ਹੈ, ਅਤੇ ਦਾਣਾ ਗੁਰੂ ਕੀ ਪ੍ਰਤੀਤ ਵਿਚ ਹੈ । ਜੇ ਗੁਰੂ ਦੇ ਬਚਨ ਤੇ ਸਿੱਖ ਨੂੰ ਪ੍ਰਤੀਤ ਨਹੀਂ ਆਈ ਤਾਂ ਬਾਣੀ ਨਾੜ ਹੈ ਤੇ ਨਾਮ ਤੋਹ ਹੈ, ਬਾਣੀ ਮੇਂ ਗੁਰ ਫੁਰਮਾਣ ਹੈ—

ਸਤਿਗੁਰ ਤੇ ਦ੍ਰਿੜਿਆ ਇਕ ਏਕੈ, ਨਾਨਕ ਦਾਸ ਹਰਿ ਹਰਿ ਹਰਿ ਟੇਕੈ ।।

(ਆਦਿ ਗ੍ਰੰਥ, ਪੰਨਾ ੧੮੧

ਕੇਵਲ ! ਕਰਮ ਉਪਾਸ਼ਨਾ ਦਾ ਖੰਡਨ ਕਰਦੇ ਹੋਏ ਕਬੀਰ ਜੀ ਫੁਰਮਾਉਂਦੇ ਹਨ—

ਕਿਆ ਜਪੁ ਕਿਆ ਤਪੁ ਸੰਜਮੋ ਕ੍ਰਿਆ ਬਰਤੁ ਕਿਆ ਇਸਨਾਨ ॥
ਜਬ ਲਗੁ ਜੁਗਤ ਨ ਜਾਨੀਐ ਭਾਉ ਭਗਤਿ ਪਗਵਾਨ ॥

(ਆਦਿ ਗ੍ਰੰਥ, ਪੰਨਾ ੩੩੭)

ਜਿਸਦਾ ਭਾਵ ਕਿ ਕੇਵਲ ! ਸਰਗੁਣ ਸਰੂਪ ਦਾ ਜਾਪ ਅਤੇ (ਸ਼ੁਭ ਕਰਮ) ਸੰਜਮ ਬਰਤ ਇਸਨਾਨ ਸੇ ਕਿਆ ਹੋਵੇਗਾ ? ਜਬ ਤਕ (ਭਾਉ ਭਗਤੀ) ਪ੍ਰਮਾ ਭਗਤੀ=ਨਿਜ ਸਰੂਪ ਦੇ ਗਿਆਨ ਦੀ ਜੁਗਤ ਨਹੀਂ ਜਾਣ ਸਕਾਂਗੇ ? ਕਿਉਂ ਕਿ ਕਰਮ ਉਪਾਸ਼ਨਾਂ ਬਦਾਮ ਦਾ ਬ੍ਰਿਛ ਹੈ, ਤੇ ਪ੍ਰੇਮਾ ਭਗਤੀ ਬਾਦਾਮ ਹੈ ਤੇ ਪ੍ਰੇਮਾ ਭਗਤੀ ਸੇ ਹੋਇਆ ਗਿਆਨ ਗਿਰੀ ਹੈ ਤੇ ਗਿਆਨ ਸੇ ਪ੍ਰਾਪਤ ਹੋਈ ਮੁਕਤ (ਰੋਗਨ) ਤੇਲ ਹੈ । ਇਸ ਪ੍ਰੇਮਾ ਭਗਤੀ ਦਾ ਖੁਲਾਸਾ ਅਗੇ ਜਾ ਕੇ ਕੀਤਾ ਜਾਵੇਗਾ ।

ਭਗਤ ਤ੍ਰਿਲੋਚਨ ਜੀ ਫੁਰਮਾਉਂਦੇ ਹਨ—

ਤਥਾ : ਕਾਇ ਜਪਹੁ ਰੇ ਕਾਇ ਤਪਹੁ ਰ।, ਕਾਇ ਬਿਲੋਵਹੁ ਪਾਣੀ ॥
ਲਖ ਚਉਰਾਸੀਹ ਜਿਨ੍ ਉਪਾਈ ਸੋ ਸਿਮਰਹੁ ਨਿਰਬਾਣੀ ॥

(ਆਦਿ ਗ੍ਰੰਥ, ਪੰਨਾ ੫੨੬)

ਏਥੇ ਭਗਤ ਜੀ ਜਗਿਆਸੂ ਨੂੰ ਗਿਆਨ ਕਾਂਡ ਦਾ ਉਪਦੇਸ਼ ਕਰ ਰਹੇ ਹਨ, ਇਸ ਲਈ ਕਰਮ ਉਪਾਸ਼ਨਾ ਨੂੰ ! ਭਾਵ ਭਜਨ ਸੇਵਾ ਨੂੰ ਪਾਣੀ ਰਿੜਕਣਾ ਦੱਸ ਰਹੇ ਹਨ, ਅਤੇ (ਨਿਰਬਾਣੀ) ਮਨ ਬਾਣੀ ਦੀ ਪਹੁੰਚ ਤੋਂ ਉਤੇ ਆਪਣੇ ਕਾਰਣ ਸਰੂਪ ਦਾ (ਸਿਮਰਨ)ਚਿੰਤਨ ਕਰਨ ਦੀ ਪ੍ਰੇਰਣਾ ਕਰ ਰਹੇ ਹਨ । ਏਥੇ ਕਰਮ ਉਪਾਸ਼ਨਾ ਦੀ ਨਿੰਦਾ ਨਹੀਂ, ਬਲਕਿ ਕਰਮ ਉਪਾਸ਼ਨਾ ਦੀ ਕੀਤੀ ਹੋਈ ਕਮਾਈ ਨੂੰ ਫਲ ਲੱਗਣ ਦਾ ਰਸਤਾ ਵਿਖਾ ਰਹੇ ਹਨ ।ਪੰਚਮ ਪਾਤਸ਼ਾਹ ਜੀ ਇਸ ਵਿਸ਼ੇ ਦੀ ਹੋਰ ਪੁਸ਼ਟੀ ਰਾਗ ਕਾਨੜਾ ਵਿਚ ਆਦਿ ਗ੍ਰੰਥ ਦੇ ਪੰਨਾ ੧੩੦੧ ਉਪਰ ਕਰਦੇ ਹਨ ।

ਤਥਾ : ਜਾਪ — ·ਂ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ ॥
ਗਰ: ਘੋ ਿਾ ਤੇ ਕਾਢਹੁ ਪ੍ਰਭ ਨਾਨਕ ਲਦਰਿ ਨਿਹਾਰ ॥

ਜਿਸਦਾ ਭਾਵ ਹੈ ਕਿ ·ਰਗੁਣ ਦੀ ਉਪਾਸ਼ਨਾ) ਜਾਪ, ਅਤੇ (ਸ਼ੁਭ ਕਰਮਾਂ ਦੀ ਮੁਸ਼ੱਕਤ) ਤਾਪ, ਅਤੇ ਨਿਤਨੇਮ ਸੁਚ ਅ· ਸੰਜਮ ਆਦਿਕ ਜੁਗਤੀਆਂ ਸੇ ! ਸੰਸਾਰਕ ਚਿੱਕੜ ਅੰਧ ਅਗਿਆਨ ਜਨਮ ਮਰਨ ਦੇ · ੜ ਵਿਚੋਂ ਛੁਟਕਾਰਾ ਨਹੀਂ ਹੁੰਦਾ । ਹੇ ਮੇਰੇ (ਪ੍ਰਭੂ) ਸਤਿਗੁਰੂ ਮੇਰਾ ਆਪਣੀ ਬਖਸ਼ਿਸ਼ ਨਾਲ ' ਪਾਰ ਉ ਤਾਰਾ ਕਰ ਦਿਓ । ਇਸ ਦਾ ਕਾਰਨ ਇਹ ਹੈ ਕਿ ਜਾਪ ਤਾਪ ਦੀ ਭਗਤੀ ਦਵੈ: ਾਵ ਸੇ ਹੁੰਦੀ ਹੈ, ਕਿ ਗੁਰੂ ਜੀ ਮੇਰੇ ਉਪਾਸਯਹੈ ਅਤੇ ਮੈਂ ਉਹਨਾਂ ਦਾ ਉਪਾਸ਼ਕ ਹਾਂ, ਏਹੋ ਦਵੈਤ ਅਤੇ ਹਉਮੈ ਹੀ ਮੁਕਤ ਹੋਣ ਵਿਚ ਰੁਕਾਵਟ ਹੈ । ਦੂਜਾ ਕਾਰਨ ਇਹ ਹੈ ਕਿ ਸਰਗੁਣ ਦੀ ਉਪਾਸ਼ਨਾ, (ਗੁਰ ਕੀ ਮੂਰਤ ਮਨ ਮਹਿ ਧਿਆਨ)

ਗੁਰੂ ਦੇ ਸਰੂਪ ਦਾ ਧਿਆਨ ਧਰ ਕੇ ਹੀ ਕਰੀਦੀ ਹੈ । ਸੋ ਗੁਰੂ ਦਾ ਸਰੂਪ ਗੁਰੂ ਜੀ ਨੇ ਆਪਣੀ ਯੋਗ ਮਾਇਆ ਸੇ ਰਚਿਆ ਹੁੰਦਾ ਹੈ ਤੇ ਸਿੱਖ ਦਾ ਧਿਆਨ ਓਸ ਗੁਰੂ ਜੀ ਦੇ ਮਾਇਕ ਸਰੂਪ ਮੇਂ ਪ੍ਰਪੱਕ ਹੋਇਆ ਹੋਣ ਕਰਕੇ ਅੰਤ ਸਮੇਂ ਓਹੋ ਮਾਇਕ ਸਰੀਰ ਮੇਂ ਧਿਆਨ ਜੁੜੇ ਸਿੱਖ ਦੇ ਪ੍ਰਾਣ ਨਿਕਲਣਗੇ ਤਾਂ ਓਸ ਮਾਇਕ ਸਰੀਰ ਦਾ ਫਲ, ਸਿੱਖ ਨੂੰ ਫਿਰ ਮਾਇਕ ਸਰੀਰ ਮਿਲੇਗਾ, ਮੁਕਤ ਨਹੀਂ ਹੋਵੇਗਾ । ਗੁਰੂ ਵਾਕ ਹੈ—

ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਿਟਾਨੀ ।।
ਅਹੰ ਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ ।।

(ਆਦਿ ਗ੍ਰੰਥ, ਪੰਨਾ ੨੪੨)

ਇਸ ਸ਼ਬਦ ਦਾ ਵਿਸ਼ਾ ਸਾਰਾ (ਹਉਮੈ) ਮੈਂ ਹੀ ਕਰਦਾ ਹਾਂ, ਪਰ ਹੈ, ਤੇ ਅੰਤ ਸਮੇਂ ਦੀ ਵਾਸਨਾ ਅਨੁਸਾਰ ਹੀ ਜੀਵ ਦਾ ਜਨਮ ਹੁੰਦਾ ਹੈ । ਇਸ ਲਈ ਜਦੋਂ ਸਿੱਖ ਸ਼ੁਭ ਕਰਮ ਤੇ ਭਗਤੀ ਕਰਕੇ ਮਨ ਨੂੰ ਮਲ ਵਿਕਸ਼ੇਪ ਤੋਂ ਰਹਿਤ ਕਰਕੇ ਗਿਆਨ ਦਾ ਅਧਿਕਾਰੀ ਹੋ ਜਾਂਦਾ ਹੈ ਤਾਂ ਗੁਰੂ ਜੀ ਸਿੱਖ ਕੋ ਕਰਮ ਉਪਾਸ਼ਨਾ ਦਾ ਤਿਆਗ ਕਰਾ ਕੇ ਸਿੱਖ ਤੋਂ ਸਿੱਖ ਦੇ ਨਿਜ ਸਰੂਪ ਅੰਤਰਮੁਖੀ ਨਿਧਿਆਸਣ ਦਾ ਅਭਿਆਸ ਕਰਾਉਂਦੇ ਹਨ । ਸੋ ਸਿੱਖ ਦੇ (ਨਿਜ ਸਰੂਪ) ਆਤਮਾਂ ਮੇਂ ਮਾਯਾ ਦੀ ਲੇਸ ਵੀ ਨਹੀਂ, ਤੇ ਨਿਰਾਕਾਰ ਦਾ ਫਲ ਨਿਰਾਕਾਰ ਹੋ ਕੇ ਮੁਕਤ ਹੋ ਜਾਂਦਾ ਹੈ । ਇਸ ਲੇਖ ਦਾ ਪੂਰਾ ਖੁਲਾਸਾ ਅਗੇ ਹੋ ਜਾਵੇਗਾ ।

ਜਨਮ ਸਾਖੀ ਮੈਂ ਲਿਖਿਆ ਹੈ, ਭਾਈ ਅਜਿਤਿਆ, ਜੇ ਸਾਧ ਦੇ ਬਚਨ ਤੇ ਸਿੱਖ ਨੂੰ ਪ੍ਰਤੀਤ ਆ ਜਾਵੇ ਤਾਂ ਸਿੱਖ ਬਿਨਾਂ ਕਮਾਈ ਦੇ ਤਰ ਜਾਂਦਾ ਹੈ ।

ਭਥਾ : ਜਗਿ ਜਨਮੁ ਮਰਨੁ ਭਗਾ ਇਹ ਆਈ ਹੀਐ ਪ੍ਰਤੀਤ ।।
ਹੀਐ ਪਤੀਤ ਆਈ ਜਿਸ ਜਨ ਕੈ ਤਿਨਕੋ ਪਦਵੀ ਉਚ ਭਈ ।।
ਤਜਿ ਮਾਇਆ ਮੋਹੁ ਲੋਭ ਅਰੁ ਲਾਲਚ
ਕਾਮ ਕ੍ਰੋਧ ਕੀ ਬ੍ਰਿਥਾ ਗਈ ।।
ਅਵਲੋਕਿ੍ ਬ੍ਰਹਮ ਭਰਮ ਸਭ ਛੁਟਕਿਆ, ਦਿਬ੍ ਦ੍ਰਿਸਟ ਕਾਰਣ ਕਰਣੰ ।।
ਸਤਿਗੁਰ ਗੁਰਸੇਵ ਅਲਖ ਗਤ ਜਾਕੀ ਸ੍ਰੀ ਰਾਮਦਾਸ ਤਾਰਨ ਤਰਣੰ ।।

ਹੁਣ ਗੁਰੂ ਜੀ ਹੋਰ ਪੁਸ਼ਟੀ ਕਰਦੇ ਹਨ—

ਕਿਆ ਜਪ ਕਿਆ ਤਪ ਕਿਆ-ਬ੍ਰਤ ਪੂਜਾ।। ਜਾਕੈ ਰਿਦੈ ਭਾਉ ਹੈ ਦੂਜਾ ।।
(ਜਾਪ) ਭਜਨ ਚੁਅਖਰਾ, (ਤਾਪ) ਸੇਵਾ (ਆਦਿ ਗ੍ਰੰਥ, ਪੰਨਾ ੨੨੪)

ਤਾਂ ਤੇ ਹੇ ਸਿੱਖ । ਗਿਆਨ ਦੀ ਅਧਿਕਾਰਤਾ ਵਿਚ ਸਾਰੇ ਹੀ ਕਰਮ ਕਾਂਡ ਦਾ ਤਿਆਗ ਗੁਰੂ ਜੀ ਕਰਵਾਉਂਦੇ ਹਨ । ਜੈਸੇ ਗੁਰ ਫੁਰਮਾਨ ਹੈ—

ਤੀਨੋ ਜੁਗ ਤੀਨੋ ਦਿੜੇਂ ਕਲ ਕੇਵਲ ਨਾਮ ਅੰਧਾਰ ।।

(ਆਦਿ ਗ੍ਰੰਥ, ਪੰਨਾ ੩੪੬)

ਤਥਾ : ਕਲ ਜੁਗ ਮਹਿ ਬਹੁ ਕਰਮ ਕਮਾਹਿ, ਨਾ ਰੁਤਿ ਨ ਕਰਮ ਥਾਇ ਪਾਹਿ ॥
ਕਲਜੁਗ ਮੈ ਰਾਮ ਨਾਮੁ ਹੈ ਸਾਰੁ, ਗੁਰਮੁਖਿ ਸਾਚਾ ਲਗੈ ਪਿਆਰ ॥
ਗਿਆਨ ਅੰਜਨ ਸਤਿਗੁਰ ਤੇ ਹੋਇ ॥

ਤਥਾ : ਕਲਜੁਗ ਮਹਿ ਹਰਿ ਜੀਉ ਏਕੁ ਹੋਰ ਰੁਤਿ ਨ ਕਾਈ ॥
ਨਾਨਕ ਗੁਰਮੁਖਿ ਹਿਰਦੈ ਰਾਮ ਨਾਮੁ ਲੇਹੁ ਜਮਾਈ ॥

(ਆਦਿ ਗ੍ਰੰਥ, ਪੰਨਾ ੧੧੩੦)

ਜਿਸਦਾ ਭਾਵ ਹੈ ਕਲਜੁਗ ਵਿਚ ਸਿਰਫ ਕਰਮ ਕਰਨ ਨਾਲ ਜੀਵ ਮੁਕਤ ਨਹੀਂ ਹੋ ਸਕਦਾ । ਕਿਉਂਕਿ ਜੀਆਂ ਦੇ ਹਿਰਦੇ, ਖੰਨਲੀ ਧੋਤੀ ਵਾਂਗ ਮਲੀਨ ਹੋ ਚੁਕੇ ਹਨ, ਜੈਸੇ ਸਰਦੀ ਵਿਚ ਬਸਤਰ ਠੰਡੇ ਪਾਣੀ ਨਾਲ ਸਫੈਦ ਨਹੀਂ ਹੁੰਦੇ, ਗਰਮ ਜਲ ਸੇ ਔਰ ਸਾਬਣ ਸੇ ਮੈਲ ਨਵਿਰਤ ਹੁੰਦੀ ਹੈ । ਗੁਰੂ ਵਾਕ ਹੈ—

ਭਰੀਐ ਮਤਿ ਪਾਪਾ ਕੈ ਸੰਗਿ, ਓਹੁ ਧੋਪੈ ਨਾਵੈ ਕੈ ਰੰਗਿ ॥ (ਜਪੁ ਸਾਹਿਬ)

ਤਾਂ ਤੇ ਕਲਜੁਗ ਵਿਚ ਰਾਮ ਨਾਮ ਹੀ ਸਾਰ ਹੈ । ਰਾਮ ਨਾਮ ਦਾ ਅਰਥ ਆਤਮ ਰਾਮ ਹੈ । ਇਹ ਨਿਰਣਾ ਅਗੇ ਕੀਤਾ ਜਾਏਗਾ । ਤਾਂ ਤੇ ਗੁਰੂ ਦੁਆਰਾ ਆਪਣੇ ਸਰੂਪ ਆਤਮਾਂ ਰਾਮ ਦੀ ਖੋਜ ਕਰੋ । ਇਸ ਆਤਮ ਰਾਮ ਦਾ ਗਿਆਨ ਰੂਪੀ ਸੁਰਮਾਂ ਸਤਿਗੁਰੂ ਤੋਂ ਪ੍ਰਾਪਤ ਹੁਦਾ ਹੈ । ਫਿਰ ਦਿਸਦਾ ਹੈ ਕਿ ਆਤਮ ਰਾਮ ਹੀ ਤਿੰਨਾਂ ਲੋਕਾਂ ਮੇਂ ਰਮਿਆ ਹੋਇਆ ਹੈ, ਕਲਜੁਗ ਮੇਂ ਇਕੋ (ਹਰਿ ਜੀ) ਆਤਮ ਰਾਮ ਹੀ ਵਸੀਲਾ ਹੈ, ਤਾਂ ਤੇ ਗੁਰੂ ਦੁਆਰਾ (ਆਤਮ ਗਿਆਨ) ਹਿਰਦੇ ਵਿਚੋਂ ਆਪਣੇ ਰੂਪ ਦਾ ਸਾਖਿਆਤਕਾਰ ਕਰੋ, ਬ੍ਰਹਮ ਬੇਤੇ ਸੁਆਮੀ ਬ੍ਰਹਮਾ ਨੰਦ ਜੀ ਫੁਰਮਾਉਂਦੇ ਹਨ—

**ਕਬਿੱਤ ॥**

ਚੜੇ ਰਾਤ ਕੇ ਮਝਾਰੀ, ਸਸੀ ਕਲਾ ਸਭ ਧਾਰੀ,
ਅਤੇ ਤਾਰੇ ਗਣ ਭਾਰੀ ਚੜੇ ਤੇਜ ਚਮਕਾਇਕੇ ।
ਗਰਭਣੀ ਆਗ ਜਲੀ ਤਦੰਪ ਨ ਰਾਤ ਟਲੀ,
ਰਾਤ ਤੋ ਨਿਵਾਰੀ ਏਕ ਸੂਰਜ ਨੇ ਆਇਕੇ ।
ਜਪ ਤਪ ਦਾਨ ਕਰੇ ਵਰਤ ਨੇਮ ਆਦਿ ਧਰੇ,
ਤੀਰਥ ਮੇਂ ਜਾਇ ਮਰੇ ਹਿਮ ਗਿਰੀ ਧਾਇਕੇ ।
ਬ੍ਰਹਮਾ ਨੰਦ ਯੌਂ ਬਤਾਵੇ, ਭਰਮ ਇਨ ਤੇ ਨ ਜਾਵੇ,
ਭਰਮ ਤੋ ਪਲਾਵੈ ਏਕ ਗਿਆਨ ਭਾਨੂੰ ਪਾਇਕੇ ।

**ਅਰਥ**—ਰਾਤ ਨੂੰ ਚੌਧਵੀਂ ਦਾ ਚੰਦ ਵੀ ਚੜ੍ਹਿਆ ਅਤੇ ਅਨੇਕਾਂ ਤਾਰੇ ਵੀ ਚਮਕੇ, ਅਨੇਕਾਂ ਲੱਕੜੀ ਦੇ ਢੇਰਾਂ ਨੂੰ ਅੱਗ ਵੀ ਲਾਈ, ਪ੍ਰੰਤੂ ਰਾਤਰੀ ਦੀ ਨਵਿਰ੍ਤੀ ਨਾ ਹੋਈ । ਰਾਤ ਨਵਿਰਤੀ ਤਾਂ ਸੂਰਜ ਨੇ ਹੀ ਕੀਤੀ ਐਸੇ ਹੀ ਕਿਤਨੇ ਹੀ ਜਾਪ, ਸੇਵਾ ਦਾਨ ਕਰੋ, ਵਰਤ ਤੇ

ਨਿਤਨੇਮ ਵੀ ਕਰੇ, ਤੀਰਥ ਯਾਤਰਾ ਵੀ ਕਰੇ, ਹਿਮ ਗਿਰੀ ਪਹਾੜ ਤੇ ਜਾ ਕੇ ਬਰਫ ਮੇਂ ਗਲ ਕੇ ਮਰ ਜਾਉ, ਪ੍ਰੰਤੂ ਬ੍ਰਹਮਾ ਨੰਦ ਜੀ ਕਹਿੰਦੇ ਹਨ ਕਿ ਮਨ ਦਾ ਭਰਮ ਨਹੀਂ ਨਵਿਰਤ ਹੋਵੇਗਾ, ਜੈਸੇ ਸੂਰਜ ਤੋਂ ਬਿਨਾਂ ਰਾਤ ਦੀ ਨਵਿਰਤੀ ਨਹੀਂ ਹੁੰਦੀ ਤੈਸੇ ਹੀ ਆਤਮ ਗਿਆਨ ਰੂਪੀ ਸੂਰਜ ਕੇ ਪ੍ਰਕਾਸ਼ੇ ਬਿਨਾਂ ਭਰਮ ਦੀ ਨਵਿਰਤੀ ਨਹੀਂ ਹੋਵੇਗੀ । ਗੁਰੂ ਵਾਕ ਹੈ—

ਜਬ ਲਗ ਤੂਟੈ ਨਾਹੀ ਮਨ ਭਰਮਾ ਤਬ ਲਗ ਮੁਕਤ ਨ ਕੋਈ ॥

(ਪੰਨਾ ਹੋਰ ਥੇ ਪੜ੍ਹ ਲਵੋਗੇ) ਭਾਵ ਹੈ ਕਿ ਜਬ ਲਗ ਭਰਮ ਦੀ ਨਵਿਰਤੀ ਨਹੀਂ ਹੁੰਦੀ, ਤਬ ਤਕ ਜੀਵ ਮੁਕਤ ਨਹੀਂ ਹੋ ਸਕਦਾ ਕਿਉਂਕਿ ਭਰਮ ਅੰਘਕਾਰ ਰੂਪ ਹੈ, ਔਰ (ਗਿਆਨ) ਪ੍ਰਕਾਸ਼ ਸਰੂਪ ਹੈ, ਗਿਆਨ ਪ੍ਰਕਾਸ਼ ਰੂਪ ਸੇ ਹੀ ਭਰਮ ਰੂਪੀ ਅੰਧਕਾਰ ਦੀ ਨਵਿਰਤੀ ਹੋਏਗੀ । ਕਬੀਰ ਜੀ ਦਾ ਕਥਨ ਹੈ—

ਅੰਧਕਾਰ ਸੁਖਿ ਕਬਹਿ ਨ ਸੋਈ ਹੈ, ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥
ਜਉ ਪੈ ਰਸਨਾ ਰਾਮੁ ਨ ਕਹਿਬੋ, ਉਪਜਤ ਬਿਨਸਤ ਰੋਵਤ ਰਹਿਬੋ ॥

(ਆਦਿ ਗ੍ਰੰਥ, ਪੰਨਾ ੩੨੫)

'ਵੀਚਾਰ ਸਾਗਰ' ਦਾ ਕਰਤਾ ਲਿਖਦਾ ਹੈ—

**ਦੋਹਿਰਾ ॥** ਕਰਮ ਉਪਾਸ਼ਨ ਤੇ ਨਹੀਂ ਜਗ ਨਿਦਾਨ ਤਮ ਨਾਸ਼,
ਅੰਧਕਾਰ ਜਿਮ ਗ੍ਰਹਿਤੇ, ਨੱਸੇ ਨ ਬਿਨ ਪ੍ਰਕਾਸ਼ ॥

ਭਾਵ ਹੈ ਕਰਮ ਉਪਾਸ਼ਨਾ ਸੇ ਜਗ ਦਾ ਕਾਰਨ ਅਗਿਆਨ ਦੂਰ ਨਹੀਂ ਹੋ ਸਕਦਾ । ਜੈਸੇ ਮਕਾਨ ਅੰਦਰ ਹਨੇਰਾ ਹੈ, ਉਹ ਡਾਂਗ ਸੋਟੇ ਰੂਪੀ ਕਰਮ ਸੇ ਨਵਿਰਤ ਨਹੀਂ ਹੋ ਸਕਦਾ, ਕੇਵਲ ਪ੍ਰਕਾਸ਼ ਸੇ ਹੀ ਦੂਰ ਹੋਏਗਾ । ਗੁਰ ਫੁਰਮਾਣ ਹੈ—

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ,
ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ॥

(ਆਸਾ ਦੀ ਵਾਰ ਮਹਲਾ ੨, ਆਦਿ ਗ੍ਰੰਥ, ਪੰਨਾ ੪੬੩)

ਭਾਵ ਹੈ ਕਿ ਚੰਦ ਸੂਰਜ ਬਾਹਰ ਦਾ ਹਨੇਰਾ ਹੀ ਨਵਿਰਤ ਕਰ ਸਕਦੇ ਹਨ, ਅੰਦਰ ਅੰਤਸ਼ਕਰਨ ਦਾ ਅਗਿਆਨ ਅੰਧੇਰਾ ਨਵਿਰਤ ਨਹੀਂ ਕਰ ਸਕਦੇ, ਭਾਵੇਂ ਸੈਂਕੜੇ ਹਜ਼ਾਰਾਂ ਹੀ ਕਿਉਂ ਨਾ ਚੜ੍ਹ ਪੇਣ ? ਅੰਤਸ਼ਕਰਨ ਦਾ ਅਗਿਆਨ ਰੂਪੀ ਹਨੇਰਾ ਪੂਰਨ ਸਤਿਗੁਰੂ ਹੀ ਗਿਆਨ ਕਰਾ ਕੇ ਨਵਿਰਤ ਕਰੇਗਾ । ਫਿਰ ਅਗਿਆਨ ਦਾ ਹਨੇਰਾ ਨਹੀਂ ਹੋਵੇਗਾ ।

ਇਕ ਹੋਰ ਠੋਸ ਪ੍ਰਮਾਣ ਇਸ ਵਿਸ਼ੇ ਪਰ ਗੁਰਬਾਣੀ ਵਿਚੋਂ ਦੇਂਦਾ ਹਾਂ ਜੋ ਕੇਵਲ ਕਰਮ ਉਪਾਸ਼ਨਾ ਤੋਂ ਮੁਕਤੀ ਹੁੰਦੀ ਦਾ ਖੰਡਨ ਕਰਦਾ ਹੈ ।

**ਯਥਾ :** ਹਰਿ ਬਿਨੁ ਅਵਰ ਕਿਰਿਆ ਬਿਰਥੇ,
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥ ਰਹਾਉ ॥
ਵਰਤ ਨੇਮ ਸੰਜਮ ਮਹਿ ਰਹਿਤਾ ਤਿਨ ਕਾ ਆਢੁ ਨ ਪਾਇਆ ॥

ਆਗੈ ਚਲਣ ਅਉਰ ਹੈ ਭਾਈ ਊਂਹਾਂ ਕਾਮਿ ਨਆਇਆ ॥
ਤੀਰਥ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰੁ ਨ ਪਾਵੈ ॥
ਊਹਾ ਕਾਮਿ ਨ ਆਵੈ ਇਹ ਬਿਧ ਓਹ ਲੋਗ ਨਹੀ ਪਤੀਆਵੈ ॥
ਚਤੁਰੁ ਬੇਦ ਮੁਖਬਚਨੀ ਉਚਰੈ ਆਗੈ ਮਹਲੁ ਨ ਪਾਈਐ ॥
ਬੂਝੈ ਨਾਹੀ ਏਕ ਸੁਧਾਖਰੁ ਓਹ ਸਗਲੀ ਝਾਖ ਝਖਾਈਐ ॥
ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰਗਰਾਮੀ ॥
ਗੁਰ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥

ਇਹ ਗੁਰਬਾਣੀ ਵਿਚ ਪਿਓਰ ਵੇਦਾਂਤ ਹੈ, ਕਿ ਜੇ ਆਪਣੇ ਸਰੂਪ ਦੀ ਪ੍ਰਾਪਤੀ ਨਹੀਂ ਤਾਂ ਕੇਵਲ ਕਰਮ ਉਪਾਸ਼ਨਾ ਬਿਅਰਥ ਹੈ । (ਜਪ) (ਤਪ) ਸ਼ੁਭ ਕਰਮ ਇਹ ਉਰੇ ਹੀ ਲੁਟੇ ਜਾਂਦੇ ਹਨ । ਇਥੇ ਗੁਰੂ ਜੀ ਦਾ ਇਹ ਭਾਵ ਹੈ ਕਿ ਜੇ ਜ਼ਿਮੀਂਦਾਰ ਦੀ ਕਣਕ ਦਾ ਫਸਲ ਬਹੁਤ ਚੰਗਾ ਹੈ, ਸਿੱਟਾ ਭੀ ਨਿਕਲ ਆਇਆ ਹੈ ਪਰ ਉਸ ਮੇਂ ਦਾਣਾ ਨਹੀਂ ਬਣਿਆਤਾਂ ਨਾੜ ਵੀ ਅਤੇ ਸਿੱਟਾ ਵੀ ਤੂੜੀ ਹੀ ਰਹਿ ਗਈ । ਜ਼ਿਮੀਂਦਾਰ ਨੂੰ ਖਾਣ ਨੂੰ ਕੁਝ ਨਾ ਮਿਲਿਆ । ਅਗੇ ਗੁਰੂ ਜੀ ਕਹਿੰਦੇ ਹਨ, ਸੰਜਮ ਵਰਤ ਨੇਮ ਦੀ ਦਮੜੀ ਵੀ ਕੀਮਤ ਨਾ ਪਈ ਕਿਉਂਕਿ ਅਗੇ ਦੀ (ਮਰਯਾਦਾ) ਵਿਧਾਨ ਹੋਰ ਹੈ, ਓਥੋਂ ਦੇ ਲੋਕ ! ਯਮ ਤੇ ਉਸ ਦੇ ਦੂਤ ਕੇਵਲ ਕਰਮ ਕਾਂਡ ਤੇ ਨਹੀਂ ਪਤੀਜਦੇ ਭਾਵੇਂ ਚਤੁਰ ਵੇਦ ਮੂੰਹ ਜ਼ਬਾਨੀਂ ਉਚਾਰਨ ਕਰੇ, ਅਗੇ ਜਾ ਕੇ ਉਸ ਦੇ ਨਿਜ ਘਰ ਦੀ ਪ੍ਰਾਪਤੀ ਨਹੀਂ ਹੁੰਦੀ । ਕਿਉਂਕਿ ਜੇ ਇਕ (ਸ਼ੁੱਧ ਅਖੱਰ) ਆਪਣੇ ਕਾਰਨ ਸਰੂਪ ਨੂੰ ਨਹੀਂ ਬੁਝਿਆ ਤਾਂ ਉਸਦਾ ਸਾਰਾ ਕੀਤਾ ਝਖ ਹੀ ਮਾਰਿਆ ਹੈ । ਹੁਣ ਗੁਰੂ ਜੀ ਆਪਣੀ ਰਾਇ ਦੇਂਦੇ ਹਨ, ਕਿ ਮੇਰਾ ਇਹੁ ਬੀਚਾਰੁ ਹੈ ਜੋ ਇਸਨੂੰ ਕਮਾਵੇਗਾ, ਉਸਦਾ ਪਾਰ ਉਤਾਰਾ ਹੋਏਗਾ ।

(**ਨੋਟ**—ਕਈ ਸੱਜਣ ਉਪਰ ਜੋ ਪੰਗਤੀ ਆਈ ਹੈ, 'ਊਹਾ ਕਾਮ ਨ ਆਵੈ ਇਹ ਬਿਧ ਓਹ ਲੋਗ ਨਹੀ ਪਤੀਆਵੈ' ਦਾ ਪਾਠ 'ਓਹ ਲੋਗਨ ਹੀ ਪਤੀਆਵੈ' ਕਰਦੇ ਹਨ, ਬੇਨਤੀ ਹੈ ਕਿ ਸਹੀ ਪਾਠ ਪ੍ਰਕਰਣ ਅਨੁਸਾਰ ਹੀ ਹੁੰਦਾ ਹੈ । ਇਸ ਸ਼ਬਦ ਮੇਂ 'ਓਰੈ ਮੂਸੈ, ਆਗੈ ਚਲਣ, ਊਹਾ ਕਾਮ ਨ ਆਵੈ, ਫਿਰ ਆਗੈ ਫਿਰ ਊਹਾ, ਫਿਰ ਓਹ ਲੋਗ ਨਹੀ ਪਤੀਆਵੈ ਛੇ ਵਾਰੀ ਆਇਆ ਹੈ । ਇਸ ਵਾਸਤੇ ਮੇਰੀ ਤੁਛ ਬੁਧੀ ਅਨੁਸਾਰ ਸਹੀ ਪਾਠ 'ਓਹ ਲੋਗ ਨਹੀ ਪਤੀਆਵੈ' ਹੀ ਸਹੀ ਹੈ । ਅਗੇ ਗੁਰੂ ਹੀ ਜਾਣੇ । ਮੇਰਾ ਤਾਂ ਸੁਝਾ ਹੀ ਹੈ, ਜ਼ਿਦ ਨਹੀਂ । ਪਾਠ ਕਿਵੇਂ ਕਰ ਲਉ । ਸਿਧਾਂਤ ਕਰਮ ਦਾ ਖੰਡਨ ਹੀ ਹੈ ।)

ਸਾਰ ਸਾਰੇ ਸ਼ਬਦ ਦਾ ਇਹੇ ਹੀ ਹੈ ਕਿ ਗਿਆਨ ਤੋਂ ਬਗੈਰ ਕੇਵਲ ਕਰਮ ਕਾਂਡ ਉਪਾਸ਼ਨਾ ਕਾਂਡ ਸੇ ਕੇਵਲ ਮੁਕਤੀ ਨਹੀਂ ਹੋ ਸਕਦੀ ।

ਗੁਰੂ ਜੀ ਦਾ ਵਿਚਾਰ ਇਹ ਹੈ ਕਿ 'ਗੁਰ ਸੇਵਹੁ' ਭਾਵ ਗੁਰੂ ਜੀ ਦੀ ਸੇਵਾ ਕਰੋ=ਸੇਵਨ ਕਰੋ । (ਨਾਮ ਧਿਆਵਹੁ) ਭਾਵ (ਆਤਮ ਚਿੰਤਨ ਕਰੋ, ਤਿਆਗਹੁ ਮਨਹੁ ਗੁਮਾਨੀ ॥) ਮਨ

ਦੇ ਅਸ਼ੁੱਧ ਅਹੰਕਾਰ ਹਉਮੈਂ ਦਾ ਤਿਆਗ ਕਰੋ ।

**ਸ਼ੰਕਾ**—ਏਥੇ ਨਾਮ ਧਿਆਵਹੁ ਦਾ ਅਰਥ ਆਤਮ ਚਿੰਤਨ ਕਿਉਂ ਕੀਤਾ ਹੈ ? ਨਾਮ ਜਪਹੁ ਕਿਉਂ ਨਹੀਂ ਕੀਤਾ ?

**ਉੱਤਰ**—ਨਾਮ ਜਪਹੁ ਦਾ ਅਰਥ ਵੀ ਆਤਮ ਚਿੰਤਨ ਹੀ ਹੈ । (ਨਾਮ ਦਾ ਅਰਥ ਨਾਮੀ ਹੈ, ਜਪਹੁ ਦਾ ਅਰਥ ਜਾਣੋ ਹੈ) ਭਜਨ ਚੁਅੱਖਰਾ ਨਹੀਂ ਹੈ । ਏਥੇ ਗੁਰੂ ਦਾ ਰਹੱਸ ਭਾਵ ਜਹਤੀ ਲਕਸ਼ਣਾ ਸੇ ਨਾਮ ਦੇ ਨਾਮੀ ਕੋ ਲੈਣਾ ਹੈ । ਕਿਉਂਕਿ ਚੁਅਖਰਾ ਜਾਪ ਦਾ ਨਿਰਣਾ (ਜਪ ਤਪ ਸੰਜਮ ਕਰਮ ਕਮਾਣੇ) ਕਹਿਕੇ ਕਰ ਚੁਕੇ ਹਾਂ । ਜਪ ਤਪ ਮਨ ਦੀ ਇਕਾਗਰਤਾ ਦਾ ਵਸੀਲਾ ਹੈ, ਆਤਮ ਗਿਆਨ ਦਾ ਨਹੀਂ । ਕਿਉਂਕਿ ਇਸ ਸਾਰੇ ਸ਼ਬਦ ਦਾ ਆਸ਼ਾ ਗਿਆਨ ਕਾਂਡ ਹੈ, ਇਸ ਲੀਏ ਨਾਮ ਦਾ ਅਰਥ ਨਾਮੀ ਜਹਤੀ ਲਕਸ਼ਣਾ ਸੇ ਲੈਣਾ ਪਵੇਗਾ । ਇਸਦਾ ਅਰਥ ਉਪਾਸ਼ਨਾ ਨਹੀਂ ਬਣਦਾ । ਏਥੇ ਨਾਮ ਦਾ ਅਰਥ (ਨਾਮੀ) ਸਾਖੀਆਤਮਾਂ ਹੈ । ਇਹਨਾਂ ਗੁਰ ਪ੍ਰਮਾਣਾਂ ਸੇ ਸਿੱਧ ਕਰਦਾ ਹਾਂ—

**ਯਥਾ :** ਦੇਹੀ ਅੰਦਰਿ ਨਾਮੁ ਨਿਵਾਸੀ ਆਪੇ ਕਰਤਾ ਹੈ ਅਬਿਨਾਸੀ,
ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ ।।
(ਆਦਿ ਗ੍ਰੰਥ, ਪੰਨਾ ੧੦੨੬)

ਚੁਅਖਰਾ ਭਜਨ ਤਾਂ ਬਾਹਰਮੁਖੀ ਭਗਤੀ ਹੈ, ਦੇਹੀ ਦੇ ਅੰਦਰਲੇ ਨਾਮ ਦਾ ਅਰਥ ਤਾਂ, ਨਾਮ ਦਾ ਨਾਮੀ ਹੀ ਲੈਣਾ ਪਵੇਗਾ, ਕਿਉਂਕਿ ਜਿਸਨੂੰ ਅੰਦਰਲਾ ਨਾਮ ਕਿਹਾ ਹੈ, ਉਹ ਜਪਣ ਵਾਲਾ ਨਾਮ ਤਾਂ ਹੈ ਨਹੀਂ, ਉਹ ਰਸਨਾ ਦਾ ਵਿਸ਼ਾ ਤਾਂ ਹੈ ਨਹੀਂ, ਉਹ ਤਾਂ ਅਨੁਭਵ ਦਾ ਵਿਸ਼ਾ ਹੈ ਤੇ ਜਾਨਣ ਯੋਗ ਹੈ । ਤੇ (ਨਾਮ) ਸਾਖੀਆਤਮਾਂ ਹੈ, ਤੇ ਉਹ ਆਪੇ ਕਰਤਾ ! ਭਾਵ ਹੈ ਕਿ ਉਹ ਕਿਸੇ ਦਾ ਕੀਤਾ ਨਹੀਂ ਤੇ ਉਹ ਅਬਿਨਾਸੀ ਹੈ । ਉਹ ਜੀਓ ਨਾ ਮਰਦਾ ਹੈ, ਨਾ ਉਸਨੂੰ ਕੋਈ ਮਾਰ ਸਕਦਾ ਹੈ, ਓਹ (ਸਬਦ) ਬ੍ਰਹਮਾਤਮਾ ਅੰਦਰ ਵਾਲਾ, ਮਨ ਇੰਦਰਿਆਂ ਦਾ ਦ੍ਰਿਸ਼ਟਾ ਹੈ ! ਤੇ ਆਪਣੀ (ਰਜ਼ਾ) ਹੁਕਮ ਵਿਚ ਮਨ ਇੰਦਰਿਆਂ ਕੋ ਚਲੌਂਦਾ ਹੈ ਸੱਤਾ ਦੇ ਕੇ।

**ਤਥਾ :** ਇਸੁ ਕਾਇਆ ਅੰਦ੍ਰਿ ਨਾਮ ਨਉ ਨਿਧਿ ਪਾਈਐ
ਗੁਰ ਕੈ ਸਬਦਿ ਵੀਚਾਰਾ ।। (ਆਦਿ ਗ੍ਰੰਥ, ਪੰਨਾ ੭੫੪)

**ਅਰਥ**—ਇਸ ਸੂਖਮ ਸਰੀਰ ਵਿਚ (ਨਾਮ) ਸਾਖੀ ਆਤਮਾਂ ਨੌ ਨਿਧੀਆਂ ਦਾ ਦਾਤਾ ਹੈ ਪ੍ਰੰਤੂ ਪਾਇਆ ਗੁਰੂ ਕੇ (ਸਬਦ) ਮਹਾਂਵਾਕ ਕੀ ਵੀਚਾਰ ਸੇ ਜਾਂਦਾ ਹੈ ।

**ਤਥਾ :** ਨਾਮੇ ਤੇ ਸਭਿ ਉਪਜੇ ਭਾਈ ਨਾਇ ਵਿਸਰਿਐ ਮਰਿ ਜਾਇ ।।
ਅਗਿਆਨੀ ਜਗਤੁ ਅੰਧੁ ਹੈ ਭਾਈ ਸੂਤੇ ਗਏ ਮੁਹਾਇ ।।
(ਆਦਿ ਗ੍ਰੰਥ, ਪੰਨਾ ੬੦੩)

ਨਾਮ ਦਾ ਅਰਥ ਸਰਗੁਣ ਨਿਰਗੁਣ ਪ੍ਰਮਾਤਮਾ ਹੈ, ਯਾਨੀ ਸਰਗੁਣ ਨਿਰਗੁਣ ਦੋਵੇਂ ਨਾਮੀ ਹੈ ਤੇ ਨਾਮ ਦੁਆਰਾ ਦੋਨੋਂ ਕੀ ਪ੍ਰਾਪਤੀ ਹੁੰਦੀ ਹੈ । (ਨਰਾਇਣ ਹਰੀ ਵਿਚੋਂ ਧੰਨਵਾਦ

ਸਹਿਤ ਲਿਆ ਗਿਆ ਹੈ) ।

**ਤਥਾ :** ਨਾਮ ਕੇ ਧਾਰੇ ਸਗਲੇ ਜੰਤ ।। ਨਾਮ ਕੇ ਧਾਰੇ ਖੰਡ ਬ੍ਰਹਮੰਡ ।।

(ਆਦਿ ਗ੍ਰੰਥ, ਪੰਨਾ ੨੮੪)

ਇਹ ਸਾਰਾ ਸ਼ਬਦ ਨਾਮ ਦਾ ਅਰਥ ਨਾਮੀ ਹੀ ਸਿੱਧ ਕਰਦਾ ਹੈ । ਜੇ ਏਥੇ ਨਾਮ ਦਾ ਅਰਥ ਚੁਅਖਰਾ ਜਾਪ ਕਰੀਏ ਤੇ ਫਿਰ ਚੁਅਖਰੇ ਭਜਨ ਨੇ ਤਾਂ ਜਗ ਰਚਨਾ ਖੰਡ ਬ੍ਰਹਮੰਡ (ਧਾਰੇ) ਧਾਰਨ ਨਹੀਂ ਕੀਤੇ, ਓਹ ਤੇ ਮੰਤਰ ਹੈ ਸਰਗੁਣ ਗੁਰੂ ਦਾ। ਕਿਉਂਕਿ ਇਸ ਮੰਤਰ ਦਾ ਜਾਪ ਬਾਰ ਬਾਰ ਵਾਹਿਗੁਰੂ ਵਾਹਿਗੁਰੂ, ਗੁਰੂ ਨੂੰ ਹੀ ਧੰਨ ਗੁਰੂ ਬਿਅੰਤ ਗੁਰੂ ਕਹਿੰਦੇ ਹਾਂ। ਤੇ ਧਿਆਨ ਵੀ ਗੁਰੂ ਸਰੂਪ ਦਾ ਹੀ ਧਾਰੀਦਾ ਹੈ ।

ਬਿਨ ਗੁਰ ਹੋਰ ਧਿਆਨ ਹੈ ਸਭ ਦੂਜਾ ਭਾਉ ।। (ਭਾਈ ਗੁਰਦਾਸ ਜੀ)

ਗੁਰ ਪ੍ਰਮਾਣ—

ਗੁਰ ਕੇ ਚਰਨ ਰਿਦੈ ਲੈ ਧਾਰਹੁ ।।

**ਤਥਾ :** ਗੁਰ ਕੀ ਮੂਰਤ ਮਨ ਮਹਿ ਧਿਆਨ ।।

**ਅਰਥ—** (ਨਾਮੈ ਤੇ) ਪ੍ਰਮੇਸ਼ਰ ਤੇ ਹੀ ਸਭ ਜੀਵ ਉਪਜਦੇ ਹਨ । ਪ੍ਰਮੇਸ਼ਰ ਵਿਸਰਿਆਂ ਜੀਆਂ ਨੂੰ ਜਨਮ ਮਰਨ ਹੁੰਦਾ ਹੈ । ਇਹ ਜਗਤ ! ਅਗਿਆਨਤਾ ਵਿਚ ਅੰਧਾ ਹੈ, ਅਗਿਅਨਤਾ ਵਿਚ ਸੁਤਾ ਹੋਇਆ ਲੁਟੀਂਦਾ ਜਾਂਦਾ ਹੈ । ਇਉਂ ਨਾਮ ਦਾ ਅਰਥ ਆਤਮ ਰਾਮ ਸਿੱਧ ਹੋ ਗਿਆ। ਗੁਰਬਾਣੀ ਵਿਚ ਰਾਮ ਨਾਮ ਦਾ ਅਰਥ ਵੀ ਆਤਮ ਰਾਮ ਹੈ । ਜਿਵੇਂ ਕਿ—

ਰਾਮ ਨਾਮ ਧਨੁ ਹੈ ਰਿਦ ਅੰਤਰਿ ਧਨੁ ਗੁਰ ਸਰਨਾਈ ਪਾਵੈਗੋ ।।
ਨਾਨਕ ਦਇਆ ਦਇਆ ਕਰਿ ਦੀਨੀ ਦੁਖੁ ਦਾਲਦੁ ਭੰਜਿ ਸਮਾਵੈਗੋ ।।

(ਆਦਿ ਗ੍ਰੰਥ, ਪੰਨਾ ੧੩੧੧)

ਰਾਮ ਨਾਮ ਦਾ ਭਾਵ ਹੈ, ਨਾਮ ਦਾ ਅਰਥ ! ਆਤਮਾ, ਔਰ ਨਾਲ ਰਾਮ ਮਿਲਾ ਕੇ ਆਤਮ ਰਾਮ ਹੋ ਗਿਆ । ਏਥੇ ਅਨਵੈ ਅਰਥ ਹੈ,

**ਤਥਾ :** ਰਾਮ ਨਾਮੁ ਉਰ ਮੈ ਗਹਿਓ ਜਾਕੈ ਸਮ ਨਹੀ ਕੋਇ,
ਜਿਹ ਸਿਮਰਤ ਸੰਕਟ ਮਿਟੈਦਰਸੁ ਤੁਹਾਰੋ ਹੋਇ ।।

(ਆਦਿ ਗ੍ਰੰਥ, ਪੰਨਾ ੧੪੨੯)

ਰਾਮ ਨਾਮ ਦੇ ਪਹਿਲੇ ਪ੍ਰਮਾਣ ਦਾ ਅਰਥ ਗੁਰੂ ਜੀ ਸੰਬੋਧਨ ਕਰਦੇ ਹਨ ਕਿ (ਆਤਮ ਧਨ) ਤੇਰਾ ਨਿਜੀ ਧਨ=ਆਪਣਾ ਆਪ ਹਿਰਦੇ ਵਿਚ ਹੈ, ਪ੍ਰੰਤੂ ਭਾਵੇਂ ਓਹ ਤੇਰਾ ਆਪਣਾ ਆਪ ਹੈ, ਫਿਰ ਵੀ ਗੁਰੂ ਕੀ ਸ਼ਰਣ ਲੈ ਕੇ ਹੀ ਪ੍ਰਾਪਤ ਹੋਵੇਗਾ । ਦੂਸਰੇ ਪ੍ਰਮਾਣ ਦਾ ਅਰਥ ਹੈ, ਤੇਰਾ ਵਾਸਤਵ (ਕਾਰਣ) ਸਰੂਪ ਆਤਮ ਰਾਮ ਉਸਨੂੰ ਹਿਰਦੇ ਵਿਚੋਂ ਪਕੜ ਭਾਵ ਪ੍ਰਾਪਤ ਕਰ, ਜਿਸਦੇ ਬਰਾਬਰ ਹੋਰ ਕੁਝ ਵੀ ਨਹੀਂ । ਜਿਸ ਦੇ ਚਿੰਤਨ ਕੀਤਿਆਂ ਸਾਰੇ ਹੀ ਸੰਕਟ ਮਿਟ ਜਾਂਦੇ ਹਨ ਅਤੇ ਤੇਰੇ ਆਪਣੇ ਆਪ ਦਾ ਦਰਸ਼ਨ ਹੋ ਜਾਂਦਾ ਹੈ । ਏਥੇ ਗੁਰੂ ਜੀ ਜੀਵ

ਕੋ ਸੰਬੋਧਨ ਕਰ ਰਹੇ ਹਨ—ਜੈਸੇ ਮਕਾਨ ਮੇਂ ਘੜਾ ਟੁਟੇ ਤਾਂ ਘੜੇ ਦਾ ਆਕਾਸ਼ (ਮਠ) ਮਕਾਨ ਦੇ ਆਕਾਸ਼ ਮੇਂ ਹੀ ਮਿਲੇਗਾ ਕਿ ਮਹਾਂ ਆਕਾਸ਼ ਮੇਂ ? ਤੈਸੇ ਜੀਵ ਅੰਦਰ ਹੈ । ਅੰਦਰਲੇ (ਰੱਬ) ਆਤਮਾਂ ਮੇਂ ਹੀ ਮਿਲ ਕੇ ਮੁਕਤ ਹੋਵੇਗਾ, ਤੇ ਉਹ ਆਤਮਾ ਹੀ,

ਆਪਣਾ ਰਾਮ ਨ ਚੀਨੋ ਖਿਨੂਆ, ਜੋ ਪ੍ਰਾਈ ਸੋ ਅਪਨੀ ਮਨੂਆ ।।

(ਆਦਿ ਗ੍ਰੰਥ, ਪੰਨਾ ੭੧੫)

ਕਬੀਰ ਜੀ ਦਾ ਕਥਨ ਹੈ—

ਅਬ ਮੈ ਰਾਮੁ ਅਪਨਾ ਕਰ ਜਾਨਿਆ, ਸਹਜ ਸੁਭਾਇ ਮੇਰਾ ਮਨੁ ਮਾਨਿਆ ।।

(ਆਦਿ ਗ੍ਰੰਥ, ਪੰਨਾ ੩੨੭)

**ਤਥਾ :** ਰਾਮ ਨਾਮ ਹੈ ਜੋਤ ਸਬਾਈ, ਗੁਰਮੁਖਿ ਆਪੇ ਅਲਖ ਲਖਈਆ ।।

(ਆਦਿ ਗ੍ਰੰਥ, ਪੰਨਾ ੮੩੩)

**ਅਰਥ**—ਆਤਮ ਰਾਮ ਹੀ ਜੋਤ ਸਰੂਪ ਹੋ ਕੇ ਸਭ ਮੇਂ ਰਮਿਆ ਹੋਇਆ ਹੈ । ਆਪੇ ਹੀ ਆਪਣੇ ਅਲਖ ਸਰੂਪ ਨੂੰ ਗੁਰੂ ਦੁਆਰਾ ਲਖਦਾ ਹੈ, ਹੁਣ ਇਕੋ ਪ੍ਰਮਾਣ ਨਾਲ ਹੀ ਇਸ ਦੀ ਪੁਸ਼ਟੀ ਕਰ ਦੇਂਦਾ ਹਾਂ । ਜੇ ਕੋਈ ਕਹੇ ਕਿ ਆਤਮਾਂ ਸਰਬ ਵਿਆਪਕ ਨਹੀਂ, ਸਰਬ ਵਿਆਪਕ ਸ਼ਬਦ ! ਬ੍ਰਹਮ ਤੇ ਢੁਕਦਾ ਹੈ ਤਾਂ ਫਿਰ ਪੜ੍ਹੋ—

**ਯਥਾ :** ਆਤਮ ਰਾਮ ਰਵਿਆ ਸਭ ਅੰਤਰਿ ਕਤ ਆਵੈ ਕਤ ਜਾਈ ਸੰਤਹੁ ।।
ਆਦਿ ਜੁਗਾਦੀ ਹੈ ਭੀ ਹੋਸੀ ਸਭ ਜੀਆਂ ਕਾ ਸੁਖਦਾਈ ਸੰਤਹੁ ।।

(ਆਦਿ ਗ੍ਰੰਥ, ਪੰਨਾ ੯੧੬)

ਗੁਰੂ ਜੀ ਕਹਿੰਦੇ ਹਨ ਕਿ ਆਤਮ ਰਾਮ ਹਰ ਵਸਤੂ ਮੇਂ ਰਮਿਆ ਹੋਇਆ ਹੈ । ਜਬ ਸਭ ਮੇਂ ਰਮਿਆ ਹੋਇਆ ਹੈ ਤਬ ਉਸਨੇ ਕਿਥੋਂ ਆਉਣਾ ਹੈ ਤੇ ਕਿਥੇ ਜਾਣਾ ਹੈ ? ਉਹ ਆਦਿ ਮੇਂ ਭੀ ਸੀ, ਫਿਰ ਜੁਗ ਚਲੇ, ਫਿਰ ਭੀ ਸੀ ਅਤੇ ਹੁਣ ਵੀ ਹੈ ਅਤੇ ਅਗੇ ਨੂੰ ਵੀ ਹੋਸੀ । ਉਹ ਸਭ ਜੀਆਂ ਕਾ ਸੁਖ ਸਰੂਪ ਹੈ । ਇਸ ਵਾਕ ਤੋਂ ਸਿੱਧ ਹੋ ਗਿਆ ਕਿ ਆਤਮਾਂ ਬ੍ਰਹਮ ਹੀ ਹੈ ਅਤੇ ਸਰਬ ਵਿਆਪਕ ਹੈ ਅਤੇ ਜੀਵ ਦੀ ਮੁਕਤੀ ਅੰਦਰਲੇ ਬ੍ਰਹਮਾਤਮਾਂ ਦੇ ਸੰਪਰਕ ਸੇ ਹੀ ਹੁੰਦੀ ਹੈ । ਅਤੇ (ਅੰਦਰਲੇ ਬ੍ਰਹਮ) ਆਤਮਾਂ ਦਾ ਹੀ ਨਾਮ ਸਾਖੀ ਆਤਮਾਂ ਹੈ ਜੋ ਬ੍ਰਹਮ ਔਰ ਸਾਖੀਆਤਮਾਂ ਮੇਂ ਫਰਕ ਸਮਝਦਾ ਹੈ, ਉਸ ਪੁਰਸ਼ ਨੂੰ ਹੀ ਅਗਿਆਨੀ ਕਿਹਾ ਜਾਂਦਾ ਹੈ । ਕਿਉਂਕਿ ਉਹ ਆਪਣੇ ਵਾਸਤਵ ਸਰੂਪ ਤੋਂ ਅਗਿਆਨੀ ਹੈ ਅਤੇ ਉਹ ਭੇਦਵਾਦੀ ਹੈ ।

**ਸ਼ੰਕਾ**—ਕਿਹੜੇ ਮਹਾਂ ਵਾਕ ਦੀ ਵਿਚਾਰ ਸੇ ?

**ਉੱਤਰ**—ਗੁਰਬਾਣੀ ਮੇਂ ਜੋ ਗੁਰੂ ਜੀ ਨੇ ਨਿਜੀ ਗਿਆਨ ਜ਼ਾਹਰ ਕੀਤਾ ਹੈ, ਉਹ ਮਹਾਂ ਵਾਕ ਹਨ । ਦੂਜੇ ਅਵਾਂਤਰ ਵਾਕ ਹਨ ਜੋ ਤ੍ਰੈਗੁਣੀ ਬਾਣੀ ਹੈ । ਤ੍ਰੈਗੁਣੀ ਬਾਣੀ ਜਿਤਨੀ ਵੀ ਹੈ, ਉਹ ਗੁਰੂ ਜੀ ਦਾ ਆਪਣਾ ਆਸ਼ਾ ਨਹੀਂ, ਉਹ ਸਿੱਖ ਦੇ ਮਨ ਦੇ ਭਰਮ ਦਾ ਹੀ ਅਨੁਵਾਦ ਕੀਤਾ ਹੋਇਆ ਹੈ । ਜੈਸੇ ਕਿ ਸਿੱਖ ਸ਼ੰਕਾ ਕਰੇ, ਕਿ ਹੇ ਮੇਰੇ ਗੁਰਦੇਵ ਜੀਓ ਕਿ ਇਹ ਮਹਾਂ

ਦੁਖ ਰੂਪ ਸੰਸਾਰ ਕਿਵੇਂ ਪੈਦਾ ਹੁੰਦਾ ਹੈ ? ਅਤੇ ਇਸਦੀ ਨਵਿਰਤੀ ਕਿਵੇਂ ਹੁੰਦੀ ਹੈ ? ਤਾਂ ਗੁਰੂ ਜੀ ਆਪਣੇ ਸ੍ਵੈ ਪ੍ਰਕਾਸ਼ ਸਰੂਪ ਕਾ ਉਪਦੇਸ਼ ਕਰਨ ਵਾਸਤੇ ਪਹਿਲੇ ਆਪਣੇ ਗਿਆਨ ਕੋ ਛਿਪਾ ਕੇ ਸਿੱਖ ਦੇ ਭਰਮ ਦਾ ਅਨੁਵਾਦ ਕਰਦੇ ਹਨ । ਭਰਮ ਦੂਰ ਕਰਨ ਵਾਸਤੇ ਸਿੱਖ ਨੂੰ ਕਹਿੰਦੇ ਹਨ ਕਿ ਹੇ ਸਿੱਖ ! ਬ੍ਰਹਮ ਕੇ ਕਿਸੇ ਅੰਸ਼ ਮਾਤਰ ਮੇਂ ਇਕ ਅਗਿਆਨ ਸ਼ਕਤੀ ਹੈ, ਤਿਸ ਅਗਿਆਨ ਸ਼ਕਤੀ ਨੇ ਜੀਵ , ਈਸ਼ਵਰ ਔਰ ਜਗਤ ਕੀ ਕਲਪਣਾ ਕੀਤੀ ਹੈ । ਉਸ ਭਰਮ ਸੇ ਜਗਤ ਮੇਂ ਜੀਵ ਚਉਰਾਸੀ ਲਖ ਜੂਨੀਆਂ ਮੇਂ ਭਰਮਦਾ ਹੈ । ਔਰ ਜਗਤ ਕੀ ਉਤਪਤੀ ਵੇਦਾਂ ਸਿਮ੍ਰਤੀਆਂ ਮੇਂ ਪੰਜ ਤਤਾਂ ਤੋਂ ਹੋਈ ਲਿਖੀ ਹੈ । ਸੋ ਵੇਦਾਂ ਸਿਮ੍ਰਤੀਆਂ ਮੇਂ ਭਰਮੀ ਪੁਰਸ਼ ਕੀ ਦ੍ਰਿਸ਼ਟੀ ਕਾ ਅਨੁਵਾਦ ਕੀਤਾ ਹੈ, ਸੋ ਜਗ ਕੇ ਨਿਸ਼ੇਧ ਵਾਸਤੇ ਕੀਤਾ ਹੈ । ਵੇਦਾਂ ਸਿਮ੍ਰਤੀਆਂ ਕੇ ਕਰਤਾ ਨੇ ਆਪਣੀ ਦ੍ਰਿਸ਼ਟੀ ਸੇ ਨਹੀਂ ਕੀਤਾ ਕਿਉਂਕਿ ਉਸਦੀ ਦ੍ਰਿਸ਼ਟੀ ਮੇਂ ਤਾਂ ਜਗ ਹੈ ਹੀ ਨਹੀਂ । ਫਿਰ ਸਿੱਖ ਪੁਛਦਾ ਹੈ ਕਿ ਇਸ ਦੁਖ ਰੂਪ ਸੰਸਾਰ ਦੀ ਨਵਿਰਤੀ ਕਿਵੇਂ ਹੋਵੇਗੀ? ਤਾਂ ਤੱਤ ਵੇਤਾ ਗੁਰੂ ਜੀ ਕਹਿੰਦੇ ਹਨ ਕਿ ਹੇ ਸਿੱਖ ! ਇਹ ਜਗਤ ਜਾਗ੍ਰਤ ਸਮੇਂ ਦਾ ਜੋ ਤੈਨੂੰ ਦਿਸ ਰਿਹਾ ਹੈ, ਇਹ ਸੁਪਨੇ ਮੇਂ ਨਹੀਂ ਹੋਵੇਗਾ । ਸੁਪਨਾ ਅਰ ਜਾਗਰਤ ਜਗਤ ਸੁਖਪਤੀ ਮੇਂ ਦੋਵੇਂ ਹੀ ਨਹੀਂ ਹੁੰਦੇ । ਕੇਵਲ ਇਸ ਜਗਤ ਕਾ ਕਾਰਣ ਰੂਪ ਇਕੋ ਅਵਿਦਿਆ ਹੀ ਰਹਿ ਜਾਂਦੀ ਹੈ । ਔਰ ਨਿਰਵਿਕਲਪ ਅਵਸਥਾ ਰੂਪ ਸਮਾਧੀ ਮੇਂ ਸਾਰੇ ਹੀ ਕਾਰਣ ਕਾਰਜ ਕਾ ਖਾਤਮਾ ਹੋ ਜਾਂਦਾ ਹੈ । ਇਸ ਲਈ ਤੂੰ ਨਿਰਵਿਕਲਪ ਹੋ ਕੇ ਦੇਖ, ਫੇਰ ਕਹਿਣਾ ਕਿ ਜਗਤ ਕਿਥੇ ਹੈ ? ਭਾਵ ਉਕਾ ਹੀ ਨਹੀਂ ਰਹੇਗਾ, ਤਾਂ ਜਗਿਆਸੂ ਨੇ ਐਸੇ ਨਿਸਚਾ ਕਰ ਲਿਆ ਕਿ ਜਗਤ ਭਰਮ ਕੀ ਨਵਿਰਤੀ ਮੇਰੇ ਗੁਰੂ ਜੀ ਕੀ ਕ੍ਰਿਪਾ ਸੇ ਹੁਣ ਹੋਈ ਹੈ । ਏਨਾਂ ਚਿਰ ਮੈਂ ਜਗਤ ਭਰਮ ਮੇਂ ਦੁਖ ਪਾਇਆ ਹੈ, ਸੋ ਹੁਣ ਨਵਿਰਤ ਹੋਇਆ ਹੈ । ਫਿਰ ਸਿੱਖ ਪੁਛਦਾ ਹੈ ਕਿ ਹੇ ਮੇਰੇ ਗੁਰੂ ਜੀ ! ਜੇਕਰ ਮੇਰੇ ਵਾਸਤਵ ਸਰੂਪ ਮੇ ਕਾਰਣ ਕਾਰਜ ਰੂਪ ਜਗਤ ਹੈ ਨਹੀਂ ਤਾਂ ਫਿਰ ਮੇਰਾ ਸਰੂਪ ਕੀ ਹੈ ? ਤਾਂ ਫਿਰ ਗੁਰੂ ਜੀ ਆਪਣੇ ਨਿਜੀ ਗਿਆਨ ਕੋ ਪ੍ਰਗਟ ਕਰਦੇ ਹਨ ਕਿ ਹੇ ਸਿੱਖ ! ਤੂੰ ਸ੍ਵੈ ਪ੍ਰਕਾਸ਼ ਅਖੰਡ ਸਰੂਪ ਹੈਂ । ਤਾਂ ਤੇ ਹੇ ਸਿੱਖ !

ਆਤਮਾਂ ਕੋ ਬ੍ਰਹਮ ਜਾਨੋ ਦੇਂਹ ਕੋ ਅਨਿਤ ਮਾਨੋ,
ਪੰਡਤ ਔ ਸਿਆਣੇ ਗਿਆਨ ਯਾਂ ਹੀ ਕੋ ਕਹਿਤ ਹੈ । (ਅਧਿਆਤਮ ਪ੍ਰਕਾਸ਼)

ਤੇਰੇ ਵਾਸਤਵ ਸਰੂਪ ਮੇਂ ਤਮੋ ਰੂਪ ਅਗਿਆਨ ਅਵਿਦਿਆ ਔਰ ਇਸਕਾ ਕਾਰਜ ਜਗਤ ਕਾ ਤ੍ਰੈਕਾਲ ਹੀ ਸ਼ਬੰਧ ਨਹੀਂ ਤੂੰ ਅਦੁਤੀ ਅਖੰਡ ਸਰੂਪ ਹੈਂ, ਜਦੋਂ ਤੈਨੂੰ ਅਗਿਆਨਤਾ ਕਰਕੇ ਆਪਣੇ ਵਾਸਤਵ ਸਰੂਪ ਦਾ ਭੁਲੇਖਾ ਹੋ ਜਾਂਦਾ ਹੈ ! ਜੈਸੇ ਹਨੇਰਾ ਦੋਸ਼ ਕਰਕੇ ਰੱਸੀ ਕੇ ਸਰੂਪ ਕਾ ਅਗਿਆਨ ਹੋ ਜਾਂਦਾ ਹੈ ਤਾਂ ਰੱਸੀ ਦੇ ਭੁਲੇਖੇ ਮੇਂ ! ਸਰਪ ਭਾਸ ਔਂਦਾ ਹੈ । ਤੈਸੇ ਹੀ ਤੈਨੂੰ ਆਪਣੇ ਵਾਸਤਵ ਸਰੂਪ ਆਤਮਾਂ ਕਾ ਭੁਲੇਖਾ ਹੋ ਕੇ ਜਗਤ ਭਾਸ ਆਇਆ ਹੈ, ਜੋ ਤੀਨ ਕਾਲ ਹੈ ਹੀ ਨਹੀਂ, ਤੇਰੇ ਆਪਣੇ ਆਪ ਦੇ ਭੁਲੇਖੇ ਵਿਚ ਹੀ ਜਗਤ ਭਾਸਦਾ ਹੈ । ਇਸ ਦ੍ਰਿਸ਼ਟਾਂਤ ਤੋਂ ਇਹ ਸਿੱਧ ਹੋਇਆ ਕਿ ਗੁਰੂ ਜੀ ਦੇ ਨਿਜੀ ਗਿਆਣ ਵਿਚ ਤ੍ਰੈਗੁਣੀ ਪ੍ਰਕਿਰਤੀ

ਦੀ ਰਚਨਾ ਲੇਸ ਮਾਤਰ ਭੀ ਨਹੀਂ । ਜਿਥੇ ਵੀ ਗੁਰਬਾਣੀ ਵਿਚ ਜਗਤ ਰਚਨਾ ਵਿਖਾਈ ਹੈ, ਜੈਸੇ ਕਿ ਜਪੁ ਸਾਹਿਬ ਮੇਂ, 'ਕੇਤੇ ਪਵਣ ਪਾਣੀ ਬੈਸੰਤਰ ਕੇਤੇ ਕਾਨ ਮਹੇਸ ।।' ਇਸ ਸਲੋਕ ਮੇਂ ਜਗਤ ਰਚਨਾ ਵਖਾਲੀ ਹੈ, ਐਸੇ ਸ਼ਬਦਾਂ ਦੇ ਜੋ ਵਿਸ਼ੇ ਹਨ ਸੋ ਗੁਰੂ ਜੀ ਦਾ ਨਿਜੀ ਗਿਆਨ ਨਹੀਂ । ਐਸੇ ਸ਼ਬਦ ਜੀਵ ਦੇ ਭਰਮ ਦਾ ਅਨੁਵਾਦ ਕੀਤਾ ਹੋਇਆ ਹੈ । ਜਿਥੇ ਗੁਰੂ ਜੀ ਦਾ ਨਿਜੀ ਗਿਆਨ ਹੈ, ਉਥੇ ਗੁਰੂ ਜੀ ਦਾ ਕਥਨ ਹੈ—

ਬਿਨੁ ਹਰਿ ਹੈ ਕੋ ! ਕਹਾਂ ਬਤਾਵਹੁ,
ਸੁਖ ਸਮੂਹ ਕਰਣਾ ਮੈ ਕਰਤਾ ਤਿਸੁ ਪ੍ਰਭੁ ਸਦਾ ਧਿਆਵਹੁ ।।

(ਆਦਿ ਗ੍ਰੰਥ, ਪੰਨਾ ੧੨੧੮)

ਇਸ ਪ੍ਰਮਾਣ ਵਿਚ ਵੀ ਗੁਰੂ ਜੀ ਦਾ ਨਿਜੀ ਗਿਆਨ ਕੇਵਲ ਪਹਿਲੀ ਹੀ ਪੰਗਤੀ ਹੈ । ਦੂਸਰੀ ਪੰਗਤੀ ਮੇਂ ਫਿਰ ਦਵੈਤ ਵਿਖਾ ਗਏ ਹਨ, ਕਿਉਂਕਿ ਗੁਰੂ ਕੇ ਅਨੁਭਵ ਮੇਂ ਜੋ ਰੱਬੀ ਬਾਣੀ ਉਤਰੀ ਹੈ, ਸੋ ਕਚੇ ਦੁਧ ਕੇ ਸਰੂਪ ਮੇਂ ਉਤਰੀ ਹੈ । ਤੇ ਗੁਰੂ ਜੀ ਨੇ ਰੱਬੀ ਹੁਕਮ ਮੰਨ ਕੇ ਜਿਵੇਂ ਉਤਰੀ ਤਿਵੇਂ ਹੀ ਲਿਖ ਦਿੱਤੀ ਹੈ । ਇਸ ਦਾ ਸਬੂਤ ਗੁਰੂ ਜੀ ਆਪ ਹੀ ਦੇ ਗਏ ਹਨ । ਜਿਵੇਂ ਕਿ—

ਬੇਸੁਮਾਰ ਅਥਾਹ ਅਗਨਤ ਅਤੋਲੈ,
ਜਿਉਂ ਬੁਲਾਵਹੁ ਤਿਉ ਨਾਨਕ ਦਾਸ ਬੋਲੈ ।।

**ਤਥਾ :** ਬੋਲਾਇਆ ਬੋਲੀ ਤੇਰਾ, ਤੂ ਸਾਹਿਬ ਗੁਣੀ ਗਹੇਰਾ ।।

(ਆਦਿ ਗ੍ਰੰਥ, ਪੰਨਾ ੬੨੩)

**ਤਥਾ :** ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ।।

(ਆਦਿ ਗ੍ਰੰਥ, ਪੰਨਾ ੭੨੨)

ਸੋ ਜਿਸ ਤਰ੍ਹਾਂ ਕਚੇ ਦੁਧ ਵਿਚ ਦੁਧ, ਮਲਾਈ, ਮੱਖਣ, ਖ਼ਿਡੀਆਂ, ਮਹੇੜੂ ਅਤੇ ਸ਼ੁਧ ਘਿਓ ਹੁੰਦਾ ਹੈ, ਤੈਸੇ ਹੀ ਗੁਰੂ ਕੀ ਬਾਣੀ ਵਿਚ ਇਕੋ ਹੀ ਪ੍ਰਮਾਣ ਵਿਚ ਅਤੇ ਇਕੋ ਹੀ ਸ਼ਬਦ ਵਿਚ ਕਰਮ ਕਾਂਡ, ਉਪਾਸ਼ਨਾ ਕਾਂਡ, ਗਿਆਨ ਕਾਂਡ ਦਾ ਉਪਦੇਸ਼ ਕੀਤਾ ਹੋਇਆ ਹੈ । ਐਸੇ ਹੀ ਵੇਦ ਦੀ ਬਾਣੀ ਵਿਚ ਵੀ ਤਿੰਨੇ ਪਹਿਲੇ ਕਾਂਡ ਸੰਮਿਲਤ ਸਨ । ਫਿਰ ਪਿਛੋਂ ਵਿਆਸ ਮੁਨੀ ਜੀ ਨੇ ਤਿੰਨਾਂ ਕਾਂਡਾਂ ਦਾ ਵਿਭਾਗ ਕੀਤਾ ਸੀ । ਮਤਲਬ ਵੱਖ ਵੱਖ ਕੀਤੇ ਸਨ । ਇਹ ਵਿਸ਼ਾ ਮੈਂ ਪਿਛੇ ਵਿਸਥਾਰ ਨਾਲ ਲਿਖ ਚੁਕਾ ਹਾਂ । ਹੁਣ ਸਿੱਖ ਪੁਛਦਾ ਹੈ ਕਿ ਗੁਰੂ ਜੀ ਰਿਧ ਸਿਧ ਨਵਨਿਧ ਦੀ ਵੀ ਮੈਨੂੰ ਪ੍ਰਾਪਤੀ ਕਰਾਓ । ਏਹਨਾਂ ਸ਼ਕਤੀਆਂ ਬਿਨਾਂ ਤਾਂ ਸਾਧੂ ਨੂੰ ਕੋਈ ਪ੍ਰਸ਼ਾਦਾ ਪਾਣੀ ਵੀ ਨਹੀਂ ਪੁਛਦਾ । ਸ਼ਕਤੀਆਂ ਵਾਲੇ ਸਾਧੂ ਦਾ ਹੀ ਜਗ ਵਿਚ ਮਾਣ ਹੁੰਦਾ ਹੈ ।

**ਉੱਤਰ ਗੁਰੂ ਜੀ**—ਹੇ ਸਿੱਖ ! ਰਿਧਾਂ ਸਿਧਾਂ ਤੇ ਮਾਣ ਤਾਣ ਬਾਰੇ ਮੈਨੂੰ ਫਿਰ ਨਾ ਪੁਛੀਂ। ਏਸ ਪਾਸੇ ਤਾਂ ਤੈਨੂੰ ਮੈਂ ਤਾਂ ਹੀ ਤੋਰਾਂ ਜੇ ਮੈਂ ਤੇਰਾ ਦੁਸ਼ਮਣ ਹੋਵਾਂ । ਰਿਧਾਂ ਸਿਧਾਂ ਤੇ ਮਾਣ ਤਾਣ ਹੀ ਤਾਂ ਪ੍ਰਮੇਸ਼ਰ ਦੀ ਪ੍ਰਾਪਤੀ ਵਿਚ ਰੁਕਾਵਟਾਂ ਹਨ । ਇਸ ਪਰ ਗੁਰੂ ਜੀ ਬਾਣੀ ਵਿਚ

ਫੁਰਮਾਉਂਦੇ ਹਨ—

ਮਨੁ ਹਠਿ ਭੇਖ ਕਰਿ ਭਰਮਦੇ ਦੁਖ ਪਾਇਆ ਦੂਜੈ ਭਾਇ ॥
ਰਿਧਿ ਸਿਧਿ ਸਭੁ ਮੋਹ ਹੈ ਨਾਮੁ ਨ ਵਸੈ ਮਨਿ ਆਇ ॥
ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ ॥
ਨਾਮੁ ਰਤਨੁ ਘਟ ਪਰਗਟਿ ਹੋਆ ਨਾਨਕ ਸਹਜ ਸਮਾਇ ॥

(ਆਦਿ ਗ੍ਰੰਥ, ਪੰਨਾ ੫੯੩)

**ਭਾਵ ਅਰਥ**—ਮਨ ਦੇ ਹਠ ਤੇ ਭੇਖੀ ਤੇ ਕਰਮੀ ਹੋ ਕੇ ਅਤੇ ਦੂਜੇ ਭਾਉ ਕਰਕੇ ਦੁਖ ਹੀ ਦੁਖ ਪਾਈਦਾ ਹੈ ਅਤੇ ਰਿਧਾਂ ਸਿਧਾਂ ਵੀ ਜੜ ਚੇਤਨ ਮਾਇਆ ਦਾ ਚਿੱਕੜ ਹਨ, ਚੇਤਨ ਮਾਇਆ ਤੋਂ ਭਾਵ ਇਸਤ੍ਰੀ ਪੁਤਰ ਹੈ ਬਲਕਿ ਰਿਧਾਂ ਸਿਧਾਂ ਤਾਂ, (ਮਾਣ) ਅਹੰਕਾਰ ਹਨ । ਜੋ ਮਾਇਆ ਤੋਂ ਵੀ ਜ਼ਾਲਮ ਹੈ । ਜਿਸ ਦੀ ਬਾਬਤ ਕਬੀਰ ਜੀ ਨੇ ਕਿਹਾ ਹੈ —

ਕਬੀਰ ਮਾਇਆ ਤਜੀ ਤੋ ਕਿਆ ਭਇਆ,
ਜਿਉ ਮਾਣ ਤਜਿਆ ਨਹੀ ਜਾਇ ॥
ਮਾਨ ਮੁਨੀ ਮੁਨ ਵਰਗ ਲੈ ਮਾਨ ਸਭੈ ਕੋ ਖਾਇ ॥ (ਕਬੀਰ ਕੇ ਸਲੋਕ)

ਰਿਧਾਂ ਸਿਧਾਂ ਵਾਲੇ ਦੇ ਮਨ ਵਿਚੋਂ ਪ੍ਰਭੂ ਪ੍ਰਾਪਤੀ ਨਹੀਂ ਹੁੰਦੀ । ਤਾਂ ਤੇ ਗੁਰੂ ਜੀ ਦੀ ਸੇਵਾ ਸੇਵਨ ਸੋ ਮਨ ਨਿਰਮਲ ਹੋ ਕੇ ਅਗਿਆਨਤਾ ਦਾ ਅੰਧੇਰਾ ਨਵਿਰਤ ਹੋ ਕੇ ਆਤਮ ਰੂਪੀ ਰਤਨ ਹਿਰਦੇ ਵਿਚੋਂ ਪ੍ਰਕਾਸ਼ਦਾ ਹੈ । ਤਾਂ ਮਨ ਸਹਿਜ ਸਰੂਪ ਮੇਂ ਸਮਾ ਜਾਂਦਾ ਹੈ । ਕਬੀਰ ਜੀ ਦਾ ਕਥਨ ਹੈ—

ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ ॥
ਤੇਰੇ ਕਹਿਨੇ ਕੀ ਗਤਿ ਕਿਆ ਕਹਉ ਮੈ ਬੋਲਤ ਹੀ ਬਡਲਾਜ ॥

(ਆਦਿ ਗ੍ਰੰਥ, ਪੰਨਾ ੧੧੦੩)

ਕਿਸੇ ਨੇ ਕਿਹਾ ਹੈ ਕਿ ਜਿਸ ਨੂੰ ਰਿਧ ਸਿਧ ਫੁਰ ਆਵੇ, ਉਸਨੂੰ ਫਿਰ ਕਿਸੇ ਦੀ ਕੀ ਲੋੜ ਹੈ? ਤਾਂ ਕਬੀਰ ਜੀ ਨੇ ਕਿਹਾ ਕਿ ਤੇਰੇ ਕਹਿਣ ਦੀ ਗਤੀ ਸੁਣ ਕੇ ਮੈਨੂੰ ਸ਼ਰਮ ਵੱਡੀ ਆਈ ਹੈ, ਤੈਨੂੰ ਨਹੀਂ ਆਈ ? ਮਤਲਬ ਰਿਧਾਂ ਸਿਧਾਂ ਤਾਂ ਮਾਨ ਦਾ ਘਰ ਹਨ ਤੇ ਪ੍ਰਭੂ ਪ੍ਰਾਪਤੀ ਵਲੋਂ ਤਲਾਕਾਂ ਹਨ ।

ਤਥਾ : ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦ ਹੈ ਧ੍ਰਿਗੁ ਸਿਧੀ ਧ੍ਰਿਗ ਕਰਮਾਤ ॥
ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸ ਦਾਤਿ ॥
ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ ॥

(ਆਦਿ ਗ੍ਰੰਥ, ਪੰਨਾ ੬੫੦)

**ਅਰਥ**—ਆਤਮ ਪ੍ਰਾਪਤੀ ਬਿਨਾਂ ਪੈਨਣਾ ਖਾਣਾ ਸਭ ਬਿਅਰਥ ਹੈ ਤੇ ਸਿਧੀ ਤੇ ਕਰਾਮਾਤ ਵੀ ਧ੍ਰਿਗ ਹੈ । ਸੋ ਸਿਧੀ ਤੇ ਸੋਈ ਕਰਾਮਾਤ ਹੈ ਜੋ ਅਚਾਨਕ ਹੀ ਪ੍ਰਭੂ ਵਲੋਂ ਪ੍ਰਾਪਤ

ਹੋ ਆਵੇ । ਗੁਰੂ ਜੀ ਕਹਿੰਦੇ ਹਨ ਜੇ ਗੁਰੂ ਦੁਆਰਾ ਹਰੀ ਆਤਮਾਂ ਮਨ ਵਿਚੋਂ ਪ੍ਰਕਾਸ਼ ਆਵੇ ਤਾਂ ਏਹੋ ਸਭ ਸੇ ਸ੍ਰੇਸ਼ਟ ਸਿਧੀ ਹੈ ਤੇ ਏਹੋ ਸ੍ਰੇਸ਼ਟ ਕਰਾਮਾਤ ਹੈ ਕਿਉਂਕਿ ਏਹੋ ਹੀ ਸਦਾ ਦਾ ਸੁਖ ਹੈ ।

**ਤਥਾ :** ਆਪਿ ਨਾਥੁ ਨਾਥੀ ਸਭ ਜਾਕੀ ਰਿਧਿ ਸਿਧਿ ਅਵਰਾ ਸਾਦ ।। (ਜਪੁ ਸਾਹਿਬ)

ਹੇ ਜੋਗੀਓ ! ਤੁਸੀਂ ਤੇ ਝੂਠੇ ਨਾਥ ਹੋ ।, ਪ੍ਰਭੂ ਆਪ ਹੀ ਸਭ ਦਾ ਨਾਥ ਹੈ, ਜਿਸਨੇ ਸਭ ਨੂੰ ਨਥਿਆ ਹੋਇਆ ਹੈ । ਤੇ ਤੁਹਾਡੀਆਂ ਰਿਧਾਂ ਸਿਧਾਂ ਦਾ ਸਵਾਦ ਹੋਰ ਸਵਾਦ ਹੈ । ਹਰਿ ਰਸ ਵਾਲਾ ਸਵਾਦ ਹੀ ਸ੍ਰੇਸ਼ਟ ਤੇ ਸਦਾ ਦਾ ਸਵਾਦ ਹੈ । ਤਾਂ ਤੇ ਹੇ ਸਿੱਖ ! ਸ਼ਕਤੀਆਂ ਤੇ ਰਿਧਾਂ ਸਿਧਾਂ ਪ੍ਰਭੂ ਪ੍ਰਾਪਤੀ ਮੇਂ ਰੁਕਾਵਟਾਂ ਹਨ । ਸਭ ਦਾ ਸਾਰ ਆਪਣੇ ਸਰੂਪ ਦੀ ਪ੍ਰਾਪਤੀ ਦਾ ਗਿਆਨ ਹੈ ਜੋ ਸਦਾ ਦਾ ਸੁਖ, ਸਦਾ ਦੀ ਪਾਤਸ਼ਾਹੀ ਹੈ ।

ਲੇਖਕ ਏਥੇ ਹੁਣ ਗਿਆਨ ਕਾਂਡ ਦਾ ਵਰਨਣ ਕਰ ਰਿਹਾ ਹੈ, ਏਥੇ ਹੁਣ ਸਿੱਖ ਪੁਛਦਾ ਹੈ ਕਿ ਗੁਰੂ ਜੀ ਮੈਨੂੰ ਚੰਗੀ ਤਰ੍ਹਾਂ ਦਸੋ ਕਿ ਗਿਆਨ ਕਿਸ ਨੂੰ ਕਿਹਾ ਜਾਂਦਾ ਹੈ ?

**ਦੋਹਿਰਾ ।।**

ਗੁਰ ਸਿਉਂ ਪੂਛੈ ਸਿਖ ਯਹਿ ਨਮਸਕਰ ਕਰ ਪਾਨ ।।
ਨੀਕੇ ਕੈ ਮੋ ਸੋ ਕਹਉ ਕਾਸੋ ਕਹੀਅਤ ਗਿਆਨ ।।

ਉੱਤਰ— **ਦੋਹਿਰਾ ।।**

ਭੂਲ ਗਇਓ ਅਗਿਆਨ ਤੇ ਅਪਣੋ ਆਤਮ ਰੂਪ ।।
ਤਾਂਹੀ ਕੋ ਫਿਰ ਜਾਨਣੋ ਗਿਆਨ ਕਹਿਤ ਕਵਿ ਭੂਪ ।।

**ਅਰਥ**—ਕਿ ਹੇ ਸਿੱਖ ! ਇਹ ਜੀਵ ਅਗਿਆਨਤਾ ਦੇ ਕਾਰਣ ਆਪਣੇ ਵਾਸਤਵ ਸਰੂਪ (ਸਾਖੀ ਆਤਮਾਂ) ਤੋਂ ਭੁਲ ਕੇ ਜੋ ਤਿੰਨ ਸਰੀਰ ਪੰਜ ਕੋਸ਼ ਅਨਾਤਮ ਹੈ, ਉਸ ਮੇਂ ਦੇਹ ਹੰਗਤਾ ਕਰਕੇ ਆਪਣਾ ਆਪ ਸਮਝ ਬੈਠਾ ਹੈ । ਇਸ ਦੇਹ ਹੰਗਤਾ ਕੋ ਤਿਆਗ ਕੇ ਫਿਰ ਆਪਣੇ ਸਾਖੀ ਸਰੂਪ ਆਤਮਾਂ ਕੋ ਆਪਨਾ ਆਪ ਜਾਨਣਾ ਇਸਦਾ ਨਾਮ ਆਤਮ ਗਿਆਨ ਹੈ । ਏਸੇ ਨੂੰ ਗਿਆਨ ਕਹਿੰਦੇ ਹਨ । ਤਾਂ ਤੇ ਤੂੰ ਇਸ ਅਨਾਤਮ ਆਪੇ ਦਾ ਤਿਆਗ ਕਰਕੇ ਆਤਮ ਆਪੇ ਨੂੰ, ਆਪਣਾ ਆਪ ਸਮਝ । ਮਹਾਂ ਪੁਰਸ਼ ਸੁਆਮੀ ਭੋਲਾ ਜੀ ਦਾ ਕਹਿਣਾ ਹੈ—

ਇਸ ਦੇਹ ਕੋ ਮੈਂ ਮਾਨਤਾ ਸਭ ਸੇ ਵਡਾ ਯਹਿ ਪਾਪ ਹੈ ।
ਸਭ ਪਾਪ ਇਸ ਕੇ ਪੁਤਰ ਹੈਂ ਸਭ ਪਾਪ ਕਾ ਇਹ ਬਾਪ ਹੈ ।
ਇਸ ਦੇਹ ਕੋ (ਮੈ) ਮਾਨ ਕਰ ਬੰਦੀ ਹੋਆ ਇਹ ਆਪ ਹੈ ।
ਜੋ ਸ਼ੁਧ ਸ਼ਾਸਵਤ ਮੁਕਤ ਹੈ ਅਚੁਤ ਤਥਾ ਨਿਸਪਾਪ ਹੈ ।
ਇਸ ਦੇਹ ਕੋ ਮੈ ! ਮਾਨਣੋ ਕਾ ਨਾਮ ਹੀ ਅਗਿਆਨ ਹੈ ।
ਯਹੀ ਅਵਿਦਿਆ ਆਵਰਨ ਮਾਇਆ ਯਹੀ ਮਹਾਂ ਅਭਿਮਾਨ ਹੈ ।
ਸੰਸਾਰ ਕੀ ਜੜ ਹੈ ਯਹੀ, ਸਭ ਕਲੇਸੋਂ ਕੀ ਯਹ ਖਾਨ ਹੈ ।

ਅਧਿਆਸ ਯਹੈ ਕਹਿਲਾਇ ਹੈ, ਬਿਪ੍ਰੀਤ ਯਹਿ ਹੀ ਗਿਆਨ ਹੈ ।
ਇਸ ਦੇਹ ਕੋ ਮੈਂ ਮਾਨ ਕਰ ਆਨੰਦ ਅਪਨਾ ਖੋ ਦੀਆ ।
ਜੋ ਥਾ ਅਚੱਲ ਚੰਚਲ ਭਇਆ ਚੈਤੰਨ ਥਾ ਜੜ ਹੋ ਲੀਆ ।
ਜੋ ਪਕਾ ਥਾ ਕਚਾ ਹੂਆ, ਜੋ ਠੋਸ ਥਾ ਪੋਲਾ ਹੂਆ ।
ਜੋ ਸ਼ੁਧ ਥਾ ਮੈਲਾ ਹੂਆ, ਹੁਸ਼ਿਆਰ ਥਾ ਭੋਲਾ ਹੂਆ ।
ਇਸ ਦੇਹ ਕੋ (ਮੈਂ) ਮਾਨ ਕਰ ਬੇ ਅੰਗ ਅੰਗੀ ਬਨ ਗਿਆ ।
ਇਸ ਦੇਹ ਕੋ (ਮੈਂ) ਮਾਨ ਕਰ ਅਸੰਗ ਸੰਗੀ ਬਨ ਗਿਆ ।

ਹੇ ਸਿੱਖ ! ਇਹ ਜੀਵ ਦੇਹ ਨੂੰ ਆਪਣਾ ਆਪ ਸਮਝ ਕੇ ਅਤੇ ਆਪ ਕੋ ਕਰਤਾ ਭੁਗਤਾ ਸਮਝ ਕੇ ਕਿ ਮੈਂ ਕਰ ਰਿਹਾ ਹਾਂ ਤੇ ਇਸ ਦਾ ਫਲ ਮੈਂ ਹੀ ਭੋਗਦਾ ਹਾਂ, ਜੋ ਕਰਮ ਏਹ ਜੀਵ ਆਪ ਕੋ ਕਰਤਾ ਭੁਗਤਾ ਸਮਝ ਕੇ ਕਰਦਾ ਹੈ, ਉਹ ਇਸ ਦਾ ਖਾਤਾ ਬਣ ਜਾਂਦਾ ਹੈ । ਅਤੇ ਉਹ ਖਾਤਾ ਹੀ ਇਸ ਜੀਵ ਨੂੰ ਬੰਧਾਇਮਾਨ ਕਰਕੇ ਚੌਰਾਸੀ ਲਖ ਜੂਨਾਂ ਮੇਂ ਭਰਮਾਂਦਾ ਹੈ । ਗਿਆਨੀ ਅਗਿਆਨੀ ਦਾ ਇਹੋ ਫਰਕ ਹੈ ਕਿ ਗਿਆਨੀ ਨੂੰ ਇਹ ਗਿਆਨ ਹੈ, ਕਿ ਜੋ ਕੁਝ ਵੀ ਹੋ ਰਿਹਾ ਹੈ, ਇਹ ਪ੍ਰਮੇਸ਼ਰ ਦੇ ਹੁਕਮ ਮੇਂ ਹੀ ਹੋ ਰਿਹਾ ਹੈ ਅਤੇ ਇਸ ਜਗਤ ਦਾ ਰੂਪ ਅਤੇ ਇਸ ਜਗਤ ਵਿਚ ਜੋ ਮੈਂ ਇਸ ਸਰੀਰ ਨੂੰ ਆਪਣਾ ਆਪ ਸਮਝ ਰਖਿਆ ਹੈ, ਇਹ ਸਭ ਪ੍ਰਮੇਸ਼ਰ ਨੇ ਹੀ ਰੂਪ ਧਾਰਿਆ ਹੈ । ਨਾ ਜਗ ਹੈ, ਨਾ ਮੈਂ ਹਾਂ । ਇਸ ਲਈ ਗਿਆਨੀ ਦਾ ਖਾਤਾ ਬਣਦਾ ਹੀ ਨਹੀਂ । ਫਿਰ ਉਸ ਪਾਸੋਂ ਧਰਮ ਰਾਜ ਕਿਹੜੇ ਖਾਤੇ ਦਾ ਹਿਸਾਬ ਲਏਗਾ? ਕਿਉਂਕਿ ਧਰਮ ਰਾਜ ਦੇ ਦਫਤਰ ਵਿਚ ਤਾਂ ਗਿਆਨੀ ਦਾ ਖਾਤਾ ਹੈ ਹੀ ਨਹੀਂ । ਫਿਰ ਉਹ ਕਿਸ ਖਾਤੇ ਨੂੰ ਵੇਖ ਕੇ ਆਪਣੇ ਦੂਤਾਂ ਨੂੰ ਭੇਜੇਗਾ ? ਭਾਵ ਨਹੀਂ ਭੇਜੇਗਾ । ਕਰਮ ਤਿੰਨ ਪ੍ਰਕਾਰ ਦੇ ਹੁੰਦੇ ਹਨ, ਜੋ ਜੀਵ ਰੋਜ਼ਾਨਾਂ ਕਰਮ ਕਿਰਿਆ ਕਰਦਾ ਹੈ, ਇਸਦਾ ਨਾਮ (ਕਰਮ) ਕਿਰੇਮਾਨ ਹੈ । ਇਹ ਕਰਮ ਇਕੱਠੇ ਹੋ ਕੇ ਸੰਚਿਤ ਕਰਮ ਕਹਾਉਂਦੇ ਹਨ ਪ੍ਰੰਤੂ ਜਿਹੜੇ ਕਿਰੇਮਾਨ, ਕਰਮ ਮੈਂ ! ਕਰਦਾ ਸਮਝ ਕੇ ਇਸ ਹਉਮੈਂ ਵਿਚ ਕਰਦਾ ਹੈ, ਇਹੋ ਹਉਮੈਂ ਹੀ ਇਸ ਦਾ ਖਾਤਾ ਬਣ ਜਾਂਦਾ ਹੈ । ਇਸ ਤੇ ਗੁਰ ਫੁਰਮਾਣ ਹੈ—

ਹਉ ਹਉ ਕਰਮ ਕਮਾਣੇ, ਤੇਤੇ ਬੰਧ ਗਲਾਣੇ,
ਮੇਰੀ ਮੇਰੀ ਧਾਰੀ, ਓਹਾ ਪੈਰਿ ਲੋਹਾ ਰੀ ।। (ਆਦਿ ਗ੍ਰੰਥ, ਪੰਨਾ ੧੦੦੪)

**ਅਰਥ**—ਏਹ ਜੀਵ ਜੋ ਵੀ ਕਰਮ ਆਪ ਨੂੰ ਕਰਤਾ ਸਮਝ ਕੇ ਹਉ ਹਉਮੈਂ ਵਿਚ ਕਰਦਾ ਹੈ, ਕਿ ਮੈਂ ਹੀ ਕਰ ਰਿਹਾ ਹਾਂ, ਉਹੋ ਕਰਮ ਬੰਧਨ ਬਣ ਕੇ ਇਸ ਦੇ ਗਲ ਵਿਚ ਤੌਂਕ ਪੈ ਜਾਂਦਾ ਹੈ ਜੋ ਪੁਲਸ ਵਾਲੇ ਕਾਤਲ ਦੇ ਗਲ ਵਿਚ ਤੌਂਕ ਪਾਉਂਦੇ ਹਨ, ਜੋ ਆਪਣੀ ਸੰਪਤੀ ਧਨ ਪਦਾਰਥ ਘਰ ਬਾਰ ਨੂੰ ਮੇਰੀ ਮੇਰੀ ਸਮਝਦਾ ਹੈ, ਉਹ ਇਸ ਦੇ ਪੈਰਾਂ ਵਿਚ (ਲੋਹਾ ਰੀ) ਲੋਹੇ ਦੀ ਬੇੜੀ ਪੈ ਜਾਂਦੀ ਹੈ, ਜੋ ਪੁਲਸ ਵਾਲੇ ਕਾਤਲਾਂ ਨੂੰ ਬੇੜੀ ਲਾਉਂਦੇ ਹਨ ।

ਤਥਾ : ਜਜਾ ਜਾਨੈ ਹਉ ਕਛੁ ਹੂਆ, ਬਾਧਿਓ ਜਿਉ ਨਲਨੀ ਭ੍ਰਮ ਸੂਆ ।।
(ਬਾਵਨ ਅੱਖਰੀ)

ਜਜੇ ਅੱਖਰ ਦੁਆਰਾ ਉਪਦੇਸ਼ ਕਰਦੇ ਹਨ ਗੁਰੂ ਜੀ ਕਿ ਜਦੋਂ ਇਹ ਜੀਵ ਆਪ ਕੋ ਸਾਖੀ ਰੂਪ ਸੇ ਭਿੰਨ ਸਮਝ ਕੇ ਕਹਿੰਦਾ ਹੈ ਕਿ ਮੈਂ ਵੀ ਕੁਝ ਹੈਗਾ ਹੀ ਹਾਂ ? ਤਾਂ ਫਿਰ ਜੈਸੇ ਤੋਤਾ ਕੁੜਿੱਕੀ ਵਿਚ ਫੱਸ ਜਾਂਦਾ ਹੈ ਤੈਸੇ ਹੀ ਹਉਮੈਂ ਦੇ ਬੰਧਨਾਂ ਵਿਚ ਫਸ ਕੇ ੮੪ ਲੱਖ ਜੂਨਾਂ ਦੇ ਗੇੜ ਦੇ ਪਿੰਜਰੇ ਮੇਂ ਕਸ਼ਟ ਸਹਾਰਦਾ ਹੈ ।

ਤਥਾ : ਬਾਧਿਓ ਆਪਨ ਹਉ ਹਉ ਬੰਧਾ, ਦੋਸ ਦੇਤ ਆਗਹਿ ਕੋ ਅੰਧਾ ।।

(ਬਾਵਨ ਅੱਖਰੀ, ਆਦਿ ਗ੍ਰੰਥ, ਪੰਨਾ ੨੫੮)

ਅਰਥ ਸਪੱਸ਼ਟ ਹੈ ।

ਸਵਾਲ—ਫਿਰ ਹਉ ਹਉਮੈਂ ਛਡਿਆਂ ਕੀ ਮਿਲੂ ?

**ਉੱਤਰ—**

ਹਉ ਛੁਟਕੈ ਹੋਇ ਅਨੰਦ ਤਿਹ ! ਹਉ ਨਹੀ ਤਹ ਆਪ ।।
ਹਤੇ ਦੂਖ ਜਨਮਹਿ ਮਰਨ ਸੰਤਸੰਗ ਪਰਤਾਪ ।।

(ਬਾਵਨ ਅੱਖਰੀ, ਆਦਿ ਗ੍ਰੰਥ, ਪੰਨਾ ੨੬੦)

ਤਥਾ : ਜਿਹ ਪ੍ਰਾਨੀ ਹਉਮੈ ਤਜੀ ਕਰਤਾ ਰਾਮ ਪਛਾਨ ।।
ਕਹੁ ਨਾਨਕ ਵੁਹ ਮੁਕਤ ਨਰ ਇਹ ਮਨ ਸਾਚੀ ਮਾਨ ।।

ਸਿੱਖ ਦੇ ਸਵਾਲ ਦਾ ਉਤਰ ਦੇਂਦੇ ਹਨ ਗੁਰੂ ਜੀ ਕਿ ਜਿਸਦੀ ਹਉਮੈਂ ਨਵਿਰਤ ਹੋ ਜਾਵੇ, ਤਿਸ ਨੂੰ ਸਦਾ ਦਾ ਅਨੰਦ ਪ੍ਰਾਪਤ ਹੋ ਜਾਂਦਾ ਹੈ ਕਿਉਂਕਿ ਹਉਮੈਂ ਨੇ ਹੀ ਅੰਦਰਲੇ (ਰੱਬ) ਸਤਿ ਚਿਤ ਆਨੰਦ ਸਰੂਪ ਨੂੰ (ਆਵਰਣ) ਢਕਿਆ ਹੋਇਆ ਹੈ । ਇਸ ਹਉਮੈਂ ਦੇ ਨਵਿਰਤ ਹੋਇਆਂ ਹੀ ਆਨੰਦ ਸਰੂਪ ਆਤਮਾਂ ਪ੍ਰਕਾਸ਼ਦਾ ਹੈ ਜੋ ਆਪਣਾ ਆਪ ਹੈ । ਫਿਰ ਜਨਮ ਮਰਨ ਦੇ ਦੁਖਾਂ ਦਾ ਸਦਾ ਲਈ ਬਾਧ ਹੋ ਜਾਂਦਾ ਹੈ । ਪ੍ਰੰਤੂ ਸੰਤਾਂ ਦੀ ਸੰਗਤ ਦੇ ਪ੍ਰਤਾਪ ਸੇ ਇਹ ਹਉਮੈਂ ਦੇ ਖਾਤੇ ਦੇ ਸੰਚਿਤ ਕਰਮਾਂ ਦੀ ਨਵਿਰਤੀ ਹੋ ਕੇ ਆਨੰਦ ਪ੍ਰਾਪਤ ਹੁੰਦਾ ਹੈ । ਤਾਂ ਹੀ ਗੁਰੂ ਫੁਰਮਾਣ ਹੈ —

ਪ੍ਰਭ ਕਾ ਸਿਮਰਨ ਸਾਧ ਕੈ ਸੰਗਿ ।।
ਸਰਬ ਨਿਧਾਨਿ ਨਾਨਕ ਹਰਿ ਰੰਗਿ ।। (ਸੁਖਮਨੀ, ਸਲੋਕ ਪਹਿਲਾ)

ਇਹ ਇਸ ਪੁਸਤਕ ਦੀ (ਸਮਸਿਆ ਹੈ) ਅਭਿਆਸ ਹੈ, ਇਹ ਬਾਰ ਬਾਰ ਲਿਖਣਾ ਹੈ । ਉਹ ਹਉਮੈਂ ਦੇ ਖਾਤੇ ਵਿਚ ਜਮ੍ਹਾਂ ਹੋਏ ਕਰਮ ਸੰਚਿਤ ਕਰਮ ਕਹਾਉਂਦੇ ਹਨ ।

ਜਦੋਂ ਇਹ ਜੀਵ ਸਰੀਰ ਛੱਡ ਕੇ ਜਾਂਦਾ ਹੈ ਜਿਸ ਨੂੰ ਮਰਨਾ ਕਹਿੰਦੇ ਹਨ ਤਾਂ ਧਰਮ ਰਾਜ ਦੇ ਦਫਤਰ ਵਿਚ ਜੋ ਹਉਮੈਂ ਦੇ ਜਮ੍ਹਾਂ ਹੋਏ ਖਾਤੇ ਵਿਚ ਸੰਚਿਤ ਕਰਮ ਹਨ, ਉਹਨਾਂ ਦੇ ਵਿਚੋਂ ਜਿਤਨੇ ਕਰਮ ਪੱਕ ਚੁਕੇ ਹੋਣ ਉਹਨਾਂ ਨੂੰ ਪ੍ਰਾਰਲਬਧ ਕਰਮ ਕਹਿੰਦੇ ਹਨ । ਮਰਨ ਸਮੇਂ ਜਿੰਨ੍ਹਾਂ ਕਰਮਾਂ ਦਾ ਇਹ ਆਦੀ ਬਣ ਚੁਕਾ ਹੁੰਦਾ ਹੈ, ਉਹਨਾਂ ਕਰਮਾਂ ਦੀ ਹੀ ਬਾਸ਼ਨਾ ਇਸ ਦੇ ਮਨ ਵਿਚੋਂ ਫੁਰਦੀ ਹੈ । ਉਸ ਵਾਸ਼ਨਾ ਦੇ ਅਨੁਸਾਰ ਹੀ ਇਸ ਨੂੰ ਅਗਲਾ ਜਨਮ

ਮਿਲਦਾ ਹੈ । ਭਗਤ ਤ੍ਰਿਲੋਚਨ ਜੀ ਫੁਰਮਾਉਂਦੇ ਹਨ—

ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ,
ਸਰਪ ਜੋਨਿ ਵਲਿ ਵਲਿ ਅਉਤਰੈ ॥ (ਆਦਿ ਗ੍ਰੰਥ, ਪੰਨਾ ੫੨੬)

ਇਹ ਸਾਰਾ ਹੀ ਸ਼ਬਦ ਅੰਤ ਕਾਲ ਦੀ ਵਾਸ਼ਨਾ ਅਨੁਸਾਰ ਜਨਮ ਮਿਲਦਾ ਦੱਸਦਾ ਹੈ। ਆਦਿ ਗ੍ਰੰਥ ਪੰਨਾ ੫੨੬ ਤੋਂ ਪੜ੍ਹ ਲਵੋ । ਅਤੇ ਉਹ ਪ੍ਰਾਰਬਧ ਕਰਮ ਜੋ ਸੰਚਿਤ ਕਰਮਾਂ ਵਿਚੋਂ ਪੱਕ ਕੇ ਬਣੇ ਹਨ, ਉਹ ਇਸ ਦੇ ਮੱਥੇ ਉਪਰ ਲਿਖ ਕੇ ਉਹਨਾਂ ਪਰ ਸੀਲ ਮੋਹਰ ਹੋ ਜਾਂਦੀ ਹੈ ਅਤੇ ਉਹਨਾਂ ਕਰਮਾਂ ਨੂੰ ਅਮੇਟ ਕਰਮ ਕਿਹਾ ਜਾਂਦਾ ਹੈ । ਇਸ ਤੇ ਗੁਰ ਫੁਰਮਾਣ ਹੈ—

ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰ ॥

(ਦੱਖਣੀ ਓਅੰਕਾਰ)

**ਤਥਾ :** ਲਿਖਿਆ ਫੇਰਿ ਨ ਸਕੀਐ ਜੋ ਭਾਵੀ ਤਿਉ ਸਾਰਿ ॥ (ਪੰਨਾ ੯੩)

ਭਾਵ ਹੇ, ਹੇ ਭਾਈ ! ਜੋ ਕਰਤਾਰ ਨੇ ਮੱਥੇ ਉਤੇ ਲੇਖ ਲਿਖ ਦਿੱਤਾ ਹੈ, ਉਹ ਅਮੇਟ ਹੈ, ਭੋਗ ਕੇ ਹੀ ਮਿਟਦਾ ਹੈ । ਉਸ ਲਿਖੇ ਨੂੰ ਕੋਈ ਫੇਰ ਨਹੀਂ ਸਕਦਾ । ਇਹ ਰੱਬੀ ਵਿਧਾਨ ਹੈ, ਜੋ ਉਸ ਨੂੰ ਭਾਉਂਦਾ ਹੈ, ਉਹੀ ਹੁੰਦਾ ਹੈ । ਹੁਣ ਇਸ ਲੇਖ ਦੀ ਪੁਸ਼ਟੀ ਕਰਦਾ ਹਾਂ—

ਕਿਰੇਮਾਨ ਜੋ ਕਰਮ ਕਰਾਹੀ, ਗਿਆਨੀ ਕੇ ਉਪਜਤ ਸੋ ਨਾਹੀ ॥ (ਚਉਪਈ)

ਭਾਵ ਹੈ ਕਿ ਜੋ ਗਿਆਨੀ ਨਿਤ ਕਰਮ ਕਰਦਾ ਹੈ, ਸੋ ਉਗਦੇ ਨਹੀਂ, ਉਹਨਾਂ ਦਾ ਕੋਈ ਫਲ ਨਹੀਂ ਹੁੰਦਾ ।

**ਮੂਲ :** ਪ੍ਰਾਰਬਧ ਕਰ ਕਿਰਯਾ ਜੋ ਠਾਨ, ਹੋਤ ਅਨਾਤਮ ਯੁਤ ਅਭਿਮਾਨ ॥

**ਅਰਥ**—ਜੋ ਜੀਵ ਤੋਂ ਪ੍ਰਾਰਬਧ ਕਿਰਿਆ ਕਰਾਉਂਦੀ ਹੈ, ਉਹੋ ਕਿਰਿਆ ਜੇ ਜੀਵ ਅਨਾਤਮ ਦੇਹ ਨੂੰ ਆਪਣਾ ਆਪ ਸਮਝ ਕੇ ਅਤੇ ਮੈਂ ਕਰਦਾ ਸਮਝਦਾ ਹੈ, ਇਸ ਅਭਿਮਾਨ ਸਹਿਤ ਕਰਦਾ ਹੈ ।

**ਮੂਲ :** ਸੋਈ ਕਿਰਿਆ ਹੀਨ ਅਭਿਮਾਨ, ਉਪਜੇ ਨਹੀ ਕਦਾਚਿਤ ਜਨ ॥

**ਅਰਥ**—ਜੋ ਅਭਿਮਾਨ ਤੋਂ ਰਹਿਤ ਕਿਰਿਆ ਹੁੰਦੀ ਹੈ, ਉਹ ਕਦੇ ਵੀ ਨਹੀਂ ਉਪਜਦੀ। ਭਾਵ ਉਸ ਦਾ ਕੋਈ ਫਲ ਨਹੀਂ ਹੁੰਦਾ ।

**ਮੂਲ :** ਹੋਏ ਕਿਰਿਆ ਤਨ ਯੁਤ ਅਭਿਮਾਨ, ਸੋਈ ਕਿਰਿਆ ਹੈ ਉਪਜਨਵਾਨ ॥

ਭਾਵ ਉਹੀ ਕਿਰਿਆ ਜੋ ਅਨਾਤਮ ਤਨ ਨੂੰ ਆਪਣਾ ਆਪ ਸਮਝ ਕੇ ਇਸ ਅਭਿਮਾਨ ਸਹਿਤ ਕਰਦਾ ਹੈ, ਓਹੋ ਕਿਰਿਆ ਉਪਜ ਕੇ ਕਿਰੇਮਾਨ ਬਣਦਾ ਹੈ ਅਤੇ ਕਿਰੇਮਾਨ ਤੋਂ ਸੰਚਿਤ ਕਰਮ ਬਣਦਾ ਹੈ । ਅਤੇ ਸੰਚਿਤ ਕਰਮ ਪੱਕ ਕੇ ਪ੍ਰਾਰਬਧ ਕਰਮ ਬਣ ਕੇ ਭੁਗਤਨ ਵਾਸਤੇ ਇਸ ਜੀਵ ਨੂੰ ! ਫਿਰ ਜਨਮ ਧਰੌਂਦਾ ਹੈ । ਇਸ ਤਰ੍ਹਾਂ ਇਸ ਜੀਵ ਦੇ ਕਰਮਾਂ ਦਾ ਚੱਕਰ ਬਣ ਕੇ ਚੱਲੀ ਹੀ ਜਾਂਦਾ ਹੈ । ਕਰਮ ਗਿਆਨੀ ਵੀ ਕਰਦਾ ਹੈ ਅਤੇ ਅਗਿਆਨੀ ਵੀ

ਕਰਦਾ ਹੈ, ਪ੍ਰੰਤੂ,

ਮੂਲ : ਤਨ ਅਭਿਮਾਨ ਨ ਗਿਆਨੀ ਧਰੈ, ਯਾਤੇ ਨਹੀਂ ਬੰਧ ਸੋਂ ਪਰੈ ।।

**ਅਰਥ**—ਗਿਆਨੀ ਤੇ ਅਗਿਆਨੀ ਦਾ ਇਹੋ ਫਰਕ ਹੈ, ਗਿਆਨੀ ਜੋ ਕਰਦਾ ਹੈ, ਓਹ ਤਨ ਨੂੰ ਆਪਣਾ ਆਪ ਸਮਝਣਾ, ਇਸ ਅਭਿਮਾਨ ਸਹਿਤ ਨਹੀਂ ਕਰਦਾ । ਇਸ ਲੀਏ ਨਿਰ ਅਭਿਮਾਨ ਕੀਤੇ ਹੋਏ ਕਰਮ ਉਸ ਨੂੰ ਬੰਧਨ ਨਹੀਂ ਬਣਦੇ ਅਤੇ ਉਹ ਅਗਲੇ ਜਨਮਾਂ ਵਿਚ ਨਹੀਂ ਜਾਂਦਾ ਕਿਉਂਕਿ ਨਾ ਉਸ ਨੇ ਤਨ ਅਭਿਮਾਨ ਸਹਿਤ ਕਰਮ ਕੀਤੇ ਹਨ, ਅਤੇ ਨਾ ਉਸ ਦਾ ਹਉਮੈਂ ਰੂਪ ਖਾਤਾ ਹੀ ਬਣਿਆ ਹੈ । ਪਿਛਲੇ ਪ੍ਰਾਰਬਧ ਦੇ ਕਰਮ ਜੋ ਉਸ ਦੇ ਮੱਥੇ ਉਤੇ ਚੜ੍ਹੇ ਹਨ, ਉਹ ਪ੍ਰਾਰਬਧ ਕਰਮ ਜਿਉਂ ਕੇ ਤਿਉਂ ਚੰਗੇ ਕਰਮ ਦਾ ਫਲ ਚੰਗਾ, ਮੰਦੇ ਕਰਮ ਦਾ ਫਲ ਮੰਦਾ, ਗਿਆਨੀ ਨੂੰ ਵੀ ਭੋਗਣਾ ਪੈਂਦਾ ਹੈ । ਇਹੋ ਕਾਰਣ ਹੁੰਦਾ ਹੈ ਜੋ ਕਈ ਪੂਰਨ ਸੰਤ ਗਿਆਨੀ ਵੀ ਬਹੁਤ ਕਸ਼ਟ ਪਾ ਕੇ ਸਰੀਰ ਤਿਆਗਦੇ ਹਨ, ਪ੍ਰੰਤੂ ਉਹਨਾਂ ਨੇ ਸਰੀਰ ਤਿਆਗ ਕੇ ਆਪਣੇ ਕਾਰਣ ਸਰੂਪ ਬ੍ਰਹਮ ਆਤਮਾਂ ਮੇਂ ਮਿਲ ਕੇ ਬ੍ਰਹਮ ਸਰੂਪ ਹੋ ਜਾਣਾ ਹੈ, ਕਿਉਂਕਿ ਉਹ ਜੀਵਨ ਮੁਕਤ ਹੋ ਚੁਕੇ ਹਨ, ਉਹਨਾਂ ਦੀ (ਬੁਧ) ਬਿਰਤੀ ਸੁੰਨ ਸਮਾਧੀ ਮੇਂ ਅੰਦਰਲੇ ਬ੍ਰਹਮਾਤਮਾਂ ਮੇਂ ਲਯ ਹੋ ਕੇ ਮੁਕਤ ਹੋ ਚੁਕੀ ਹੈ । ਗੁਰਵਾਕ ਹੈ—

ਜੀਵਨ ਮੁਕਤਿ ਸੋ ਆਖੀਅਹ ਮਰ ਜੀਵੈ ਮਰੀਆ ।। (ਆਸਾ ਰਾਗ ਛਕੇ)

ਇਸ ਤੇ ਗੁਰ ਫੁਰਮਾਣ—

ਜਿਉਂ ਜਲ ਮਹਿ ਜਲੁ ਆਇ ਖਟਾਨਾ, ਤਿਉ ਜੋਤੀ ਸੰਗਿ ਜੋਤਿ ਸਮਾਨਾ ।।
ਮਿਟਿ ਗਏ ਗਵਨ ਪਾਏ ਬਿਸਰਾਮ, ਨਾਨਕ ਪ੍ਰਭ ਕੈ ਸਦ ਕੁਰਬਾਨ ।।

(ਆਦਿ ਗ੍ਰੰਥ, ਪੰਨਾ ੨੭੮)

ਅਤੇ ਦਸਮੇਸ਼ ਗੁਰੂ ਜੀ ਕਾ ਵਾਕ ਹੈ—

ਸੁਣ ਭੂਪਤ ਯਾ ਜਗਤ ਮੈ ਦੁਖੀ ਰਹਿਤ ਹਰਿ ਸੰਤ ।।
ਅੰਤ ਲਹਿਤ ਹੈ ਮੁਕਤ ਫਲ ਪਾਵਤ ਹੈ ਭਗਵੰਤ ।।

ਅਰਥ ਸਪੱਸ਼ਟ ਹੈ । ਇਹ ਪ੍ਰਮਾਣ ਪਹਿਲੀਆਂ ਪੰਜ ਗ੍ਰੰਥੀਆਂ ਮੇਂ ਚੌਪਈ ਮੇਂ ਹੁੰਦਾ ਸੀ । ਹੁਣ ਫਿਰਾਂਓਸੇ ਮੂਲ ਨੂੰ ਲੈ ਲਈਏ ।

ਮੂਲ : ਕਰਮ ਮਾਲ ਸਭ ਕੇ ਗਰ ਪਰੀ, ਤਨ ਹੰਤਾ ਤਿਆਗੇ ਤਿਨ ਹਰੀ ।।

**ਅਰਥ**—ਪ੍ਰਾਰਬਧ ਕਰਮ ਕੀ ਮਾਲਾ ਸਭ ਦੇ ਗਲ ਮੇਂ ਪਈ ਹੈ । ਪ੍ਰੰਤੂ ਜਿਸ ਨੇ ਤਨ ਹੰਤਾ ਤਿਆਗ ਦਿੱਤੀ (ਤਿਨ ਹਰੀ) ਉਸ ਦੇ ਗਲ ਵਿਚ ਫੇਰ ਨਹੀਂ ਪਵੇਗੀ । ਜਿੰਨ੍ਹਾਂ ਨੇ ਤਨ ਹੰਤਾ ਨਾ ਤਿਆਗੀ, ਉਨ੍ਹਾਂ ਨੂੰ ਫਿਰ ਜਨਮ ਮਰਨ ਦੇ ਕਲੇਸ਼ ਸ਼ੁਰੂ ਹੋ ਜਾਣਗੇ ।

ਮੂਲ : ਬਿਨਾਂ ਤਿਆਗ ਕੇ ਅਨਿਕ ਕਲੇਸ਼, ਜਨਮ ਮਰਨ ਕੇ ਕਸ਼ਟ ਅਸ਼ੇਸ਼ ।।

ਯਾਤੇ : ਸਤਿਗੁਰ ਨੇ ਬਹੁ ਬਾਰ ਬਰਨਨ ਕੀਨੋ ਗ੍ਰੰਥ ਮਝਾਰ ।।

ਹਉ ਵਿਚਿ ਆਇਆ ਹਉ ਵਿਚਿ ਗਇਆ,
ਹਉ ਵਿਚਿ ਜੰਮਿਆ, ਹਉ ਵਿਚਿ ਮੁਆ ॥ (ਆਸਾ ਦੀ ਵਾਰ)

**ਮੂਲ :** ਇਤ ਆਦਿਕ ਕਿਛੁ ਗਿਣੇ ਨ ਜਾਹੀ, ਕਹਿਓ ਦੇਹ ਹੰਤਾ ਕਰ ਨਾਹੀ ॥
ਤਨ ਹੰਤਾ ਮੇਂ ਸਭ ਉਤਪਾਤ, ਦੁਖ ਪਰਾਪਤ ਪੁਨਿ ਪੁਨਿ ਪਛਤਾਤ ॥
ਜਨਮ ਅਸੰਖ ਇਸੀ ਤੇ ਧਰੈ, ਅਨਿਕ ਜੋਨਿ ਸੰਕਟ ਸਹਿ ਮਰੈ ॥
ਮਮਤਾ ਆਦਿ ਬਿਕਾਰ ਅਨੇਕ ਤਨ ਹੰਤਾ ਜਣਤੀ ਅਬਿਬੇਕ ॥
ਜਿਸ ਜਨ ਪਰ ਹੋਵੇ ਗੁਰ ਕਰਨਾ, ਤਨ ਹੰਤਾ ਕੋ ਕਰਹਿ ਪਰ ਹਰਨਾ ॥
ਤਤ ਉਪਦੇਸ਼ ਨਾਮ ਲਿਵ ਲਾਵੈ, ਜਨਮ ਮਰਨ ਸੰਕਟ ਛੁਟ ਜਾਵੈ ॥

ਇਸ ਲੇਖ ਦਾ ਸਾਰ ਇਹ ਹੈ ਕਿ ਜੋ ਵੀ ਕਰਮ ਜਗ ਕੋ ਸਚਾ ਜਾਣ ਕੇ ਇਹ ਜੀਵ ਆਪ ਕੋ ਕਰਤਾ ਭੁਗਤਾ ਜਾਣ ਕੇ ਅਤੇ ਦੇਹ ਕੋ ਆਪਣਾ ਆਪ ਸਮਝ ਕੇ ਕਰਦਾ ਹੈ, ਸੋਈ ਕਰਮ ਅਗਿਆਨੀ ਜੀਵ ਕੋ ਜਨਮ ਮਰਨ ਦੇ ਚੱਕਰ ਵਿਚ ਪਾਉਂਦਾ ਹੈ । ਇਸ ਤੇ ਗੁਰ ਫੁਰਮਾਣ ਹੈ—

ਅਹੰ ਬੁਧਿ ਕਰਮ ਕਮਾਵਨੇ, ਗ੍ਰਿਹਿ ਬਾਲੂ ਨੀਰਿ ਬਹਾਵਨੇ ॥
(ਆਦਿ ਗ੍ਰੰਥ, ਪੰਨਾ ੨੧੧)

(ਅਹੰ) ਹਉਮੈਂ ਵਿਚ ਜੋ ਪੁਰਸ਼ ਕਰਮ ਕਰਦਾ ਹੈ ਸੋ ਮਾਨੋ ਕਿ ਰੇਤੇ ਦੇ ਘਰ ਨੂੰ ਪਾਣੀ ਸੇ ਰੋਹੜ ਰਿਹਾ ਹੈ ।

**ਤਥਾ :** ਹਉਮੈ ਵਿਚ ਪ੍ਰਭ ਕੋਇ ਨ ਪਾਏ, ਮੂਲਹੁ ਭੁਲਾ ਆਵੈ ਜਾਇ ॥

ਅਰਥ ਪ੍ਰਮਾਣ ਸਹਿਤ ਮੈਂ ਪਿਛੇ ਕਈ ਜਗ੍ਹਾ ਲਿਖ ਚੁਕਾ ਹਾਂ ਕਿ ਹਉਮੈਂ ! ਤਿੰਨ ਸਰੀਰ ਪੰਜ ਕੋਸ ਨੂੰ ਕਿਹਾ ਜਾਂਦਾ ਹੈ, ਜੋ ਬਦਾਮ ਦੇ ਸਿੱਕੜਾਂ ਸਮਾਨ ਹੈ । ਜੇ ਕੋਈ ਸਿੱਕੜਾਂ ਨੂੰ ਹੀ ਸੁਭਹਾ ਸੇ ਸ਼ਾਮ ਤਕ ਰਗੜੀ ਜਾਏ ਤਾਂ ਕੀ ! ਉਹ ਬਦਾਮ ਰੋਗਨ ਹਾਸਲ ਕਰ ਲਵੇਗਾ ? ਤੈਸੇ ਹੀ ਜੋ ਨਿਗੁਰਾ ਪੁਰਖ ਹੈ, ਉਹ ਆਪਣੇ ਵਾਸਤਵ ਸਰੂਪ (ਆਤਮਾਂ) ਤੋਂ ਅਗਿਆਨੀ ਹੋਣ ਕਰਕੇ ਤਿੰਨ ਸਰੀਰ ਪੰਜ ਕੋਸ ਜੋ ਬਾਦਾਮ ਦੇ ਸਿੱਕੜਾਂ ਵਾਂਗ ਹਉਮੈਂ ਹੈ, ਉਸ ਨੂੰ ਜਨਮ ਤੋਂ ਮਰਨ ਤਕ ਰਗੜਦਾ ਹੈ । ਸੋ ਬਦਾਮ ਰੋਗਨ ਵਤ ਜੋ ਅੰਦਰਲਾ (ਰੱਬ) ਆਤਮਾਂ ਹੈ, ਜੋ ਮੂਲ ਹੈ ਸਭ ਦਾ, ਕੀ ! ਉਸਨੂੰ ਪ੍ਰਾਪਤ ਕਰ ਲਵੇਗਾ ? ਐਸੇ ਹੀ ਗੁਰੂ ਜੀ ਸੰਬੋਧਨ ਕਰਦੇ ਹਨ ਕਿ ਹੇ ਅਗਿਆਨੀ, ਨਿਗੁਰੇ ! ਗੁਰੂ ਨੂੰ ਮਿਲ ਨਹੀਂ ਤਾਂ

ਹਉਮੈ ਵਿਚ ਪ੍ਰਭ ਕੋਇ ਨ ਪਾਇ, ਮੂਲਹੁ ਭੁਲਾ ਆਵੈ ਜਾਇ ॥

**ਸਵਾਲ**—ਫਿਰ ਹਉਮੈਂ ਨਵਿਰਤ ਕਿਵੇਂ ਹੋਵੇ ? ਤੇ ਕਿਵੇਂ ਆਪਣੇ ਕਾਰਣ ਸਰੂਪ ਦੀ ਪ੍ਰਾਪਤੀ ਜੀਵ ਨੂੰ ਹੋਵੇ ?

ਉਪਾ ਦਾ ਉੱਤਰ—

ਹਉ ਹਉ ਭੀਤ ਭਇਓ ਹੈ ਬੀਚੋ ਸੁਨਤ ਦੇਸ ਨਿਕਟਾਇਓ ॥
ਭਾਭੀਰੀ ਕੇ ਪਾਤ ਪਰਦੋ ਬਿਨ ਪੇਖੇ ਦੂਰਾਇਓ ॥
ਭਇਓ ਕਿਰਪਾਲ ਸਰਬ ਕੋ ਠਾਕੁਰ ਸਗਰੋ ਦੂਖ ਮਿਟਾਇਓ ॥
ਕਹੁ ਨਾਨਕ ਹਉਮੈ ਭੀਤ ਗੁਰ ਖੋਈ ਤਉ ਦਇਆਰ ਬੀਠਲੋ ਪਾਇਓ ॥

ਗੁਰੂ ਜੀ ਕਥਨ ਕਰਦੇ ਹਨ ਕਿ ਹੇ ਮੁਮੁਖਸ਼ੂ, ਤੇਰਾ ਕਾਰਣ ਸਰੂਪ ਆਪਣਾ ਆਪ ਜੁ ਕਿਹਾ ਹੈ, ਫਿਰ ਆਪਣੇ ਆਪ ਤੋਂ ਨੇੜੇ ਹੋਰ ਕੀ ਹੋ ਸਕਦਾ ਹੈ ? ਕੇਵਲ ਭੰਭੀਰੀ ਦੇ ਖੰਭ ਜਿਤਨਾ ਸੂਖਮ ਹਉਮੈਂ ਤੇ ਦਵੈਤ ਦਾ ਪਰਦਾ ਹੈ ਤੇ ਤੂੰ ਸੁਣਦਾ ਵੀ ਹੈਂ ਕਿ ਉਹ (ਨੇੜੇ ਹੈ) ਆਪਣਾ ਆਪ ਹੈ, ਪ੍ਰੰਤੂ ਏਹਨਾਂ ਅੱਖਾਂ ਸੇ ਦਿਸਦਾ ਨਹੀਂ ਤਾਂ ਦੂਰ ਜਾਪਦਾ ਹੈ ਪ੍ਰੰਤੂ ਜਦੋਂ ਉਹ ਆਤਮਾਂ ਜੋ ਸਰਬ ਕਾ ਠਾਕੁਰ ਹੈ, ਸੋ ਕਿਰਪਾਲੂ ਹੁੰਦਾ ਹੈ ਤਾਂ ਤੇਰਾ ਜੇ ਕੋਈ ਗੁਰੂ ਧਾਰਨ ਕੀਤਾ ਹੋਵੇ ਤਾਂ ਉਹ ਹਉਮੈਂ ਤੇ ਦ੍ਵੈਤ ਭਰਮ ਰੂਪੀ (ਕੰਧ) ਪਰਦਾ ਫਾਸ ਕਰ ਦੇਂਦਾ ਹੈ । ਤਾਂ ਤੈਨੂੰ ਦਯਾਲੂ (ਬੀਠਲ) ਆਤਮਾਂ ਦੀ ਪ੍ਰਾਪਤੀ ਹੋ ਕੇ ਸਾਰੇ ਤੇ ਸਦਾ ਦੇ ਦੁਖ ਮਿਟ ਜਾਂਦੇ ਹਨ। ਤਾਂ ਤੇ ਸਾਧੂ ਗੁਰੂ ਨੂੰ ਮਿਲ । ਤਾਂ ਤੇ (ਪ੍ਰਭ ਕਾ ਸਿਮਰਨ ਸਾਧ ਕੈ ਸੰਗਿ ॥ — ਸੁਖਮਨੀ, ਪਹਿਲਾ ਸਲੋਕ)

ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨ ਪ੍ਰਭ ਆਪ ॥
ਪਸੁ ਆਪਨ ਹਉ ਹਉ ਕਰੈ ਨਾਨਕ, ਬਿਨ ਹਰਿ ਕਹਾ ਕਮਾਤ ॥

(ਆਦਿ ਗ੍ਰੰਥ, ਪੰਨਾ ੨੫੧)

**ਅਰਥ**—ਸ਼ੁਭ ਵੀ ਤੇ ਅਸ਼ੁਭ ਵੀ, ਪਾਪ ਵੀ ਤੇ ਪੁੰਨਵੀ (ਕੀਨੈ) ਕੀਤੇ ਤਾਂ ਪ੍ਰਭੂ ਨੇ ਆਪ ਹੀ ਹਨ, ਪ੍ਰੰਤੂ ਪਸ਼ੂ, ਜੀਵ, ਹਉ ਕੀਤੇ ਹਉ ਕੀਤੇ ਕਹਿ ਕੇ ਆਪਣੀ ਹਉਮੈਂ ਦੇ ਖਾਤੇ ਪਵਾ ਲੈਂਦਾ ਹੈ । ਤਾਂ ਨਾਨਕ ਜੀ ਕਹਿੰਦੇ ਹਨ ਕਿ ਹੇ ਪਸ਼ੂ ਜੀਵ ! ਹਰੀ ਤੋਂ ਬਿਨਾਂ ਤੂੰ ਕੌਣ ਹੈਂ ਕਰਨ ਵਾਲਾ ? ਕਰੰਟ ਤੋਂ ਬਿਨਾਂ ਮੋਟਰ ਕੀ ਕਰ ਸਕਦੀ ਹੈ ?ਅਸਲੀ ਮੁਖ ਤੋਂ ਬਿਨਾਂ ਸ਼ੀਸ਼ੇ ਵਿਚਲਾ ਮੁਖ ਕਿਵੇਂ ਕਿਸੇ ਨੂੰ ਚੰਗਾ ਮੰਦਾ ਕਹਿ ਸਕਦਾ ਹੈ ? ਸਾਖੀ ਆਤਮਾਂ ਨੂੰ ਅਸਲੀ ਮੁਖ ਸਮਝ 'ਤੇ ਜੀਵ ਆਤਮਾਂ ਨੂੰ ਸ਼ੀਸ਼ੇ ਵਾਲਾ ਮੁਖ ਸਮਝ ? ਜਾਂ ਤੂੰ ਆਪ ਨੂੰ ਸਾਖੀ ਆਤਮਾਂ ਜਾਣ ਕੇ ਕਹੇਂ ਕਿ ਮੈਂ ਹੀ ਸਭ ਕੁਝ ਕਰਦਾ ਹਾਂ, ਤਾਂ ਫਿਰ ਤੂੰਗਿਆਨੀ ਹੈਂ ।

ਅਹੰ ਬੁਧ ਮਨ ਪੂਰ ਥਿਧਾਈ, ਸਾਧੂ ਧੂਰ ਕਰਿ ਸੁਧ ਮੰਜਾਈ ॥

(ਆਦਿ ਗ੍ਰੰਥ, ਪੰਨਾ ੨੭੮)

ਜਬ ਇਹੁ ਜਾਨੈ ਮੈ ਕਿਛੁ ਕਰਤਾ, ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥

(ਆਦਿ ਗ੍ਰੰਥ, ਪੰਨਾ ੨੭੮)

ਏਥੇ ਗੁਰੂ ਜੀ ਦਾ ਆਸ਼ਾ ਹੈ ਕਿ ਜੋ ਵੀ ਹੋ ਰਿਹਾ ਹੈ, ਸੋ ਪ੍ਰਮੇਸ਼ਰ ਕੇ ਹੁਕਮ ਸੇ ਹੀ ਹੋ ਰਿਹਾ ਹੈ । ਪ੍ਰੰਤੂ ਗਿਆਨੀ ਜੀਵ ਮੰਨੀ ਬੈਠਾ ਹੈ ਕਿ ਮੈਂ ਕਰ ਰਿਹਾ ਹਾਂ, ਇਹੋ ਕਾਰਨ ਹੈ ਗਰਭ

ਦੀਆਂ ਜੂਨਾਂ ਵਿਚ ਜਾਣ ਦਾ । ਜਿਸਨੇ ਗੁਰੂ ਨੂੰ ਮਿਲ ਕੇ ਇਹ ਜਾਣ ਲਿਆ ਹੈ ਕਿ—

ਜੋ ਕਿਛੁ ਹੋਆ ਸੋ ਤੇਰਾ ਭਾਣਾ, ਜੋ ਇਵ ਬੂਝੈ ਸੋ ਸਹਜਿ ਸਮਾਣਾ ।।

(ਆਦਿ ਗ੍ਰੰਥ, ਪੰਨਾ ੧੩੪੯)

ਭਾਵ ਅਰਥ, ਜਿਸਨੇ ਇਹ ਜਾਣ ਲਿਆ, ਸੋ ਪ੍ਰਮੇਸ਼ਰ ਮੇਂ ਹੀ ਸਮਾ ਗਿਆ ।

ਤਥਾ : ਜੋ ਕਿਛੁ ਹੋਆ ਸੁ ਤੁਝ ਤੇ ਹੋਗ, ਅਵਰੁ ਨ ਦੂਜੈ ਕਰਣੈ ਜੋਗ ।।

ਤਥਾ : ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ।।
ਗੁਰ ਕਿਰਪਾ ਤੇ ਬੂਝੀਐ ਸਭੁ ਬ੍ਰਹਮੁ ਸਮਾਇਆ ।।

(ਆਦਿ ਗ੍ਰੰਥ, ਪੰਨਾ ੨੨੯)

ਇਸ ਪ੍ਰਮਾਣ ਤੋਂ ਸਿੱਧ ਹੈ ਕਿ ਜੋ ਭ੍ਰਮਿਆ, ਉਹ ਵੀ ਪ੍ਰਭੂ ਹੀ ਹੈ । ਤਾਂ ਤੇ ਜੀਵ ਤਾਂ ਹੋਇਆ ਹੀ ਨਾ । ਇਸ ਦੀ ਪੁਸ਼ਟੀ ਹੇਠਲੇ ਪ੍ਰਮਾਣ ਤੋਂ ਸਿੱਧ ਹੁੰਦੀ ਹੈ—

ਤਥਾ : ਘੋਖੇ ਸਾਸਤ੍ਰ ਬੇਦ ਸਭ, ਆਨ ਨ ਕਥਤਉ ਕੋਇ ।।
ਆਦਿ ਜੁਗਾਦੀ ਹੁਣਿ ਹੋਵਤ ਨਾਨਕ ਏਕੈ ਸੋਇ ।। (ਬਾਵਨ ਅੱਖਰੀ)

ਤਥਾ : ਘਘਾ ਘਾਲਹੁ ਮਨਹਿ ਏਹ ਬਿਨੁ ਹਰਿ ਦੂਸਰਿ ਨਾਹਿ ।।
ਨਹ ਹੋਆ ਨਹ ਹੋਵਨਾ ਜਤ ਕਤ ਓਹੀ ਸਮਾਹਿ ।।

(ਆਦਿ ਗ੍ਰੰਥ, ਪੰਨਾ ੨੫੫)

ਤਥਾ : ਸਭੁ ਅੰਤਰਜਾਮੀ ਬ੍ਰਹਮ ਹੈ ਬ੍ਰਹਮ ਵਸੈ ਸਭ ਥਾਇ ।।
ਮੰਦਾ ਕਿਸਨੋ ਆਖੀਐ ਸਬਦਿ ਵੇਖਹੁ ਲਿਵ ਲਾਇ ।।
ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ ।।
ਗੁਰਮੁਖਿ ਏਕੋ ਬੁਝਿਆ ਏਕਸੁਖ ਮਾਹਿ ਸਮਾਇ ।।

(ਆਦਿ ਗ੍ਰੰਥ, ਪੰਨਾ ੭੫੭)

ਤਥਾ : ਆਪੇ ਨਰ ਆਪੇ ਫੁਨ ਨਾਰੀ, ਆਪੇ ਸਾਰ ਆਪ ਹੀ ਪਾਸਾ ।। (ਸਵੱਯੇ)

ਤਥਾ : ਜਲ ਥਲ ਮਾਹਿ ਆਪਹਿ ਆਪ, ਆਪੇ ਜਪਹੁ ਆਪਨਾ ਜਾਪ ।।

(ਆਦਿ ਗ੍ਰੰਥ, ਪੰਨਾ ੩੪੩)

ਤਥਾ : ਆਪਸ ਕਉ ਆਪ ਦੀਨੋ ਮਾਨ, ਨਾਨਕ ਪ੍ਰਭੁ ਜਨੁ ਏਕੋ ਜਾਨੁ ।।

(ਆਦਿ ਗ੍ਰੰਥ, ਪੰਨਾ ੨੯੨)

ਤਥਾ : ਸਭਿ ਘਟ ਆਪੇ ਭੋਗਵੈ ਪਿਆਰਾ, ਵਿਚਿ ਨਾਰੀ ਪੁਰਖ ਸਭੁ ਸੋਇ ।।
ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪ੍ਰਗਟ ਹੋਇ ।।

(ਆਦਿ ਗ੍ਰੰਥ, ਪੰਨਾ ੬੦੫)

**ਵਿਚਾਰ**—ਏਥੇ ਹੁਣ ਗੁਰੂ ਜੀ ਨੇ ਆਪਣਾ ਨਿਜੀ ਗਿਆਨ ਜ਼ਾਹਰ ਕੀਤਾ ਹੈ ਇਸਨੂੰ

ਸ਼ਾਸਤਰ ਵਿਚ ਅਦ੍ਵੈਤਵਾਦ ਕਹਿੰਦੇ ਹਨ । ਇਸ ਪ੍ਰਥਾਇ ਵੇਦ, ਪੁਰਾਨ, ਗੀਤਾ, ਜੋਗ, ਵਿਸ਼ਿਸ਼ਟ, ਬਾਲਮੀਕ, ਗੁਰਬਾਣੀ, ਸਭ ਦੀ ਇਕ ਰਾਇ ਹੈ ।ਇਹ ਪ੍ਰਮਾਣ ਇਸ ਪੁਸਤਕ ਦਾ ਸਾਰ ਹਨ ।

ਹੁਣ ਸਿੱਖ ਦਾ ਸਵਾਲ ਹੈ ਕਿ ਗੁਰੂ ਜੀ ਆਪ ਦੇ ਫੁਰਮਾਏ ਪ੍ਰਮਾਣ ਦਾ ਭਾਵ ਹੈ ਕਿ ਸਰਬ ਰੂਪ ਬ੍ਰਹਮ ਹੀ ਹੈ । ਪ੍ਰੰਤੂ (ਗੁਰਮੁਖਿ ਪ੍ਰਗਟ ਹੋਇ) ਫਿਰ ਗੁਰੂ ਕਿਵੇਂ ਪਰਗਟ ਕਰਾਉਂਦਾ ਹੈ ?

**ਉੱਤਰ**—ਹੇ ਮੋਖ ਇੱਛਾ ਵਾਲੇ ਮੁਮੁਖੂ ! ਗੁਰ ਫੁਰਮਾਣ ਹੈ—

ਪੜੇ ਰੇ ਸਗਲ ਬੇਦ ਨਹਿ ਚੂਕੈ ਮਨ ਭੇਦ ॥
ਇਕ ਖਿਨ ਨਾਂ ਧੀਰੇ ਮੇਰੇ ਘਰ ਕੇ ਪੰਚਾ,
ਕੋਈ ਐਸੋ ਰੇ ਭਗਤ ਜੋ ਮਾਇਆ ਤੇ ਰਹਿਤ
ਇਕ ਅੰਮ੍ਰਿਤ ਨਾਮ ਮੇਰੇ ਰਿਦੇ ਸਿੰਚਾ ॥

**ਅਰਥ**— ਗੁਰ ਫੁਰਮਾਨ ਹੈ ਕਿ ਸਾਰੇ ਵਿਦਿਆ ਦੇ ਪ੍ਰਸਥਾਨ ! ਵੇਦ, ਉਪਵੇਦ ਵੀ ਪੜ੍ਹੇ ਪ੍ਰੰਤੂ ਮੇਰੇ ! ਪੰਜ ਕ੍ਰੋਧਾਦੀਆਂ ਵਲੋਂ ਇਕ ਪਲ ਵੀ ਸ਼ਾਂਤੀ ਨਾ ਮਿਲੀ ਤੇ ਨਾ ਹੀ ਮਨ ਦਾ ਭੇਦ ਭਰਮ ਨਵਿਰਤ ਹੋਇਆ । ਪ੍ਰੰਤੂ ਭਰਮ ਨਵਿਰਤੀ ਅਤੇ ਮਨ ਨੂੰ ਸ਼ਾਂਤੀ ਮਾਇਆ ਦੇ ਤਿਆਗੀ ਭਗਤਾਂ ਪਾਸੋਂ ! (ਅੰਮ੍ਰਿਤ) ਮੌਤ ਤੋਂ ਰਹਿਤ (ਨਾਮ) ਆਤਮ ਸਰੂਪ ਦੇ ਸਾਖਿਆਤ ਹੋਣੇ ਤੇ ਹੋਈ ।

**ਸਵਾਲ**—ਭਗਤਾਂ ਨੇ ਕਿਵੇਂ ਕਰਾਈ ?

**ਉੱਤਰ**—ਹੇ ਸਿੱਖ ! ਇਸ ਦਾ ਨਿਰਣਾ ! ਵਿਚਾਰ ਸਾਗਰ ਦੇ ਪ੍ਰਮਾਣ ਨਾਲ ਦੇਂਦਾ ਹਾਂ। ਇਕ ਅਗਿਰਧ ਨਾਮ ਵਾਲੇ ਮਨੁੱਖ ਨੂੰ ਸੁਪਨਾ ਆਇਆ ਕਿ ਮੈਂ ਇਕ ਜੰਗਲ ਦਾ ਵਾਸੀ ਹਾਂ । ਸੁਪਨੇ ਵਿਚ ਉਸ ਨੇ ਜੰਗਲ ਵਿਚ ਚੰਗੇ ਤੋਂ ਚੰਗੇ ਤੇ ਮਾੜੇ ਤੋਂ ਮਾੜੇ ਬਹੁਤ ਸੀਨ ਵੇਖੇ। ਓੜਕ ਉਸ ਦਾ ਮਨ ਜੰਗਲ ਦੇ ਵਸੇਰੇ ਤੋਂ ਬਹੁਤ ਉਪਰਾਮ ਹੋ ਗਿਆ । ਤੇ ਉਸ ਨੇ ਕਿਸੇ ਪੁਰਸ਼ ਪਾਸੋਂ ਸੁਪਨੇ ਵਿਚ ਹੀ ਪੁਛਿਆ ਕਿ ਮੇਰਾ ਮਨ ਇਸ ਜੰਗਲ ਦੇ ਵਸੇਰੇ ਤੋਂ ਬਹੁਤ ਉਪਰਾਮ ਹੋ ਗਿਆ ਹੈ, ਇਸ਼ ਦੇ ਵਸੇਰੇ ਤੋਂ ਛੁਟਣ ਦਾ ਕੋਈ ਮੈਨੂੰ ਉਪਾਅ ਦੱਸ । ਉਸ ਸੁਪਨੇ ਦੇ ਪੁਰਸ਼ ਨੇ ਕਿਹਾ ਕਿ ਇਸ ਜੰਗਲ ਦੇ ਵਸੇਰੇ ਤੋਂ ਇਕ ਸਾਧੂ ਇਸ ਜਗ੍ਹਾ ਤੋਂ ਨੇੜੇ ਹੀ ਰਿਹਾਇਸ਼ ਰੱਖਦਾ ਹੈ, ਉਹ ਜ਼ਰੂਰ ਹੀ ਆਪ ਕਾ ਛੁਟਕਾਰਾ ਕਰਾ ਦੇਵੇਗਾ । ਤਾਂ ਅਗਿਰਧ ਉਸੇ ਵੇਲੇ ਓਸ ਮਹਾਤਮਾ ਪਾਸ ਸੁਪਨੇ ਵਿਚ ਹੀ ਪਹੁੰਚ ਗਿਆ ।ਜਾ ਕੇ ਮਰਯਾਦਾ, ਪੂਰਵਕ ਨਮਸ਼ਕਾਰ ਕਰ੍ਕੇ ਬੈਠ ਗਿਆ । ਮਹਾਤਮਾ ਜੀ ਨੇ ਪੁਛਿਆ ਕਿ ਆਉ। ਬੇਟੇ ਕਿਵੇਂ ਆਏ ਹੋ? ਤਾਂ ਅਗਿਰਧ ਨੇ ਬੇਨਤੀ ਕੀਤੀ ਮਹਾਨ ਭਾਵੇ ! ਮੈਂ ਇਸ ਜੰਗਲ ਵਿਚ ਹੀ ਸੁਰਤ ਸੰਭਾਲੀ ਹੈ, ਕਾਫੀ ਸੁਖ ਦੁਖ ਏਥੇ ਮੈਨੇ ਭੋਗੇ ਹਨ, ਪ੍ਰੰਤੂ ਮੇਰਾ ਮਨ ਹੁਣ ਏਸ ਜੰਗਲ ਦੇ ਵਸੇਰੇ ਤੋਂ ਛੁਟਕਾਰਾ ਚਾਹੁੰਦਾ ਹੈ, ਜਿਥੇ ਸਦਾ ਦੀ ਸ਼ਾਂਤੀ ਸੁਖ ਮਿਲੇ, ਉਹ ਸਥਾਨ ਮੈਨੂੰ ਪ੍ਰਾਪਤ ਕਰਾਉਣ

ਦੀ ਕ੍ਰਿਪਾਲਤਾ ਕਰੋ, ਤਾਂ ਸਾਧੂ ਮਹਾਤਮਾ ਬੋਲੇ। ਤੂੰ ਸਾਡੇ ਪਾਸ ਹੀ ਰਹੋ ਤਾਂ ਤੇਰਾ ਮਨੋਰਥ ਪੂਰਾ ਹੋ ਜਾਵੇਗਾ । ਤਾਂ ਅਗਿਰਧ ਸੰਤਾਂ ਪਾਸ ਰਹਿ ਕੇ ਸੇਵਾ ਕਰਨ ਲਗ ਪਿਆ । ਤਾਂ ਸੰਤ ਉਸ ਦੀ ਸੇਵਾ ਤੋਂ ਖੁਸ਼ ਹੋ ਕੇ ਅਗਿਰਧ ਦੇਵ ਕੋ ਗਿਆਨ ਦਾ ਗ੍ਰੰਥ ਅਰਥਾਂ ਸਹਿਤ ਪੜ੍ਹਾਉਣ ਲਗੇ। ਕੁਝ ਸਮੇਂ ਵਿਚ ਜਦ ਗਿਆਨ ਦਾ ਗ੍ਰੰਥ ਅਰਥਾਂ ਸਹਿਤ ਪੜ੍ਹ ਲਿਆ ਤਾਂ ਵੀ ਅਗਿਰਧ ਕੋ ਸੁਖ ਸ਼ਾਂਤੀ ਦੀ ਪ੍ਰਾਪਤੀ ਨਾ ਹੋਈ । ਤਾਂ ਅਗਿਰਧ ਨੇ ਸੰਤਾਂ ਨੂੰ ਸੁਪਨੇ ਵਿਚ ਹੀ ਅਰਜ਼ ਕੀਤੀ ਕਿ ਹੇ ਸੁਆਮੀ ਜੀ ! ਮੈਂਨੈ ਅਰਥਾਂ ਸਹਿਤ ਗ੍ਰੰਥ ਵੀ ਆਪ ਜੀ ਸੇ ਪੜ੍ਹ ਲਏ ਹਨ, ਪ੍ਰੰਤੂ ਮੈਨੂੰ ਸੁਖ ਸ਼ਾਂਤੀ ਨਹੀਂ ਮਿਲੀ । ਜੈਸੇ ਕਿ—

ਯਥਾ : ਭਗਵਾਨ ਯਹਿ ਤੁਮ ਗ੍ਰੰਥ ਪੜਾਇਓ,
ਅਰਥ ਸਹਿਤ ਸੋ ਮੇ ਹੀਯ ਆਇਓ ।।
ਬਨ ! ਦੁਖ ਮੂਲ ਤਊ ਮੋਹਿ ਭਾਸੇ, ਕਰੋ ਉਪਾਇ ਯਾਤੇ ਯਹਿ ਨਾਸੇ ।।
ਬੋਲੇ ਗੁਰੂ ਸ਼ਿਸ਼ ਕੀ ਸੁਣ ਬਾਣੀ, ਸੁਣ ਸ਼ਿਸ਼ ਹੋਇ ਯਾਤੇ ਬਨ ਹਾਨੀ ।।
ਅਵਰ ਉਪਾਇ ਕੋਊ ਔਰ ਨਹੀ ਹੈਂ, ਬਨ ਕਾ ਨਾਸਕ ਹੇਤੂ ਯਹੀ ਹੈ ।।
ਮਹਾਵਾਕ ਕੋ ਅਰਥ ਵਿਚਾਰੋ, ਅਹੰ ਅਗਿਰਧ ਯਹਿ ਟੇਰ ਪੁਕਾਰੋ ।।
ਸੁਨ ਪੁਨ ਵਾਕ ਵਿਚਾਰੇ ਚੇਲਾ, ਅਹੰ ਅਗ੍ਰਿਧ ਯਹਿ ਦੀਨੋਂ ਹੋਲਾ ।।
ਨਿੰਦ੍ਰਾ ਗਈ ਨੈਨ ਪ੍ਰਕਾਸੇ, ਬਨ ਗੁਰੂ ਵੇਦ ਸਭੈ ਉਠ ਨਾਸੇ ।।
ਭਯੋ ਸੁਖੀ ਬਨ ਦੁਖ ਬਿਸਰਾਇਓ, ਹੁਤੋ ਅਗ੍ਰਿਧ ਨਿਜ ਰੂਪ ਸੁਪਾਇਓ ।।

ਦੋਹਿਰਾ ।।

ਅਗ੍ਰਿਧ ਦੇਵ ਕੋ ਸੁਪਨ ਤੇ ਭਇਓ ਬਨ ਦੁਖ ਜਿਹਰੀਤ ।।
ਆਤਮ ਮੇ ਅਗਿਆਨ ਤੇ ਤਿਓ ਜਗ ਦੁਖ ਪਰਤੀਤ ।।
ਜਿਓ ਮਿਥਿਆ ਗੁਰੂ ਵੇਦ ਤੇ ਮਿਥਿਆ (ਬਨ) ਸੰਘਾਰ ।।
ਤਿਓ ਮਿਥਿਆ ਗੁਰੂ ਗ੍ਰੰਥ ਤੇ ਮਿਥਿਆ (ਜਗ) ਪਰਹਾਰ)।।
ਲਖਸ਼ ਅਰਥ ਲਖਵਾਕ ਕੋ ਹੋਇ ਜਗਿਆਸ ਨਿਹਾਲ ।।
ਨਿਰਾ ਵਰਣ ਸੋ ਆਪ ਹੈ ਦਾਦੂ ਦੀਨ ਦਿਆਲ ।।

ਇਸ ਸਾਰੇ ਪ੍ਰਕਰਣ ਦਾ ਤਾਤਪਰਜ ਇਹੋ ਹੈ ਕਿ ਗੁਰੂ ਜੀ ਪਾਸੋਂ ਕਿਤਨੇ ਵੀ (ਜੁਗਤੀਆਂ) ਵੇਦ ਵੇਦਾਂਤ ਦੇ ਗ੍ਰੰਥ ਪੜ੍ਹ ਲਵੇ ! ਸਿੱਖ ਦੇ ਮਨ ਦੇ ਕਲਪਿਤ ਜਗਤ ਦੀ ਨਵਿਰਤੀ ਨਹੀਂ ਹੁੰਦੀ, ਜਦ ਤਕ ਗੁਰੂ ! ਸਿੱਖ ਨੂੰ ਮਹਾਂਵਾਕ ਦਾ ਭਾਗ ਤਿਆਗ ਲਖਸ਼ਣਾਂ ਸੇ ਅਰਥ ਕਰਕੇ ਜੀਵ ਈਸ ਦੀ ਅਭੇਦਤਾ ਨਹੀਂ ਜਣਾ ਦੇਂਦਾ । ਇਸ ਤੇ ਗੁਰੂ ਵਾਕ ਹੈ—

ਙੰਙਾ ਙਿਆਨ ਨਹੀ ਮੁਖ ਬਾਤਉ, ਅਨਕ ਜੁਗਤ ਸਾਸਤ੍ਰ ਕਰ ਭਾਤਉ ।।
ਙਿਆਨੀ ਸੋਉ ਜਾਕੈ ਦ੍ਰਿੜ ਸੋਊ, ਕਹਤ ਸੁਨਤ ਕਛ ਜੋਗ ਨ ਹੋਊ ।।

ਗਿਆਨੀ ਸੋਊ ਆਗਿਆ ਦ੍ਰਿੜ ਜਾਕੈ, ਉਸਨ ਸੀਤ ਸਭ ਸਮ ਸਰ ਤਾਕੈ ॥
(ਬਾਵਨ ਅੱਖਰੀ)

**ਤਥਾ :** ਜੋ ਵਰਤਾਏ ਸਾਈ ਜੁਗਤ ॥
ਨਾਨਕ ਉਹ ਪੁਰਖ ਕਹੀਐ ਜੀਵਨ ਮੁਕਤ ॥ (ਸੁਖਮਨੀ ਸਾਹਿਬ)

**ਅਰਥ**—ਪ੍ਰਭੂ ਦੇ ਭਾਣੇ ਨੂੰ ਜੋ ਸਤ ਕਰਕੇ ਮੰਨਦਾ ਹੈ, ਸੋ ਪੁਰਖ ਜੀਂਵਦਾ ਹੀ ਮੁਕਤ ਹੋ ਚੁਕਾ ਹੈ ।

ਜੀਵਨ ਮੁਕਤ ਸੋ ਆਖੀਐ ਮਰ ਜੀਵੈ ਮਰੀਐ ॥ (ਰਾਗ ਆਸਾ)

ਜੋਗ ਵਿਸ਼ਿਸ਼ਟ ਵਿਚ ਲਿਖਿਆ ਹੈ ਕਿ ਸਾਰੀ ਸ੍ਰਿਸ਼ਟੀ ਦੇ ਬ੍ਰਹਮੰਡ ਇਕੱਠੇ ਕਰਕੇ ਵਿਚਾਰ ਰੂਪੀ ਕੰਡੇ ਦੇ ਇਕ ਪਲੜੇ ਵਿਚ ਰੱਖ ਦਿਓ, ਦੂਸਰੇ ਪਲੜੇ ਵਿਚ ਇਕ ਛਟਾਂਕੀ ਦਾ ਵੱਟਾ ਰੱਖ ਦਿਓ । ਸਾਰੇ ਬ੍ਰਹਮੰਡ ਛਟਾਂਕੀ ਵਾਲੇ ਪਲੜੇ ਕੋ ਉਠਾ ਨਹੀਂ ਸਕਣਗੇ ਕਿਉਂਕਿ ਇਹ ਸ੍ਰਿਸ਼ਟੀ ਅਤੇ ਬ੍ਰਹਮੰਡ ਸੁਪਨੇ ਦੇ ਹਨ, ਗੁਰੂ ਜੀ ਦੀ ਵੀ ਇਹੋ ਰਾਇ ਹੈ ।

**ਯਥਾ :** ਜਿਉ ਸੁਪਨਾ ਅਰ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥

ਜਿਸ ਦਾ ਭਾਵ ਹੈ ਕਿ ਜੈਸੇ ਸੁਪਨਾ ਅਰ (ਪੇਖਨਾ) ਪੁਤਲੀਆਂ ਦਾ ਤਮਾਸ਼ਾ ਝੂਠਾ ਹੈ ਕਿਉਂਕਿ ਤਮਾਸ਼ਾ ਕਰਨ ਵਾਲਾ ਪੁਤਲੀਆਂ ਕੋ ਆਪ ਹੀ ਕਿਰਿਆ ਕਰਾ ਰਿਹਾ ਹੁੰਦਾ ਹੈ । ਐਸੇ ਹੀ ਜਗ ਝੂਠਾ ਹੈ, ਇਸ ਮੇਂ ਤਿਲ ਭਰ ਵੀ ਸਚਾਈ ਨਹੀਂ ਹੈ । ਇਕ ਭਗਵਾਨ ਹੀ ਸੱਚਾ ਹੈ । ਭਗਵਾਨ ਦੇ ਭੁਲੇਖੇ ਵਿਚ ਹੀ ਜਗ ਭਾਸਦਾ ਹੈ । ਜੈਸੇ ਰੱਸੀ ਦੇ ਭੁਲੇਖੇ ਵਿਚ ਸੱਪ ਭਾਸਦਾ ਹੈ । ਜੇ ਭਰੋਸਾ ਨਾ ਆਵੇ ਤਾਂ ਮਨ ਦੀ ਕਿਰਿਆ ਰੋਕ ਕੇ ਸੁੰਨ ਕਰਕੇ ਦੇਖ ਲਵੋ । ਫਿਰ ਕਹਿਣਾ ਕਿ ਜਗ ਹੈ, ਫਿਰ ਇਹੋ ਜਗ ਤੁਹਾਡਾ ਆਪਣਾ ਆਪ ਹੋ ਕੇ ਬ੍ਰਹਮ ਸਰੂਪ ਭਾਸੇਗਾ । ਗੁਰੂ ਵਾਕ ਹੈ—

ਏਹ ਜਗ ਧੂਏ ਕਾ ਪਹਾਰ, ਤੈ ਸਾਚਾ ਮਾਨਿਆ ਕਿਹ ਬਿਚਾਰ ॥

**ਤਥਾ :** ਢੰਢੋਲਿਮ ਢੂਢਮ ਡਿਠੁ ਮੈ ਨਾਨਕ ਜਗ ਧੂਏ ਕਾ ਧਵਲ ਹਰ ॥
(ਆਦਿ ਗ੍ਰੰਥ, ਪੰਨਾ ੧੩੮)

ਭਾਵ ਹੈ ਕਿ ਇਹ ਜਗ ਐਸੇ ਭਾਸਦਾ ਹੈ ਜੈਸੇ ਧੂਏ ਕਾ ਵਰੋਲਾ ਇਕੱਠਾ ਹੋ ਕੇ ਪਹਾੜ ਪ੍ਰਤੀਤ ਹੁੰਦਾ ਹੈ । ਤਾਂ ਤੇ ਇਸ ਕਉ ਤੂੰ ਕੀ ਵਿਚਾਰ ਕੇ ਸੱਚਾ ਸਮਝਿਆ ਹੋਇਆ ਹੈ । ਦੂਸਰੇ ਪ੍ਰਮਾਣ ਦਾ ਭਾਵ ਹੈ ਕਿ ਵੇਦ ਪੁਰਾਨ ਖੋਜ ਵੇਖੇ ਹਨ, ਕਿ ਇਹ ਜਗਤ ਐਸੇ ਹੈ ਜੈਸੇ ਗੁੜ ਬਨਾਉਣ ਵੇਲੇ ਗੁੜਹਾਲ ਵਿਚ ਅੰਧਕਾਰ ਹੁੰਦਾ ਹੈ । ਤੈਸੇ ਅਗਿਆਨ ਮਾਇਆ ਨੇ ਜਗ ਕੋ ਅੰਧਾ ਕਰ ਰਖਿਆ ਹੈ । ਤਾਂ ਤੇ ਜਗ ਕੋ ਝੂਠਾ ਜਾਣ ਕੇ ਘਰ ਦੇ ਸਾਰੇ ਵਿਹਾਰ ਗੁਰ ਮਰਯਾਦਾ ਅਨੁਸਾਰ ਕਰੋ, ਇਹ ਮੈਂ ਪਿਛੇ ਲਿਖ ਆਇਆ ਹਾਂ । ਤਦ ਜਨਮ ਮਰਨ ਦੇ ਬੰਧਨਾਂ ਵਿਚ ਨਹੀਂ ਪੈਣਾ ਪਵੇਗਾ । ਇਸ ਪ੍ਰਕਰਣ ਪ੍ਰਥਾਇ ਵੇਦ ਦਾ ਸਿਧਾਂਤ ਹੈ—

ਏਵੰ ਏਕ ਬ੍ਰਹਮ ! ਨਿਹਨਾ ਨਾਸੰਤੀ ਕਿੰਚਨ ॥

ਜਿਸਦਾ ਭਾਵ ਹੈ ਕਿ ਬ੍ਰਹਮ ਤੋਂ ਵੱਖਰੀ ਕੋਈ ਖਸ ਖਸ ਦੇ ਦਾਣੇ ਮਾਤਰ ਵੀ ਕੋਈ ਵਸਤੂ ਨਹੀਂ । ਜੈਸੇ ਘੜੇ ਵਿਚ ਮਿੱਟੀ ਸੇ ਭਿੰਨ ਹੋਰ ਕੁਛ ਨਹੀਂ, ਤਾਂ ਤੇ ਘੜਾ, ਮਿੱਟੀ ਹੈ ਘੜਾ ਨਹੀਂ । ਜੈਸੇ ਕੰਠੇ ਦੇ ਵਿਚ ਸੋਨੇ ਸੇ ਭਿੰਨ ਹੋਰ ਕੁਝ ਨਹੀਂ, ਕੇਵਲ ਸੋਨਾ ਹੈ । ਜੈਸੇ ਕੱਪੜੇ ਦੇ ਵਿਚ ਰੂੰ ਸੇ ਭਿੰਨ ਹੋਰ ਕੁਝ ਨਹੀਂ, ਤਾਂ ਤੇ ਕੱਪੜਾ, ਕੁਰਤਾ, ਪਜਾਮਾ, ਪੱਗ ਸਭ ਰੂੰ ਹੈ, ਰੂੰ ਸੇ ਭਿੰਨ ਕੁਝ ਨਹੀਂ । ਜੈਸੇ ਅੱਖਰਾਂ ਦੇ ਵਿਚ ਸਿਆਹੀ ਹੈ, ਸਿਆਹੀ ਸੇ ਭਿੰਨ ਹੋਰ ਕੁਝ ਨਹੀਂ, ਤਾਂ ਤੇ ਅੱਖਰ ਸਿਆਹੀ ਹਨ । ਜੈਸੇ ਲੱਕੜੀ ਦੇ ਕੁਰਸੀਆਂ ਮੇਜ਼ ਲੱਕੜੀ ਹਨ, ਲੱਕੜੀ ਸੇ ਭਿੰਨ ਹੋਰ ਕੁਝ ਨਹੀਂ । ਜੇ ਭਰੋਸਾ ਨਾ ਆਵੇ ਤਾਂ ਮੇਜ਼ਾਂ ਕੁਰਸੀਆਂ ਵਿਚੋਂ ਲੱਕੜ ਕਢ ਲਵੇ, ਅੱਖਰਾਂ ਵਿਚੋਂ ਸਿਆਹੀ ਕੱਢ ਲਵੇ, ਜ਼ੇਵਰਾਂ ਵਿਚੋਂ ਸੋਨਾ ਕੱਢ ਲਵੇ, ਕੱਪੜਿਆਂ ਵਿਚੋਂ ਰੂੰ ਕੱਢ ਲਵੋ, ਘੜਿਆਂ, ਕੁਜਿਆਂ, ਚਾਟੀਆਂ ਵਿਚੋਂ ਮਿੱਟੀ ਕੱਢ ਲਵੋ, ਤਾਂ ਦੇਖਣਾ ਕਿ ਪਿਛੇ ਕੀ ਰਹਿ ਜਾਵੇਗਾ । ਐਸੇ ਹੀ ਆਪਣੇ ਸਮੇਤ ਜਗ ਵਿਚੋਂ ਬ੍ਰਹਮ ਭਿੰਨ ਕਰ ਲਵੇ, ਫਿਰ ਪਿਛੇ ਕੀ ਰਹਿ ਜਾਵੇਗਾ ? ਬ੍ਰਹਮ ਤਾਂ ਜਿਉਂ ਦਾ ਤਿਉਂ ਹੀ ਰਹੇਗਾ, ਪ੍ਰੰਤੂ ਹੋਰ ਕੁਝ ਨਹੀਂ ਰਹੇਗਾ । ਤਾਂ ਹੀ ਗੁਰੂ ਜੀ ਨੇ ਕਿਹਾ ਹੈ—

ਤਥਾ : ਜੋ ਦੀਸੈ ਸੋ ਤੇਰਾ ਰੂਪੁ, ਗੁਣ ਨਿਧਾਨ ਗੋਵਿਦ ਅਨੂਪ ॥

(ਆਦਿ ਗ੍ਰੰਥ, ਪੰਨਾ ੭੨੪)

ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰ,
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥ (ਸੁਖਮਨੀ)
ਉਸਤਤਿ ਨਿੰਦਾ ਕਰੇ ਕਿਆ ਕੋਈ, ਜਾਂ ਆਪੇ ਵਰਤੈ ਏਕੋ ਸੋਈ ॥

(ਆਦਿ ਗ੍ਰੰਥ, ਪੰਨਾ ੧੧੨੯)

ਗੁਰਿ ਕਹਿਆ ਅਵਰੁ ਨਹੀ ਦੂਜਾ, ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥

ਸਤਿਗੁਰ ਮਿਲੈ ਤ ਸਹਸਾ ਜਾਈ,
ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥ (ਆਦਿ ਗ੍ਰੰਥ, ਪੰਨਾ ੫੨੫)

ਇਨ੍ਹਾਂ ਪ੍ਰਮਾਣਾਂ ਦੇ ਅਰਥ ਸਪੱਸ਼ਟ ਹਨ, ਕਿ ਬ੍ਰਹਮ ਸੇ ਭਿੰਨ ਹੋਰ ਕੁਝ ਵੀ ਨਹੀਂ । ਹੁਣ ਸਿੱਖ ਪੁਛਦਾ ਹੈ ਕਿ ਗੁਰੂ ਜੀ ਬ੍ਰਹਮ ਸੇ ਭਿੰਨ ਹੋਰ ਕੁਝ ਵੀ ਨਹੀਂ ਤਾਂ ਫਿਰ ਰੌਲਾ ਗੌਲਾ ਕਿਸ ਗੱਲ ਦਾ ਹੈ ?

ਉੱਤਰ—ਰੌਲਾ ਗੌਲਾ ਸਾਰਾ ਹੀ ਹਉਮੈਂ ਅਤੇ ਦੁਵੈਤ ਭਰਮ ਦਾ ਹੈ । ਗੁਰਵਾਕ ਹੈ—

ਜਿਨਿ ਰਚਿ ਰਚਿਆ ਪੁਰਖ ਬਿਧਾਤੇ ਨਾਲੇ ਹਉਮੈ ਪਾਈ ॥
ਜਨਮ ਮਰਣ ਉਸਹੀ ਕੋ ਹੈ ਰੇ ਓਹਾ ਆਵੈ ਜਾਈ ॥

(ਆਦਿ ਗ੍ਰੰਥ, ਪੰਨਾ ੬੯੯)

ਭਾਵ ਹੈ ਕਿ ਜਿਸ ਪ੍ਰਭੂ ਨੇ (ਰਚਨਾ) ਖੇਲ ਰਚੀ ਹੈ, ਉਸਨੇ ਕੁਝ ਅਰਸੇ ਵਾਸਤੇ ਇਸ ਖੇਲ ਨੂੰ ਸਥਿਰ ਰੱਖਣ ਵਾਸਤੇ, ਇਸ ਵਿਚ ਹਉਮੈਂ ਅਤੇ ਦੁਵੈਤ ਭਰਮ ਵੀ ਪਾਇਆ ਹੈ। ਕਿਉਂਕਿ ਹਉਮੈਂ ਅਤੇ ਦਵੈਤ ਭਰਮ ਬਿਨਾਂ ਇਹ ਖੇਲ ਸਥਿਰ ਨਹੀਂ ਰਹਿ ਸਕਦੀ। ਜੈਸੇ ਸੀਮਿੰਟ ਬਿਨਾਂ ਕੇਵਲ ਰੇਤੇ ਦੀ ਕੰਧ ਸਥਿਰ ਨਹੀਂ ਰਹਿੰਦੀ ਕਿਰ ਕਿਰ ਕੇ ਢਹਿ ਢੇਰੀ ਹੋ ਜਾਂਦੀ ਹੈ, ਪ੍ਰੰਤੂ ਇਹ ਖੇਲ ਵੀ ਤੇ ਖਿਲਾੜੀ ਵੀ ਉਹ ਆਪ ਹੀ ਹੈ। ਪ੍ਰੰਤੂ ਖੇਲ ਖਿਲਾੜੀ ਦਾ ਰੂਪ ਉਸ ਨੇ ਕੇਵਲ ਮਨ ਪਰਚਾਉਣ ਵਾਸਤੇ ਮਿਥਿਆ ਹੀ ਰਚਿਆ ਹੈ। ਅਤੇ ਉਹ ਖੇਲ ਖਿਲਾੜੀ ਰੂਪ ਹੁੰਦਾ ਹੋਇਆ ਵੀ ਆਪ ਅਸੰਗ ਰਹਿੰਦਾ ਹੈ। ਇਸ ਖੇਲ ਖਿਲਾੜੀ ਨੂੰ ਉਹ ਆਪਣੇ ਪ੍ਰਤੀਬਿੰਬ ਰਾਹੀਂ ਰਚਦਾ ਹੈ। ਇਸ ਤੇ ਗੁਰ ਵਾਕ ਹੈ—

ਜਗੁ ਤਿਸ ਕੀ ਛਾਇਆ ਜਿਸ ਬਾਪੁ ਨ ਮਾਇਆ,<br>
ਨਾ ਤਿਸੁ ਭੈਣ ਨ ਭਰਾਉ ਕਮਾਇਆ ॥<br>
ਨਾ ਤਿਸੁ ਓਪਤਿ ਖਪਤਿ ਕੁਲ ਜਾਤੀ,<br>
ਓਹ ਅਜਰਾਵਰ ਮਨਿ ਭਾਇਆ ॥ (ਆਦਿ ਗ੍ਰੰਥ, ਪੰਨਾ ੧੦੩੯)

ਜਿਸ ਦਾ ਭਾਵ ਹੈ ਕਿ ਜਗ ਉਸ ਦੀ ਛਾਇਆ, ਛਾਇਆ ਦਾ ਅਰਥ ਏਥੇ ਛਾਂ ਨਹੀਂ ਲੈਣਾ, (ਆਭਾਸ) ਪ੍ਰਤੀਬਿੰਬ ਲੈਣਾ ਹੈ। ਕਿਉਂਕਿ ਉਹ ਬਿੰਬ ਹੈ ਤੇ ਜਗ ਉਸ ਦਾ ਪ੍ਰਤੀਬਿੰਬ ਹੈ, ਪ੍ਰੰਤੂ ਪ੍ਰਤੀਬਿੰਬ, ਬਿੰਬ ਸੇ ਵੱਖਰਾ ਨਹੀਂ ਹੁੰਦਾ। ਬਿੰਬ ਹੀ ਪ੍ਰਤੀਬਿੰਬ ਹੋ ਕੇ ਭਾਸ ਰਿਹਾ ਹੁੰਦਾ ਹੈ। ਐਸੇ ਹੀ ਬ੍ਰਹਮ ਹੀ ਜਗ ਰੂਪ ਹੋ ਕੇ ਭਾਸ ਰਿਹਾ ਹੈ। ਜੈਸੇ ਬਿੰਬ ! ਪ੍ਰਤੀਬਿੰਬ ਸੇ ਅਸੰਗ ਰਹਿੰਦਾ ਹੈ, ਐਸੇ ਹੀ ਬ੍ਰਹਮ ਇਸ ਸੰਸੇ ਦੇ ਸੰਸਾਰ ਤੋਂ ਅਸੰਗ ਰਹਿੰਦਾ ਹੈ। ਇਸ ਤੇ ਗੁਰੂ ਵਾਕ ਹੈ —

ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਅਕੇਲਾ ॥<br>
(ਆਦਿ ਗ੍ਰੰਥ, ਪੰਨਾ ੭੨੩)

ਐਸੇ ਬ੍ਰਹਮ ਆਤਮਾਂ ਖੇਲ ਖਿਲਾੜੀ ਹੁੰਦਾ ਹੋਇਆ ਵੀ ਅਸੰਗ ਰਹਿੰਦਾ ਹੈ। ਇਸ ਪ੍ਰਥਾਇ ਸੁਆਮੀ ਸੁਖਦੇਵ ਮੁਨੀ ਜੀ ਇੰਜ ਫੁਰਮਾਉਂਦੇ ਹਨ —

ਦੋਹਿਰਾ ॥ ਯਹੇ ਅਵਿਦਿਆ ਨੀਂਦ ਹੈ ਸੁਪਨ ਤੁਲ ਸੰਸਾਰ ॥<br>
ਬ੍ਰਹਮ ਲਖੇ ਜਬ ਆਪ ਕੋ ਜਾਗ੍ਰਤ ਇਹੈ ਵਿਚਾਰ ॥

ਹੇ ਸਿੱਖ ! ਇਹ ਜੋ ਤੂੰ ਸੰਸਾਰ ਸਮਝਦਾ ਹੈਂ, ਇਹ ਤੈਨੂੰ ਅਵਿਦਿਆ ਰੂਪੀ ਨੀਂਦ੍ਰ ਮੇਂ ਸੁਪਨਾ ਆ ਰਿਹਾ ਹੈ, ਅਤੇ ਜਦੋਂ ਤੂੰ ਆਪਣੇ ਵਾਸਤਵ ਸਰੂਪ ਬ੍ਰਹਮ ਆਤਮਾਂ ਕੋ ਲਖ ਲਿਆ ਤਾਂ ਤੂੰ ਸਮਝੇਂਗਾ ਕਿ ਮੈਨੂੰ ਹੁਣ ਜਾਗ ਆ ਗਈ ਹੈ।

ਸਿੱਖ ਦਾ ਵਾਕ ਦੋਹਿਰਾ ॥

ਰੂਪ ਕੌਨ ਹੈ ਬ੍ਰਹਮ ਕੋ ਕਾ ਬਿਧ ਬਸੈ ਸਰੀਰ ॥<br>
ਕਹੀਐ ਮੋਕੋ ਕ੍ਰਿਪਾ ਕਰ ਜਿਓਂ ਨਸਾਏ ਭ੍ਰਮ ਭੀਰ ॥

**ਅਰਥ**—ਕਿ ਹੇ ਗੁਰੂ ਜੀ ! ਬ੍ਰਹਮਾਤਮਾਂ ਦਾ ਸਰੂਪ ਕੈਸਾ ਹੈ ? ਔਰ ਸਰੀਰ ਵਿਚ ਕਿਸ ਜੁਗਤ ਨਾਲ ਵੱਸ ਰਿਹਾ ਹੈ । ਇਹ ਜੋ ਭਰਮ ਰੂਪੀ ਕੰਧ ਮੇਰੀ ਬੁਧੀ ਮੇਂ ਹੋ ਰਹੀ ਹੈ, ਇਸ ਨੂੰ ਕ੍ਰਿਪਾ ਕਰਕੇ ਢਾਹੋ ।

ਉੱਤਰ—ਗੁਰੂ ਜੀ ਕਹਿੰਦੇ ਹਨ ਕਿ ਹੇ ਸਿੱਖ ! ਤੇਰਾ ਵਾਸਤਵ ਬ੍ਰਹਮ ਆਤਮਾਂ ਸਰੂਪ ਇੰਜ ਅਸੰਗ ਹੋ ਕੇ ਵੱਸ ਰਿਹਾ ਹੈ ।

**ਯਥਾ :** ਮਨ ਬੁੱਧ ਇੰਦ੍ਰਨ ਕੇ ਕਾਰਨ ਚਲਾਏ ਬੇ ਕੋ
ਸਗਲ ਉਪਾਧਨ ਤੇ ਨਿਆਰੋ ਰਹੈ ਗਾਤ ਮੈ ।
ਜੈਸੇ ਘਟ ਮਠ ਮਾਂਝ ਬਿਆਪਕ ਅਕਾਸ਼ ਔਰ,
ਨਿਆਰੋ ਸੁਖ ਦੁਖਨ ਤੇ ਦੇਖਿਓ ਅਵਦਾਤ ਮੈਂ ।
ਜੈਸੇ ਰਵਿ ਜੋਤ ਆਗੇ, ਸੋਵਤ ਤੇ ਜੀਵ ਜਾਗੇ,
ਉਠ ਉਠ ਕਾਮ ਲਾਗੇ ਵਡੇ ਪ੍ਰਭਾਤ ਮੈਂ ।
ਅਜ ਅਬਿਨਾਸੀ, ਪਰੀ ਪੂਰਨ ਪ੍ਰਕਾਸੀ,
ਸੁਖਦੇਵ ਸੁਖ ਰਾਸੀ, ਐਸੋ ਨਿਤ ਗਨ ਆਤਮੈ ।

**ਅਰਥ**—ਕਿ ਹੇ ਸਿੱਖ ! ਬ੍ਰਹਮ ਆਤਮਾਂ ! ਮਨ ਬੁਧ ਇੰਦਰਿਆਂ ਕਾ ਚਲਾਊਣ ਵਾਲਾ ਕਾਰਣ ਹੁੰਦਾ ਹੋਇਆ ਵੀ ਇਹਨਾਂ ਤੋਂ ਅਸੰਗ ਰਹਿੰਦਾ ਹੈ । ਜਿਸ ਤਰ੍ਹਾਂ ਘੜੇ ਵਿਚ ਔਰ ਮਕਾਨ ਵਿਚ ਆਕਾਸ਼ ਹੁੰਦਾ ਹੋਇਆ ਵੀ ਘੜਾ ਟੁਟ ਜਾਏ, ਮਕਾਨ ਢਹਿ ਜਾਏ ਤਾਂ ਆਕਾਸ਼ ਨੂੰ ਸੁਖ ਦੁਖ ਨਹੀਂ ਹੁੰਦਾ । ਜੈਸੇ ਸੂਰਜ ਦੀ ਲੌਅ ਲਗਦਿਆਂ ਹੀ ਸਾਰੇ ਜੀਵ ਜੰਤੂ ਉਠ ਉਠ ਕੇ ਸਾਵਧਾਨ ਹੋ ਕੇ ਆਪੋ ਆਪਣੇ ਕਾਰੋਬਾਰਾਂ ਵਿਚ ਲਗ ਜਾਂਦੇ ਹਨ । ਉਹ ਬ੍ਰਹਮ ਅਜਨਮਾ ਹੈ, ਅਬਿਨਾਸੀ ਹੈ, ਮਤਲਬ ਜਨਮ ਮਰਨ ਤੋਂ ਰਹਿਤ ਹੈ ਅਤੇ ਸਾਰੇ ਪਰੀ ਪੂਰਣ ਹੈ ਅਤੇ ਸ੍ਵੈਯੰ ਪ੍ਰਕਾਸ਼ ਹੈ, ਔਰ ਸਤ ਹੈ, ਨਿਤ ਹੈ ।

**ਤਥਾ :** ਦਾਹਕ ਪ੍ਰਕਾਸ਼ਕ ਹੈ, ਕਾਠ ਮੇਂ ਅਗਨ ਜੈਸੇ,
ਚੇਤਨ ਪ੍ਰਕਾਸ਼ਕ ਹੈ, ਮਨ ਬੁਧ ਗਾਤ ਮੈਂ ।
ਮਨ ਚਛਰਾਦਨ ਤੇ, ਨਿਆਰੋ ਸਭ ਕਲ ਜਾਨ,
ਮਨ ਚਛਰਾਦਨ ਪ੍ਰਕਾਸ਼ ਦੇਖਿਓ ਤਾਤ ਮੈਂ ।
ਮਨ ਚਛਰਾਦਨ ਤੇ, ਪਾਈਐ ਨ ਰੂਪ ਜਾ ਕੋ,
ਅਤ ਹੀ ਅਨੂਪ ਦੇਖਿਓ ਅਦਭੁਤ ਬਾਤ ਮੈਂ ।
ਅਜ ਅਬਿਨਾਸੀ, ਪਰੀ ਪੂਰਨ ਪ੍ਰਕਾਸੀ,
ਸੁਖਦੇਵ ਸੁਖਰਾਸੀ, ਐਸੋ ਨ੍ਰਿਤ ਗਨ ਆਤਮੈ ।

**ਅਰਥ**—ਜਿਸ ਤਰ੍ਹਾਂ ਲੱਕੜੀ ਦੇ ਵਿਚ ਸਾੜਨ ਵਾਲੀ ਤੇ ਪ੍ਰਕਾਸ਼ ਕਰਨ ਵਾਲੀ ਅੱਗ ਵਸਦੀ ਹੋਈਂ ਵੀ ਅਸੰਗ ਰਹਿੰਦੀ ਹੈ, ਐਸੇ ਹੀ ਚੇਤਨ ਮਨ ਬੁਧੀ ਕੋ ਪ੍ਰਕਾਸ਼ ਦੇਂਦਾ ਹੋਇਆ

ਭੀ ਅਸੰਗ ਰਹਿੰਦਾ ਹੈ । ਮਨ ਔਰ ਅੱਖਾਂ ਤੋਂ ਅਸੰਗ ਰਹਿੰਦਾ ਹੋਇਆ ਭੀ, ਪੁਤਰ ! ਮਨ ਔਰ ਅੱਖਾਂ ਨੂੰ ਪ੍ਰਕਾਸ਼ ਦੇਂਦਾ ਹੈ, ਮਨ ਔਰ ਅੱਖਾਂ ਨੂੰ ਪ੍ਰਕਾਸ਼ ਦੇਂਦਾ ਹੋਇਆ ਭੀ ਮਨ ਔਰ ਅੱਖਾਂ ਕੋ ਦਿਸਦਾ ਨਹੀਂ । ਕੈਸੀ ਅਸਚਰਜ ਬਾਤ ਹੈ ਔਰ ਕੈਸਾ (ਅਨੂਪ) ਉਪਮਾਂ ਤੋਂ ਰਹਿਤ ਉਹ ਅਜਨਮਾ ਹੈ, ਅਬਿਨਾਸੀ ਹੈ, ਪਰੀ ਪੂਰਨ ਹੈ, ਸੁਖ ਦੀ ਰਾਸ ਹੈ ।

**ਤਥਾ :** ਮੁਖਿ ਕੋ ਅਭਾਸ ਜੈਸੇ ਦਰਪਨ ਮੇਂ ਦੇਖੀਅਤ,
ਮੁਖ ਤੇ ਨ ਨਿਆਰੋ ਤਾਹਿ ਗਨੀਮਤ ਗਾਤ ਹੈ ।
ਤੈਸੇ ਬ੍ਰਹਮ ਚੇਤਨ ਕੋ ਬੁਧੀ ਮੇਂ ਅਭਾਸ ਪਰਿਓ,
ਤਾਂ ਹੀ ਸੋਂ ਕਹਿਤ ਜੀਵ ਬਹੁਬਿਧ ਬਾਤ ਮੈਂ ।
ਦਰਪਨ ਕੇ ਟਾਰੇ ਪ੍ਰਤੀਬਿੰਬ ਮਿਟ ਜਾਤ ਜੈਸੇ,
ਬ੍ਰਹਮ ਕੇ ਬਿਚਾਰੇ ਦੇਖਿਓ ਜੀਵ ਮਿਦ ਜਾਤ ਮੈਂ ।
ਅਜ ਅਬਿਨਾਸੀ ਪਰੀ ਪੂਰਨ ਪ੍ਰਕਾਸੀ,
ਸੁਖਦੇਵ ਸੁਖਰਾਸੀ (ਐਸੋ ਨਿਤ ਗਨ ਆਤਮੈ) ।

**ਅਰਥ**—ਜੈਸੇ ਸ਼ੀਸ਼ੇ ਵਿਚ ਸਾਡੇ ਮੁਖ ਦਾ (ਆਭਾਸ) ਪ੍ਰਤੀਬਿੰਬ ਦਿਸਦਾ ਹੈ, ਉਹ ਪ੍ਰਤੀਬਿੰਬ ਰੂਪ ਮੁਖ ! ਸਾਡੇ ਅਸਲੀ ਮੁਖ ਤੋਂ ਵੱਖਰਾ ਨਹੀਂ ਹੁੰਦਾ ।ਇਹੋ ਮੁਖ ਸ਼ੀਸ਼ੇ ਵਿਚ ਦਿੱਸਦਾ ਹੈ । ਤੈਸੇ ਹੀ ਬ੍ਰਹਮ ਚੇਤਨ ਦਾ ਸਾਡੇ ਬੁਧੀ ਰੂਪ ਸ਼ੀਸ਼ੇ ਵਿਚ ਜੋ ਆਭਾਸ ਪੈਂਦਾ ਹੈ, ਓਸ ਨੂੰ ਜੀਵ ਕਹਿੰਦੇ ਹਨ । ਸ਼ੀਸ਼ੇ ਕੇ ਪਾਸੇ ਕੀਤਿਆਂ ਜੈਸੇ ਸਾਡੇ ਮੁਖ ਦਾ ਪ੍ਰਤੀਬਿੰਬ ਮਿਟ ਜਾਂਦਾ ਹੈ, ਐਸੇ ਹੀ (ਬ੍ਰਹਮ ਵਿਚਾਰ) ਕੀਤਿਆਂ ਭਾਵ (ਆਤਮ) ਆਪਣੇ ਆਪ ਦੀ ਵਿਚਾਰ ਕੀਤਿਆਂ ਸਾਡਾ ਜੀਵੱਤਣ ਭਾਵ ਮਿਟ ਜਾਂਦਾ ਹੈ, ਤਾਂ ਤੇ ਹੇ ਸਿੱਖ ! ਤੇਰਾ ਵਾਸਤਵ ਸਰੂਪ ਆਤਮਾਂ ਤੂੰ ਹੈਂ, ਅਜਨਮਾ ਹੈ, ਅਬਿਨਾਸੀ ਹੈਂ, ਔਰ ਸਾਰੇ ਪਰੀਪੂਰਨ ਹੈਂ ਔਰ ਸ੍ਵੈਯੰ ਪ੍ਰਕਾਸ਼ ਹੈਂ, ਸੁਖਾਂ ਦੀ (ਰਾਸ) ਘਰ ਹੈਂ । ਤੂੰ ਆਪਣੇ ਆਪ ਦੀ ਵਿਚਾਰ ਕਰਕੇ ਦੇਖ, ਜੈਸੇ ਬੁਦਬੁਦਾ ਪਾਣੀ ਹੁੰਦਾ ਹੋਇਆ ਵੀ ਹਵਾ ਰੂਪੀ ਦਵੈਤ ਹੋਣ ਕਰਕੇ ਆਪ ਨੂੰ ਪਾਣੀ ਨਹੀਂ ਸਮਝਦਾ,ਆਪ ਕੋ ਬੁਦਬੁਦਾ ਹੀ ਕਹਿੰਦਾ ਹੈ । ਤੈਸੇ ਹੀ ਤੂੰ ਸ਼ੁੱਧ ਬ੍ਰਹਮ ਆਤਮਾਂ ਹੁੰਦਾ ਹੋਇਆ ਭੀ ਦੁਵੈਤ ਭਰਮ ਕਰਕੇ ਆਪ ਕੋ ਜੀਵ ਕਹਾਉਂਦਾ ਹੈਂ । ਜਿਸ ਨੂੰ ਪਿਛੇ ਮੈਂ ਪੁਸਤਕ ਦੇ ਆਰੰਭ ਵਿਚ ਪੰਜ ਪ੍ਰਕਾਰ ਦਾ ਭੇਦ ਭਰਮ ਲਿਖ ਆਇਆ ਹਾਂ, ਓਸ ਭੇਦ ਭਰਮ ਨੂੰ ਹੀ ਦੁਵੈਤ ਭਰਮ ਕਹਿੰਦੇ ਹਨ । ਜਦ ਤਕ ਤੂੰ ਦੁਵੈਤ ਭਰਮ ਦਾ ਤਿਆਗ ਕਰਕੇ ਆਪ ਨੂੰ ਬ੍ਰਹਮ ਆਤਮ ਸਰੂਪ ਦ੍ਰਿੜ ਨਾ ਕਰ ਲਿਆ, ਉਤਨਾ ਚਿਰ ਤੇਰਾ ਜਨਮ ਮਰਨ ਦਾ ਗੇੜ ਨਹੀਂ ਮੁਕੇਗਾ । ਇਸ ਦੁਵੈਤ ਭਰਮ ਬਾਰੇ ਹੀ ਗੁਰੂ ਵਾਕ ਹੈ—

ਗਉੜੀ ਮਹਲਾ ੫ ॥
ਜੋ ਇਸੁ ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥
ਜੋ ਇਸੁ ਮਾਰੇ ਤਿਸਹਿ ਵਡਿਆਈ ॥

ਜੋ ਇਸ ਮਾਰੇ ਤਿਸਕਾ ਦੂਖ ਜਾਈ ॥ ੧ ॥
ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥
ਇਸਹਿ ਮਾਰਿ ਰਾਜ ਜੋਗੁ ਕਮਾਵੈ ॥ ੧ ॥ ਰਹਾਉ ॥
ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥
ਜੋ ਇਸੁ ਮਾਰੇ ਸੁ ਨਾਮਿ ਸਮਾਹਿ ॥
ਜੋ ਇਸੁ ਮਾਰੇ ਤਿਸਕੀ ਤ੍ਰਿਸਨਾ ਬੁਝੈ ॥
ਜੋ ਇਸੁ ਮਾਰੇ ਸੁ ਦਰਗਹ ਸਿਝੈ ॥ ੨ ॥
ਜੋ ਇਸੁ ਮਾਰੇ ਸੋ ਧਨਵੰਤਾ ॥ ਜੋ ਇਸੁ ਮਾਰੇ ਸੋ ਪਤਿਵੰਤਾ ॥
ਜੋ ਇਸੁ ਮਾਰੇ ਸੋਈ ਜਤੀ ॥ ਜੋ ਇਸੁ ਮਾਰੇ ਤਿਸੁ ਹੋਵੈ ਗਤੀ ॥ ੩ ॥
ਜੋ ਇਸੁ ਮਾਰੇ ਤਿਸਕਾ ਆਇਆ ਗਨੀ ॥
ਜੋ ਇਸੁ ਮਾਰੇ ਸੁ ਨਿਹਚਲੁ ਧਨੀ ॥
ਜੋ ਇਸੁ ਮਾਰੇ ਸੋ ਵਡਭਾਗਾ ॥
ਜੋ ਇਸੁ ਮਾਰੇ ਸੁ ਅਨਦਿਨ ਜਾਗਾ ॥ ੪ ॥
ਜੋ ਇਸੁ ਮਾਰੇ ਸੁ ਜੀਵਨ ਮੁਕਤਾ ॥
ਜੋ ਇਸੁ ਮਾਰੇ ਤਿਸਕੀ ਨਿਰਮਲ ਜੁਗਤਾ ॥
ਜੋ ਇਸੁ ਮਾਰੇ ਸੋਈ ਸੁਗਿਆਨੀ ॥
ਜੋ ਇਸੁ ਮਾਰੇ ਸੁ ਸਹਜ ਧਿਆਨੀ ॥ ੫ ॥
ਇਸੁ ਮਾਰੀ ਬਿਨੁ ਥਾਇ ਨ ਪਰੈ ॥ ਕੋਟ ਕਰਮ* ਜਾਪ ਤਪ ਕਰੈ ॥
ਇਸੁ ਮਾਰੀ ਬਿਨੁ ਜਨਮੁ ਨ ਮਿਟੈ ॥
ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ ॥ ੬ ॥
ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥ ਇਸੁ ਮਾਰੀ ਬਿਨੁ ਜੂਠਿ ਨ ਧੋਈ ॥
ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ ॥
ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ ॥ ੭ ॥
ਜਾਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ ॥
ਤਿਸੁ ਭਈ ਖਲਾਸੀ ਹੋਈ ਸਗਲ ਸਿਧਿ ॥
ਗੁਰਿ ਦੁਬਿਧਾ ਜਾਕੀ ਹੈ ਮਾਰੀ ॥ ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥ ੮ ॥

(ਆਦਿ ਗ੍ਰੰਥ, ਪੰਨਾ:੨੩੭)

---

* ਦਵੈਤ ਦੀ ਨਵਿਰਤੀ ਬਿਨਾਂ ਕਰੋੜਾਂ ਹੀ ਕਰਮ ਧਰਮ ਜਾਪ ਤਪ ਕਰੋ, ਜਨਮ ਮਰਨ ਦਾ ਗੇੜ ਨਹੀਂ ਮੁਕੇਗਾ ।

ਕਬੀਰ ਜੀ ਫੁਰਮਾਉਂਦੇ ਹਨ—

ਕਬੀਰ ਧਰਤੀ ਅਰੁ ਆਕਾਸ ਮਹਿ ਦੋਇ ਤੂੰ ਬਰੀ ਅਬਧ,
ਖਟ ਦਰਸਨ ਸੰਸੇ ਪਰੇ ਅਰੁ ਚੋਰਾਸੀਹ ਸਿਧ ॥

(ਆਦਿ ਗ੍ਰੰਥ, ਪੰਨਾ ੩੭੫)

ਕਬੀਰ ਜੀ ਫੁਰਮਾਉਂਦੇ ਹਨ ਕਿ ਹੇ ਦੁਬਿਧਾ ! ਤੂੰ ਮਨੁੱਖਾਂ ਅਰ ਦੇਵਤਿਆਂ ਵਿਚ ਵੱਡੀ ਅਬਾਧ ਹੈਂ, ਤੇਰਾ ਕੋਈ ਬਾਧ ਨਹੀਂ ਕਰ ਸਕਿਆ । ਛੇ ਭੇਖਾਂ ਨੂੰ ਅਤੇ ਚੁਰਾਸੀ ਸਿੱਧਾਂ ਨੂੰ ਵੀ ਤੂੰ (ਸੰਸੇ) ਭਰਮ ਵਿਚ ਪਾਇਆ ਹੋਇਆ ਹੈ । ਗੁਰ ਵਾਕ ਹੈ—

ਮਾਇਆ ਬਿਖੁ ਭੁਇਅੰਗਮ ਨਾਲੇ, ਇਨਿ ਦੁਬਿਧਾ ਘਰ ਬਹੁਤੇ ਗਾਲੇ ॥

ਅਗਿਆਨ ਰੂਪੀ ਮਾਇਆ, ਵਸ਼ੈਣੀ ਸਰਪਣੀ ਅਰ ਦਵੈਤ ਰੂਪੀ ਮਾਇਆ ਨੇ ਬਹੁਤ ਸਾਰੇ ਘਰ ਗਾਲ ਦਿਤੇ ਹਨ ਭਰਮ ਵਿਚ ਪਾ ਕੇ । ਗੁਰੂ ਵਾਕ ਹੈ —

ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ,
ਅਹਿਨਿਸਿ ਨਾਮੁ ਸਲਾਹੀਐ ਸਤਿਗੁਰ ਸਰਣਾਈ ॥

(ਆਦਿ ਗ੍ਰੰਥ, ਪੰਨਾ ੪੧੯)

ਭਾਵ ਹੈ, ਦਵੈਤ ਭਰਮ ਛੱਡ ਦਿਉ, ਨਹੀਂ ਤੇ ਲੁਟੇ ਜਾਉਗੇ ।

**ਸ਼ੰਕਾ**—ਫਿਰ ਕੀ ਕਰੀਏ ?

**ਉੱਤਰ**—ਗੁਰੂ ਦੀ ਸ਼ਰਨ ਲੈ ਕੇ ਦਿਨ ਰਾਤ ਆਪਣੇ ਸਰੂਪ ਦਾ ਚਿੰਤਨ ਕਰੋ ।

**ਤਥਾ** : ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ,
ਦੂਜੈ ਭਾਵੀਂ ਨਾਨਕਾ ਵਹਣਿ ਲੁੜੰਦੜੀ ਜਾਇ ॥(ਆ. ਗ੍ਰੰਥ, ਪੰਨਾ ੧੪੨੫)

ਭਾਵ ਹੈ, ਦੁਵੈਤ ਭਾਉ ਕੁਵਾਟੜੀ ਹੈ, ਕੁਰਾਹ ਹੈ, ਰਾਹ ਨਹੀਂ, ਤਾਂ ਤੇ ਇਸ ਨੂੰ ਛੱਡ ਕੇ ਆਪਣੇ ਸਰੂਪ ਆਤਮਾ ਵਿਚ ਮਨ ਜੋੜੀ ਰੱਖ, ਦੂਜਾ ਭਾਉ ਦਰਿਆਉ ਦਾ ਵਹਿਣ ਹੈ, ਇਸ ਵਿਚ ਪੈਣ ਵਾਲੇ ਰੁੜਦੇ ਜਾਂਦੇ ਹਨ ।ਦਵੈਤ ਅਰ ਦੂਜਾ ਭਾਉ ਦਾ ਅਰਥ ਭਰਮ ਹੈ, ਜੋ ਮੈਂ ਪਿਛੇ ਲਿਖ ਆਇਆ ਹਾਂ । ਆਪ ਨੂੰ ਪ੍ਰਮੇਸ਼ਰ ਨਾਲੋਂ ਭਿੰਨ ਸਮਝਣਾ, ਇਹੋ ਹੀ (ਦੁਬਿਧਾ) ਭਰਮ ਹੈ । ਇਸ ਨੂੰ ਜਕੋ ਤਕਾ ਵੀ ਕਿਹਾ ਜਾ ਸਕਦਾ ਹੈ, ਕਿ ਮੈਂ ਬ੍ਰਹਮ ਰੂਪ ਹੀ ਹਾਂ । ਜਾਂ ਕਿ ਬ੍ਰਹਮ ਤੋਂ ਭਿੰਨ ਜੀਵ ਹਾਂ, ਇਸ ਪ੍ਰਕਾਰ ਦਾ ਭੇਦੰ ਭਰਮ ਜੀਵ ਨੂੰ ਗਿਆਨ ਨਹੀਂ ਹੋਣ ਦਿੰਦਾ । ਨਾਮਦੇਵ ਜੀ ਕਹਿੰਦੇ ਹਨ—

ਜਲ ਤਰੰਗ ਅਰੁ ਫੇਨ ਬੁਦਬੁਦਾ, ਜਲ ਤੇ ਭਿੰਨ ਨਹੋਈ ॥
ਇਹੁ ਪ੍ਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥

(ਆਦਿ ਗ੍ਰੰਥ, ਪੰਨਾ ੪੮੫)

**ਅਰਥ**—ਜੈਸੇ ਪਾਣੀ ਔਰ ਪਾਣੀ ਦੀਆਂ ਛੱਲਾਂ, ਝੱਗ, ਬੁਦਬੁਦੇ ਪਾਣੀ ਤੋਂ ਭਿੰਨ ਨਹੀਂ ਹੋ ਸਕਦੇ, ਤੈਸੇ ਹੀ ਇਹ ਪ੍ਰਪੰਚ ! ਪਾਰਬ੍ਰਹਮ ਦੀ ਰਚਨਾ ਪਾਰਬ੍ਰਹਮ ਤੋਂ ਭਿੰਨ ਨਹੀਂ ਹੋ

ਸਕਦੀ। ਸਾਰਾ ਭਰਮ ਭੁਲੇਖਾਹਉਮੈਂ ਅਰ ਦੂਵੈਤ ਭਰਮ ਕਰਕੇ ਹੀ ਹੁੰਦਾ ਹੈ । ਅਤੇ ਗੁਰੂ ਵਾਕ ਹੈ—

ਜਿਸ ਨਰ ਕੀ ਦੁਬਿਧਾ ਨ ਜਾਇ, ਧਰਮ ਰਾਇ ਤਿਸੁ ਦੇਇ ਸਜਾਇ ॥

(ਆਦਿ ਗ੍ਰੰਥ, ਪੰਨਾ ੪੯੧)

ਅਰਥ ਬਿਲਕੁਲ ਸਪੱਸ਼ਟ ਅਰ ਸਾਫ ਹੈ ।

**ਸਿਖੋ ਵਾਚ**—ਹੇ ਗੁਰੂ ਜੀ ! ਇਸ ਹਉਮੈਂ ਅਰ ਦੂਵੈਤ ਦੀ ਨਵਿਰਤੀ ਕਰਨ ਦਾ ਕੋਈ ਸੌਖਾ ਜਿਹਾ ਉਪਾ ਦਸੋ ?

**ਉੱਤਰ**—ਹੇ ਸਿੱਖ ! ਇਸ ਹਉਮੈਂ ਅਰ ਦੂਵੈਤ ਭਰਮ ਦੀ ਨਵਿਰਤੀ ਆਪਣੇ ਵਾਸਤਵ ਸਰੂਪ ਨੂੰ ਪਛਾਣ ਕੇ ਹੀ ਹੋਵੇਗੀ । ਜੈਸੇ ਰੱਸੀ ਦੇ ਸੱਪ ਭਰਮ ਦੀ ਨਵਿਰਤੀ ਰੱਸੀ ਨੂੰ ਪਛਾਣ ਕੇ ਹੀ ਹੁੰਦੀ ਹੈ ।ਵਿਚਾਰ ਸਾਗਰ ਦਾ ਕਰਤਾ ਲਿਖਦਾ ਹੈ—

ਜਾ ਅਗਿਆਨ ਤੇ ਉਪਜਤ ਜੋਈ, ਤਾਕੇ ਗਿਆਨ ਬਾਧ ਫੁਨ ਹੋਈ ॥

ਕਿ ਜਿਸ ਵਸਤੂ ਦੇ ਭੁਲੇਖੇ ਵਿਚ ਦਵੈਤ ਭਰਮ ਉਪਜਦਾ ਹੈ, ਉਸ ਵਸਤੂ ਦੇ ਗਿਆਨ ਹੋਇਆਂ ਹੀ ਭਰਮ ਨਵਿਰਤ ਹੁੰਦਾ ਹੈ । ਇਹ ਜਗਤ ਭਰਮ ਆਪਣੇ ਵਾਸਤਵ ਸਰੂਪ ਆਤਮਾਂ ਤੋਂ ਭੁਲ ਕੇ ਹੀ ਉਪਜਦਾ ਹੈ ਅਤੇ ਆਪਣੇ ਵਾਸਤਵ ਸਰੂਪ ਆਤਮਾਂ ਨੂੰ ਜਾਣ ਕੇ ਹੀ ਨਵਿਰਤ ਹੁੰਦਾ ਹੈ, ਅਤੇ ਆਪਣੇ ਵਾਸਤਵ ਸਰੂਪ ਨੂੰ ਤਦ ਹੀ ਜਾਣਿਆ ਜਾਏਗਾ ਜਬ ਆਪਣੇ ਮਿਥਿਆ ਸਰੂਪ ਤਿੰਨ ਸਰੀਰ ਪੰਜ ਕੋਸ ਦੇ ਭਰਮ ਦਾ ਤਿਆਗ ਹੋਵੇਗਾ, ਇਹੋ ਹੀ ਆਪਾ ਗਵੈਂਣ ਹੈ ਕਿ ਮੈਂ ਤਿੰਨ ਸਰੀਰ ਪੰਜ ਕੋਸ ਨਹੀਂ । ਮੈਂ ਇਨ ਕਾ ਦ੍ਰਿਸ਼ਟਾ ਸ੍ਵੈਯੰ ਪ੍ਰਕਾਸ਼ ਜੋਤ ਸਰੂਪ ਆਤਮਾਂ ਹਾਂ । ਗੁਰ ਫੁਰਮਾਣ ਹੈ—

ਤਿਨ ਪਾਏ ਸਭੇ ਥੋਕ ਜਿਨ ਆਪ ਗਵਾਇਐ ॥

(ਆਦਿ ਗ੍ਰੰਥ, ਪੰਨਾ ੫੨੦)

**ਤਥਾ :** ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥

(ਆਦਿ ਗ੍ਰੰਥ, ਪੰਨਾ ੭੨੨)

**ਤਥਾ :** ਆਪੁ ਗਇਆ ਸੋਝੀ ਪਈ ਗੁਰ ਸਬਦੀ ਮੇਲਾ ॥

**ਤਥਾ :** ਆਪੁ ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਇ ॥
ਗੁਰਮਤ ਅਲਖੁ ਲਖਾਈਐ ਉਤਮ ਮਤਿ ਤਰਾਹਿ ॥

(ਆਦਿ ਗ੍ਰੰਥ, ਪੰਨਾ ੧੦੯੩)

**ਅਰਥ**—ਜਦ ਗੁਰੂ ਦੀ ਕ੍ਰਿਪਾ ਨਾਲ ਮਿਥਿਆ ਆਪਾ ਤਿੰਨ ਸਰੀਰ ਪੰਜ ਕੋਸ ਦਾ ਭਰਮ ਨਵਿਰਤ ਹੋ ਗਿਆ ਕਿ ਮੈਂ ਤਿੰਨ ਸਰੀਰ ਪੰਜ ਕੋਸ ਨਹੀਂ ! ਤਾਂ (ਭਉ) ਡਰ ਵੀ ਤੁਰ ਗਿਆ ਅਤੇ ਜਨਮ ਮਰਨ ਦੇ ਦੁਖ ਦਾ ਭਰਮ ਵੀ ਨਵਿਰਤ ਹੋ ਗਿਆ । ਜਦੋਂ ਗੁਰਮਤ ਸੇ ਬੁਧੀ ਉਤਮ ਹੋ ਗਈ, ਆਪਣੇ ਸਰੂਪ ਦੀ ਅਭਿਆਸਣ ਹੋ ਗਈ ਤਾਂ ਆਪਣੇ ਵਾਸਤਵ ਸਰੂਪ

ਅਲਖ ਨੂੰ ਲਖ ਲਿਆ । ਕਿਵੇਂ ਲਖ ਲਿਆ ? ਜਦੋਂ ਗੁਰੂ ਜੀ ਨੇ ਇਹ ਫੁਰਮਾਇਆ (ਸੋਹੰ ਹੰਸਾ) 'ਸੋਹੰ' ਤੋਂ ਭਾਵ ਈਸ਼ਵਰ, 'ਹੰਸਾ' ਤੋਂ ਭਾਵ ਜੀਵ, ਕਿ ਜੋ ਈਸ਼ਵਰ ਹੈ, ਸੋਈ ਤੂੰ ਹੈਂ, ਤਾਂ ਤਿੰਨੇ ਲੋਕ ਮੇਰੇ ਸਰੂਪ ਮੇਂ ਹੀ ਸਮਾਏ ਗਏ । ਸੋ, ਹੰ, ਸੋ, ਸੇ, ਮੈਂ ਮੈਂ । ਸੋ

ਤਥਾ : ਆਪੁ ਗਇਆ ਤ੍ਰਾ ਆਪਹਿ ਭਏ, ਕ੍ਰਿਪਾ ਨਿਧਾਨ ਕੀ ਸਰਨੀ ਪਏ ॥

ਤਥਾ : ਜੋ ਚਾਹਤ ਸੋਈ ਜਬ ਪਾਇਆ, ਤਬ ਢੂੰਢਨ ਕਹਾਂ ਕੋ ਜਾਇਆ ॥
ਅਸਥਿਰ ਭਏ ਬਸੇ ਸੁਖ ਆਸਨ, ਗੁਰ ਪ੍ਰਸਾਦਿ ਨਾਨਕ ਸੁਖ ਬਾਸਨ ॥

(ਆਦਿ ਗ੍ਰੰਥ, ਪੰਨਾ ੨੦੨)

ਜਦ ਕ੍ਰਿਪਾ ਨਿਧਾਨ ਆਪਣੇ ਕਾਰਣ ਸਰੂਪ ਦੀ ਸ਼ਰਨ ਲਈ, ਭਾਵ ਉਸ ਵਿਚ ਮਨ ਜੋੜਿਆ ਤਾਂ ਮਿਥਿਆ ਆਪਾ ਨਵਿਰਤ ਹੋ ਗਿਆ । ਤਾਂ ਕੀ ਅਨੁਭਵ ਹੋਇਆ, ਮੈਂ ਆਪ ਹੀ ਆਪ, ਤਾਂ ਜੋ ਇਛਾ ਸੀ ਸੋ ਪਾ ਲਿਆ । ਫਿਰ ਢੂੰਢਨ ਕਿਥੇ ਜਾਣਾ ਸੀ ? ਫਿਰ ਆਪਣੇ ਸਰੂਪ ਵਿਚ ਗੁਰੂ ਦੀ ਕ੍ਰਿਪਾ ਨਾਲ ਸਥਿਰ ਹੋ ਗਏ ਤਾਂ ਸਦਾ ਦੇ ਸੁਖ ਵਿਚ ਨਿਵਾਸ ਹੋ ਗਿਆ । ਐਸੇ ਮਹਾਂਵਾਕਾਂ ਦੁਆਰਾ ਗੁਰੂ ਜੀ ਤੋਂ ਜੀਵ ਈਸ਼ਵਰ ਦੀ ਏਕਤਾ ਸੁਣ ਕੇ ਉਤਮ ਜਗਿਆਸੂ ਕੋ ਦ੍ਰਿੜ੍ਹ ਗਿਆਨ ਹੋ ਗਿਆ । ਗੁਰ ਫੁਰਮਾਨ ਹੈ—

ਸਤਿਗੁਰ ਤੇ ਦ੍ਰਿੜਿਆ ਇਕ ਏਕੈ, ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥

(ਆਦਿ ਗ੍ਰੰਥ, ਪੰਨਾ ੧੮੧)

ਹੁਣ ਜਗਿਆਸੂ ਆਪਣਾ ਅਨੁਭਵ ਕਹਿੰਦਾ ਹੈ—

ਦੇਹਿ[1] ਨਾਹਿ ਇੰਦ੍ਰੇ ਨਾਹਿ ਮਨ ਬੁਧਿ ਪ੍ਰਾਨ ਨਾਹਿ,
ਕਾਰਨ ਅਵਿਦਿਆ ਨਾਹਿ ਔਰ ਸੁਖ ਜੋ ਕਹੌਂ ।
ਆਸਰਮ[2] ਬਰਨ ਨਾਹਿ ਜਾਤ ਕੁਲ ਧਰਮ ਨਾਹਿ,
ਕਰਤਾ ਕਰਮ ਨਾਹਿ ਭੋਗਤਾਨਾ ਕੋ ਕਹੌਂ ।
ਮਾਇਆ[3] ਕੋ ਵਿਲਾਸ ਨਾਹਿ ਈਸ ਕੋ ਪ੍ਰਕਾਸ ਨਾਹਿ,
ਜੀਵ ਚਿਦਾ ਭਾਸ ਨਾਹਿ ਭਾਂਤ ਭਾਂਤ ਕੇ ਕਹੌਂ ।

---

੧. ਨਾ ਮੈਂ ਦੇਹ ਹਾਂ, ਨਾ ਮੈਂ ਇੰਦਰੇ ਹਾਂ, ਨਾ ਮਨ ਹਾਂ, ਨਾ ਮੈਂ ਪ੍ਰਾਨ ਹਾਂ, ਜਗ ਦਾ ਕਾਰਨ ਅਗਿਆਨ ਵੀ ਮੈਂ ਨਹੀਂ । ੨. ਨਾ ਮੇਰਾ ਆਸ਼ਰਮ ਹੈ, ਨਾ ਮੇਰੀ ਜਾਤ ਹੈ ਤੇ ਨਾ ਮੇਰੀ ਕੁਲ ਹੈ, ਨਾ ਮੇਰਾ ਕਰਮ ਹੈ, ਨਾ ਧਰਮ ਅਤੇ ਨਾ ਹੀ ਮੈਂ ਕਰਮ ਭੋਗਣ ਵਾਲਾ ਹਾਂ । ੩. ਨਾ ਮੈਂ ਮਾਇਆ ਦਾ ਤਮਾਸ਼ਾ ਜਗ ਹਾਂ, ਨਾ ਮੈਂ ਈਸ਼ਵਰ ਦੇ ਪ੍ਰਕਾਸ਼ ਸੇ ਪ੍ਰਕਾਸ਼ਦਾ ਹਾਂ, ਮੈਂ ਤਾਂ ਸ੍ਵੈਯੰ ਪ੍ਰਕਾਸ਼, ਆਪਣੇ ਹੀ ਪ੍ਰਕਾਸ਼ ਸੇ ਪ੍ਰਕਾਸ਼ ਰਿਹਾ ਹਾਂ, ਨਾ ਮੈਂ ਚੇਤਨ ਦਾ ਅਭਾਸ ਚਿਦਾ ਭਾਸ ਹਾਂ । ਸਵਾਲ—ਫਿਰ ਤੂੰ ਹੈਂ ਕੀ ? ਉੱਤਰ— ਮੇਂ ਜਾਗ੍ਰਤ ਸੁਪਨ ਸੁਖਪਤ, ਤਿੰਨਾਂ ਹੀ ਅਵਸਥਾ ਕਾ ਦ੍ਰਿਸ਼ਟਾ, ਵੇਖਣ ਵਾਲਾ=ਲਖਣ ਵਾਲਾ ਸਦਾ ਰੂਪ, ਤੁਰੀਆ ਵੀ ਚੌਥੀ ਅਵਸਥਾ ਕੋ ਕਹਿੰਦੇ ਹਨ, ਸੋ ਵੀ ਨਹੀਂ ਹਾਂ । ਮੈਂ ਪ੍ਰਤੱਖ ਹੀ ਚੇਤਨ ਸਰੂਪ ਇਕੋ ਇਕ ਬ੍ਰਹਮ ਹਾਂ, ਇਹ ਸਿੱਖ ਨੇ (ਬੰਦਗੀ ਦਾ ਫਲ) ਆਪਣੇ ਸਰੂਪ ਦਾ ਗਿਆਨ ਦਸਿਆ ਹੈ ।

ਜਾਗ੍ਰਤ ਸੁਪਨ ਸੁਖਪਤਿ ਕੋ ਲਖਈਆ
ਸਦਾ ਤੁਰੀਆ ਅਤੀਤ ਪ੍ਰਗਟੇ ਬੋਧ ਬ੍ਰਹਮ ਰੂਪ ਏਕ ਹੌਂ ।

ਇਸ ਦੀ ਪੁਸ਼ਟੀ ਗੁਰ ਪ੍ਰਮਾਣਾਂ ਸੇ—

ਪੇਖਿਓ ਪ੍ਰਭ ਜੀਉ ਅਪਨੇ ਸੰਗੇ ਚੂਕੇ ਭੀਤ ਭਰਮਾ ਰੀ ॥

(ਆਦਿ ਗ੍ਰੰਥ, ਪੰਨਾ ੬੧੬)

ਤਥਾ : ਪੇਖਿਓ ਮੋਹਨੁ ਸਭ ਕੈ ਸੰਗੇ ਊਨ ਨਾ ਕਾਹੂ ਸਗਲ ਭਰੀ ॥
ਪੂਰਨ ਪੂਰਿ ਰਹਿਓ ਕਿਰਪਾ ਨਿਧਿ ਕਹੁ ਨਾਨਕ ਮੇਰੀ ਪੂਰੀ ਪਰੀ ॥

(ਆਦਿ ਗ੍ਰੰਥ, ਪੰਨਾ ੮੨੩)

ਤਥਾ : ਸਭ ਨਿਧਾਨ ਪੇਖੇ ਮਨਿ ਮਾਹਿ, ਅਬ ਢੂਢਨ ਕਹਾ ਕੋ ਜਾਇ ॥

ਤਥਾ : ਜੋ ਚਾਹਤ ਸੋਈ ਜਬ ਪਾਇਆ, ਤਬ ਢੂਢਨ ਕਹਾ ਕੋ ਜਾਇਆ ॥

ਇਹ ਮਹਾਂ ਵਾਕ ਗੁਰੂ ਜੀ ਦਾ ਨਿਜੀ ਗਿਆਨ ਰਹੱਸ ਭਾਵ ਹੈ ।

ਇਹ ਗੁਰੂ ਜੀ ਦੀ ਅਮਰ ਕਥਾ ਸੁਣ ਕੇ ਉਤਮ ਜਗਿਆਸੂ ਦਾ ਮਨ ਸ਼ਾਂਤ ਹੋ ਗਿਆ। ਕਿਉਂਕਿ ਉਤਮ ਜਗਿਆਸੂ ਚਾਰ ਸਾਧਨਾਂ ਦੇ ਧਾਰਨੀ ਨੂੰ ਹੀ ਕਿਹਾਂ ਜਾਂਦਾ ਹੈ । ਉਸਦਾ ਹਿਰਦਾ ਨਿਰਮਲ, ਮਲ ਵਿਸ਼ੇਪ ਤੋਂ ਰਹਿਤ ਹੁੰਦਾ ਹੈ । ਇਸ ਵਾਸਤੇ ਉਸਨੂੰ ਗੁਰੂ ਜੀ ਤੇ ਪੂਰਨ ਭਰੋਸਾ ਹੁੰਦਾ ਹੈ । ਇਸ ਲਈ ਉਸਨੂੰ ਮੰਨਨ ਨਿਧਿਆਸਣ ਦੀ ਲੋੜ ਨਹੀਂ ਪੈਂਦੀ । ਗੁਰੂ ਜੀ ਦੇ ਬਚਨ ਤੇ ਭਰੋਸਾ ਕਰਕੇ ਹੀ ਅਪ੍ਰੋਕਸ਼ ਗਿਆਨ ਹੋ ਜਾਂਦਾ ਹੈ । ਫਿਰ ਉਹ ਸ਼ੰਕਾ ਕਰਦਾ ਹੀ ਨਹੀਂ ।

ਜਗਿਆਸੂ ਤਿੰਨ ਪ੍ਰਕਾਰ ਦੇ ਹੁੰਦੇ ਹਨ—੧. ਉਤਮ, ੨. ਮੱਧਮ, ੩. ਕਨਿਸਟ । ਹੁਣ ਉਤਮ ਜਗਿਆਸੂ ਕੋ ਪ੍ਰਸ਼ਨ ਕਰਨ ਵਲੋਂ ਸ਼ਾਂਤ ਵੇਖ ਕੇ ਮੱਧਮ ਜਗਿਆਸੂ ਪ੍ਰਸ਼ਨ ਕਰਦਾ ਹੈ ਕਿ ਗੁਰੂ ਜੀ ! ਆਪ ਜੀ ਨੇ ਆਪ ਪਛਾਨਣ ਵਾਸਤੇ ਕਈ ਪ੍ਰਮਾਣ ਦਿਤੇ ਹਨ, ਕੀ ਉਹ ਆਪਾ ਕੋਈ ਹੋਰ ਆਪਾ ਹੈ ? ਜੋ ਮੈਂ ਆਪ ਦੇ ਸਾਹਮਣੇ ਬੈਠਾ ਹਾਂ, ਏਹ ਮੈਂ ਆਪ ਨਹੀਂ ? ਏਹੋ ਮੇਰਾ ਆਪਾ ਨਹੀਂ ? ਜੇ ਇਹ ਆਪੇ ਤੇ ਓਹ ਆਪਾ ਕੋਈ ਹੋਰ ਆਪਾ ਹੈ ਤਾਂ ਉਸ ਆਪੇ ਨੂੰ ਜਾਨਣ ਦਾ ਕੋਈ ਸੌਖਾ ਜਿਹਾ ਉਪਾ ਦਸੋ ? ਮੇਰੀ ਬੁਧ ਬਹੁਤ ਮੋਟੀ ਅਤੇ ਅਨਪੜ੍ਹ ਹੈ । ਜੋ ਆਪ ਬਚਨ ਕਰਦੇ ਰਹੇ ਜੋ ਆਪਾ ਪਛਾਨਣ ਦੇ ! ਏਹ ਜੋ ਮੈਂ ਰੋਜ਼ਾਨਾ ਕਈਆਂ ਸਾਲਾਂ ਤੋਂ ਭਜਨ ਬੰਦਗੀ ਕਰਦਾ ਆ ਰਿਹਾ ਹਾਂ, ਅਤੇ ਸ਼ੁਭ ਕਰਮ ਦਾਨ ਪੁੰਨ ਵੀ ਆਪਣੇ ਵਿਤ ਸਮਾਨ ਕਰਦਾ ਰਿਹਾ ਹਾਂ, ਏਹਨਾਂ ਦੇ ਫਲ ਸਰੂਪ ਉਹ ਮੇਰਾ ਵਾਸਤਵ ਸਰੂਪ ਆਪਾ ਪ੍ਰਗਟ ਕਿਉਂ ਨਹੀਂ ਹੋਇਆ? ਕੀ ਉਹ ਆਪਾ ਮੇਰੇ ਸਰੀਰ ਦੇ ਵਿਚ ਹੀ ਹੈ ਜਾਂ ਫਿਰ ਪਾਸਿਓਂ ਆ ਕੇ ਪ੍ਰਗਟ ਹੋਵੇਗਾ ? ਫਿਰ ਉਸ ਆਪੇ ਨੂੰ ਤੁਸੀਂ ਸੱਚਾ ਆਪਾ ਕਹਿੰਦੇ ਹੋ, ਕੀ ਮੈਂ ਝੂਠਾ ਹੀ ਆਪਾ ਹਾਂ? ਤਾਂ ਤੇ ਸ਼ਾਸਤ੍ਰਾਂ ਦੇ ਪ੍ਰਮਾਣ ਅਰਥਾਂ ਸਹਿਤ ਦੇ ਕੇ ਮੈਨੂੰ ਵੀ ਓਸ ਆਪੇ ਦਾ ਗਿਆਨ ਕਰਾਉਣ

ਦੀ ਕ੍ਰਿਪਾ ਕਰੋ । ਜੋ ਬਾਰ ਬਾਰ ਆਤਮਾਂ ਆਤਮਾਂ ਕਹਿ ਰਹੇ ਹੋ, ਉਸ ਦੇ ਬਾਰੇ ਮੈਨੂੰ ਵੀ ਸੋਝੀ ਕਰਾਉ । ਉਸ ਦੀ ਕੀ ਵਿਸ਼ੇਸ਼ਤਾ ਹੈ, ਕੀ ਸ਼ੋਭਾ ਹੈ ?

ਤਾਂ ਸਿੱਖ ਦੇ ਭੋਲੇ ਭਾਲੇ ਬਚਨ ਸੁਣ ਕੇ ਗੁਰੂ ਜੀ ਬਹੁਤ ਹੱਸੇ ਅਤੇ ਉਸ ਦੇ ਭੋਲੇਪਨ ਤੇ ਤਰਸ ਕਰਕੇ ਕ੍ਰਿਪਾ ਦ੍ਰਿਸ਼ਟੀ ਸੇ ਉਪਦੇਸ਼ ਕਰਨ ਲੱਗੇ—ਕਿ ਹੇ ਪੁਤਰ ! ਇਸ ਵਾਸਤਵ (ਆਪਾ ਆਤਮਾਂ ਨੂੰ ਪਛਾਨਣ ਵਿਚ ਗੁਰ ਪ੍ਰਮਾਣ ਹੈ —

ਆਪੁ ਪਛਾਣਹਿ ਤਾ ਸਚੁ ਜਾਣਹਿ ਸਾਚੇ ਸੋਝੀ ਹੋਈ ॥
ਸਚਾ ਸਬਦੁ ਸਚੀ ਹੈ ਸੋਭਾ ਸਾਚੇ ਹੀ ਸੁਖੁ ਹੋਈ ॥

(ਆਦਿ ਗ੍ਰੰਥ, ਪੰਨਾ ੭੬੯)

ਅਰਥ—ਸਚ ਜਾਣੇ ਦਾ ਭਾਵ ਹੈ ਕਿ ਆਪਣੇ ਆਪ ਨੂੰ ਪਛਾਨਣਾ । ਇਸ ਨੂੰ (ਸਾਚੇ ਦੀ ਸੋਝੀ) (ਆਤਮ ਗਿਆਨ) ਬ੍ਰਹਮ ਗਿਆਨ ਕਿਹਾ ਜਾਂਦਾ ਹੈ । ਸਚਾ ਸਬਦ ਦਾ ਭਾਵ ਹੈ ਸਤ ਸਰੂਪ, ਆਤਮ ਸਰੂਪ । ਇਸਦੀ ਹੀ ਸੱਚੀ ਸੋਭਾ ਹੈ ਅਤੇ ਏਸੇ ਵਿਚ ਸਦਾ ਦਾ ਸੁਖ ਹੈ। ਇਸ ਨੂੰ ਹੀ ਗੁਰੂ ਜੀ ਨੇ ਕਿਹਾ ਹੈ—

ਸਤਿ ਸਰੂਪ ਰਿਦੈ ਜਿਨਿ ਮਾਨਿਆ, ਕਰਨ ਕਰਾਵਨ ਤਿਨਿ ਮੂਲ ਪਛਾਨਿਆ ॥
ਜਾਕੈ ਰਿਦੈ ਬਿਸਵਾਸੁ ਪ੍ਰਭ ਆਇਆ, ਤਤ ਗਿਆਨੁ ਤਿਸੁ ਮਨਿ ਪ੍ਰਗਟਾਇਆ ॥
ਭੈ ਤੇ ਨਿਰਭਉ ਹੋਇ ਬਸਾਨਾ, ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ ॥
ਬਸਤੁ ਮਾਹਿ ਲੇ ਬਸਤੁ ਗਡਾਈ, ਤਾਕਉ ਭਿੰਨ ਨ ਕਹਿਣਾ ਜਾਈ ॥
ਬੂਝੈ ਬੂਝਨਹਾਰੁ ਬਿਬੇਕ, ਨਰਾਇਣ ਮਿਲੇ ਨਾਨਕ ਏਕ ॥

(ਆਦਿ ਗ੍ਰੰਥ, ਪੰਨਾ ੨੮੫)

ਭਾਵ ਅਰਥ—(ਸਤ ਸਰੂਪ) ਆਪਣਾ ਵਾਸਤਵ ਸਰੂਪ ਆਤਮਾਂ ਜਿਸਨੇ ਹਿਰਦੇ ਵਿਚੋਂ ਜਾਨ ਲਿਆ ਹੈ, ਭਾਵ ਜਿਸਨੂੰ ਮੰਨਨ ਹੋ ਗਿਆ ਹੈ, ਕਿ ਮੇਰਾ ਮੂਲ ਸਰੂਪ ਹੀ ਕਰਨ ਵਾਲਾ ਤੇ ਕਰਾਉਣ ਵਾਲਾ ਹੈ, ਜਿਸਨੂੰ ਇਹ ਹਿਰਦੇ ਵਿਚ (ਵਿਸਵਾਸ) ਭਰੋਸਾ ਆ ਗਿਆ, ਉਸਨੂੰ (ਤਤ) ਸਰੂਪ ਦਾ ਗਿਆਨ, ਮਾਨੋ ਕਿ ਪ੍ਰਗਟ ਹੋ ਆਇਆ ਹੈ । ਤੇ ਭੈ ਰਹਿਤ ਹੋ ਕੇ ਨਿਰਭਉ ਦੇ ਵਿਚ ਵਾਸਾ ਪਾ ਲਿਆ, ਜਿਸ (ਕਾਰਣ ਸਰੂਪ) ਵਿਚੋਂ ਉਹ ਜੀਵ ਉਪਜਿਆ ਸੀ ਉਸਮੇਂ ਹੀ ਸਮਾ ਗਿਆ । ਜੈਸੇ ਪਾਣੀ ਦਾ ਘੜਾ ਨਦੀ ਦੇ ਪਾਣੀ ਵਿਚ ਪਾ ਦਿੱਤਾ, ਉਸ ਪਾਣੀ ਨੂੰ ਫੇਰ ਕੋਈ ਵੱਖ ਨਹੀਂ ਕਰ ਸਕਦਾ, ਇਸ ਬੁਝਾਰਤ ਨੂੰ ਉਹੋ ਬੁਝੇਗਾ, (ਬਿਬੇਕ) (ਬਿਬ ਏਕ) ਜੋ ਦੋਹਾਂ ਤੋਂ ਇਕ ਹੋ ਗਿਆ । ਗੁਰੂ ਜੀ ਕਹਿੰਦੇ ਹਨ, ਉਹ ਪੁਰਖ ਨਰਾਇਣ ਵਿਚ ਮਿਲ ਕੇ ਨਰਾਇਣ ਸਰੂਪ ਹੋ ਗਿਆ ।

ਤਥਾ : ਆਪੁ ਪਛਾਨੈ ਆਪੇ ਆਪੁ, ਰੋਗੁ ਨ ਬਿਆਪੈ ਤੀਨੋ ਤਾਪ ॥

ਭਾਵ ਹੈ ਜੋ ਆਪਣੇ ਆਪ ਨੂੰ ਪਛਾਣ ਕੇ ਆਪ ਹੀ ਹੋ ਗਿਆ, ਓਸ ਆਪੇ ਨੂੰ ਆਧਿ

ਬਿਆਧ ਅਤੇ ਉਪਾਧ ਤੀਨੋ ਹੀ ਤਾਪ ਨਹੀਂ ਬਿਆਪਦੇ । ਆਧ—ਮਨ ਦੇ ਰੋਗ, ਬਿਆਧ—ਸਰੀਰਕ ਰੋਗ ਅਤੇ ਉਪਾਧ—ਭੂਤ ਪ੍ਰੇਤ ਆਦਿਕ ਦਾ ਹੈ । ਗੁਰੂ ਜੀ ਦੇ ਹੋਰ ਰਹੱਸ ਭਾਵ ਪੜ੍ਹੋ—

ਤਥਾ : ਇਸੁ ਪਦ ਜੋ ਅਰਥਾਇ ਲੇ ਸੋ ਗੁਰੂ ਹਮਾਰਾ,
ਨਾਨਕ ਚੀਨੈ ਆਪ ਕੌ ਸੋ ਅਪਰ ਅਪਾਰਾ ॥
ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ॥
ਗੁਰ ਕ੍ਰਿਪਾ ਤੇ ਬੂਝੀਐ, ਸਭੁ ਬ੍ਰਹਮ ਸਮਾਇਆ ॥

(ਆਦਿ ਗ੍ਰੰਥ, ਪੰਨਾ ੨੨੯)

ਅਰਥ—ਗੁਰੂ ਜੀ ਕਹਿੰਦੇ ਹਨ, ਜੋ ਇਸ ਸ਼ਬਦ ਦੇ ਭੇਦ ਨੂੰ ਸਮਝ ਲਏਗਾ, ਸੋ ਮੇਰਾ ਗੁਰੂ ਹੈ ।

ਸ਼ੰਕਾ—ਕਿਸ ਭੇਦ ਨੂੰ ? ਜੋ ਆਪਣੇ ਆਪ ਨੂੰ ਪਛਾਣ ਲਵੇਗਾ, ਸੋ ਅਪਰ ਤੋਂ ਭੀ ਅਪਾਰ ਹੈ, ਫਿਰ ਉਸਦੀ ਦ੍ਰਿਸ਼ਟੀ ਵਿਚ ਪ੍ਰਮੇਸ਼ਰ ਆਪ ਹੀ ਵਰਤਦਾ ਹੈ ਅਤੇ ਆਪ ਹੀ ਭਰਮ ਵਿਚ ਭੁਲਾ ਹੋਇਆ ਹੈ । ਇਹ ਦ੍ਰਿਸ਼ਟੀ ਗੁਰ ਕ੍ਰਿਪਾ ਸੇ ਹੀ ਪ੍ਰਾਪਤ ਹੁੰਦੀ ਹੈ ਕਿ ਸਾਰੇ ਬ੍ਰਹਮ ਹੀ ਸਮਾਇਆ ਹੋਇਆ ਹੈ, ਏਸ ਅਵਸਥਾ ਨੂੰ ਸਮ-ਦ੍ਰਿਸ਼ਟੀ ਕਿਹਾ ਜਾਂਦਾ ਹੈ, ਜੇ ਕੋਈ ਕਹੇ ਕਿ ਬ੍ਰਹਮ ਕਿਵੇਂ ਭੁਲ ਸਕਦਾ ਹੈ ?

ਉੱਤਰ—ਇਸ ਪੁਸਤਕ ਵਿਚ ਅਨੇਕਾਂ ਪ੍ਰਮਾਣ ਗੁਰਬਾਣੀ ਵਿਚੋਂ ਤੇ ਵੇਦਾਂ ਵਿਚੋਂ ਦਿਤੇ ਹਨ, ਜੋ ਬ੍ਰਹਮ ਕੋ ਅਦਵੈਤ ਦਰਸਾਂਦੇ ਹਨ । ਫਿਰ ਭਰਮਦਾ ਕਿਸ ਨੂੰ ਕਹਾਂਗੇ ? ਉਪਰ ਲਿਖੀ ਅਵਸਥਾ ਦੇ ਮਾਲਕ ਹੁੰਦੇ ਹੋਏ ਵੀ ਦਸਮੇਸ਼ ਜੀ ਏਹੋ ਮੰਗ ਮੰਗਦੇ ਹਨ—

ਯਹੀ ਦਾਸ ਮਾਂਗੈ ਕ੍ਰਿਪਾ ਸਿੰਧ ਕੀਜੈ,
ਸ੍ਵਯੰ ਬ੍ਰਹਮ ਕੀ ਭਗਤ ਸਰਬਤਰ ਦੀਜੈ ॥

(ਉਗ੍ਰਦੰਤੀ ਛਕਾ ੧, ਦਸਮ ਗ੍ਰੰਥ)

ਹੁਣ ਸਿੱਖ ਪੁਛਦਾ ਹੈ ਕਿ ਹੇ ਗੁਰੂ ਜੀ, ਜੋ ਆਪਣੇ ਆਪ ਨੂੰ ਨਾ ਪਛਾਣ ਸਕਿਆ, ਉਸ ਦੀ ਬਾਬਤ ਵੀ ਕੁਝ ਕਹੋ ਕਿ ਉਹ ਆਪਣੇ ਆਪ ਨੂੰ ਕਿਉਂ ਨਹੀਂ ਪਛਾਣ ਸਕਿਆ ?

ਉੱਤਰ—ਹੇ ਸਿੱਖ ! ਉਸ ਜੀਵ ਦੇ ਅੰਤਸ਼ਕਰਨ ਵਿਚ ਪੰਜ ਪ੍ਰਕਾਰ ਦਾ ਭਰਮ ਅਤੇ ਪੰਜ ਪ੍ਰਕਾਰ ਦਾ ਭੇਦ ਭਰਮ ਵਸਿਆ ਹੋਇਆ ਹੈ । ਅਤੇ ਉਹ ਜੀਵ ਪਸ਼ੂਆਂ ਸਮਾਨ ਹੈ । ਗੁਰ ਪ੍ਰਮਾਣ ਹੈ—

ਜਿਨ ਕੇ ਭੀਤਰਿ ਹੈ [1]ਅੰਤਰਾ, ਜੈਸੇ ਪਸੁ ਤੈਸੇ ਓਇ ਨਰਾ ॥

(ਆਦਿ ਗ੍ਰੰਥ, ਪੰਨਾ ੧੧੬੩)

---

੧. ਭੇਦ ਭਰਮ

ਤਥਾ : [1]ਮੂਲ ਨ ਬੂਝੈ ਆਪਣਾ ਸੇ ਪਸੂਆ ਸੇ ਢੋਰ ਜੀਓ ॥

(ਆਦਿ ਗ੍ਰੰਥ, ਪੰਨਾ ੭੫੧)

ਤਥਾ : ਹਉਮੈ ਵਿਚ ਪ੍ਰਭ ਕੋਇ ਨ ਪਾਇ, ਮੂਲਹੁ ਭੂਲਾ ਆਵਹਿ ਜਾਇ ॥

(ਆਦਿ ਗ੍ਰੰਥ, ਪੰਨਾ ੬੬੫)

ਤਥਾ : [2]ਇਕ ਮੂਲ ਨ ਬੁਝਣ ਆਪਣਾ ਅਣਹੋਂਦਾ ਆਪੁ ਗਣਾਇਦੇ ॥

(ਆਦਿ ਗ੍ਰੰਥ, ਪੰਨਾ ੪੬੮)

ਤਥਾ : ਜਨਮੁ ਪਦਾਰਥੁ ਦੁਬਿਧਾ ਖੋਵੈ, ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ ॥

(ਆਦਿ ਗ੍ਰੰਥ, ਪੰਨਾ ੬੮੬)

**ਅਰਥ**—ਉਹ ਨਿਗੁਰਾ, ਮੂੜ੍ਹ, ਦੁਵੈਤ ਭਾਵ ਵਿਚ ਅਮੋਲਕ ਜਨਮ ਖੋ ਰਿਹਾ ਹੈ, ਆਪ ਨੂੰ ਨਹੀਂ ਪਛਾਣਦਾ ਤੇ ਪੰਜ ਪ੍ਰਕਾਰ ਦੇ ਭੇਦ ਭਰਮ ਦੇ ਚੱਕਰ ਵਿਚ ਪਿਆ ਰੋ ਰਿਹਾ ਹੈ । ਹੁਣ ਗੁਰੂ ਜੀ ਕਹਿੰਦੇ ਹਨ ਕਿ ਹੇ ਜਗਿਆਸੂ ! ਤੈਨੂੰ ਇਕ ਹੋਰ ਸੂਚਨਾ ਦੇ ਕੇ ਅੰਧ ਅਗਿਆਨੀ ਗੁਰੂਆਂ ਦੇ ਜਾਲ ਵਿਚੋਂ ਬਚਣ ਵਾਸਤੇ ਸੂਚਿਤ ਕਰਦਾ ਹਾਂ । ਅੱਜ ਕਲ੍ਹ ਦੇ ਖ਼ੁਦਗਰਜ਼ੀ ਜੋ ਆਪਣੇ ਆਪ ਨੂੰ ਸਿੱਖ ਅਖਵਾਉਂਦੇ ਹਨ ਪ੍ਰੰਤੂ ਨਾ ਉਹਨਾਂ ਦਾ ਬਾਣਾ ਅਤੇ ਨਾ ਹੀ ਖਾਣਾ ਸਿੱਖਾਂ ਵਾਲਾ ਹੈ, ਉਹ ਪੂਜਾ ਦਾ ਚਸਕਾ ਪੂਰਾ ਕਰਨ ਵਾਸਤੇ ਪਵਿੱਤਰ ਰੱਬੀ ਬਾਣੀ ਵਿਚ ਜ਼ਹਿਰ ਮਿਲਾ ਰਹੇ ਹਨ । ਗੁਰਬਾਣੀ ਨੂੰ ਗੁਰੂ ਸਿੱਧ ਕਰਦੇ ਹਨ । ਪੂਜਾ ਦਾ ਲਾਲਚ ਪੂਰਾ ਕਰਨ ਵਾਸਤ ਸੰਗਤ ਨਾਲ ਚਾਰ ਸੌ ਵੀਹ ਕਰ ਰਹੇ ਹਨ । ਉਹਨਾਂ ਨੇ ਇਕ ਪੁਸਤਕ ਲਿਖੀ ਹੈ, ਜਿਸ ਦਾ ਸਿਰਲੇਖ ਹੈ—'ਸਭ ਸੈ ਊਪਰਿ ਗੁਰ ਸਬਦੁ ਬੀਚਾਰ' ।

ਇਸ ਪੁਸਤਕ ਵਿਚ ! ਸ਼ਬਦ ਗੁਰੂ ਜਾਂ ਗੁਰ ਸ਼ਬਦ ਬੀਚਾਰ ਦੇ ਜਿਤਨੇ ਵੀ ਪਦ ਗੁਰਬਾਣੀ ਵਿਚ ਆਉਂਦੇ ਹਨ, ਉਹ ਸਾਰੇ ਦੇ ਸਾਰੇ ਲਿਖ ਕੇ ਗੁਰਬਾਣੀ ਨੂੰ ਸ਼ਬਦ ਗੁਰੂ ਸਿੱਧ ਕਰਨ ਦਾ ਜਤਨ ਕੀਤਾ ਹੈ । ਨਾਲੇ ਤੇ ਉਹ ਉਸ ਪੁਸਤਕ ਦੇ ਪੈਸੇ ਬਟੋਰ ਰਹੇ ਹਨ ਤੇ ਨਾਲੇ ਭੋਲੇ ਭਾਲੇ ਸਿੱਖਾਂ ਨੂੰ ਜੋ ਗੁਰਬਾਣੀ ਦੇ ਭਾਵ ਤੋਂ ਅਨਜਾਣ ਹਨ, ਉਹਨਾਂ ਨੂੰ ਨਿਗੁਰੇ ਰੱਖ ਕੇ ਨ੍ਰਕਾਂ ਨੂੰ ਤੋਰ ਰਹੇ ਹਨ । ਪ੍ਰੰਤੂ ਉਹ ਆਪ ਵੀ ਕੁੰਭੀ ਨਰਕ ਵਿਚ ਪੈਣਗੇ ? ਕਿਉਂਕਿ ਉਹ ਸਿੱਖਾਂ ਦੇ ਅੰਧਲੇ ਗੁਰੂ ਬਣੇ ਹੋਏ ਹਨ । ਗੁਰੂ ਵਾਕ ਹੈ—

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥
ਓਹ ਭਾਣੇ ਚਲਨਿ ਆਪਣੈ ਨਿਤ ਝੂਠੋ ਝੂਠ ਬੋਲੇਨਿ ॥
ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ ॥

---

੧.ਜੋ ਆਪਣੇ (ਮੂਲ) ਵਾਸਤਵ ਆਪੇ ਨੂੰ ਨਹੀਂ ਬੂਝ ਸਕਿਆ, ਉਹ ਮੁਰਦੇ ਪਸ਼ੂ ਸਮਾਨ ਲੋਥ ਹੈ । ੨. ਮੂਰਖ ਦਵੈਤ ਭਾਵ ਦੇ ਗ੍ਰੰਥ ਪੜ੍ਹਦਾ ਹੈ ! ਫਿਰ ਓਹ ਮੂਲ ਨੂੰ ਕਿਵੇਂ ਪਛਾਣ ਸਕਦਾ ਹੈ ? ਬਿਅਰਥ ਜਨਮ ਗੁਆ ਰਿਹਾ ਹੈ ।

ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ ॥
ਨਾਨਕ ਜਿਤੁ ਓਏ ਲਾਏ ਤਿਤੁ ਲਗੇ ਓਇ ਬਪੁੜੇ ਕਿਆ ਕਰੇਨਿ ॥

(ਆਦਿ ਗ੍ਰੰਥ, ਪੰਨਾ ੯੫੧)

**ਅਰਥ**—ਜਿੰਨ੍ਹਾਂ ਸਿੱਖਾਂ ਦਾ ਗੁਰੂ ਅਗਿਆਨੀ ਅੰਧਾ ਹੋਵੇ, ਉਹਨਾਂ ਸਿੱਖਾਂ ਨੇ ਵੀ ਅੰਧੇ ਹੀ ਕਰਮ ਕਰਨੇ ਹਨ । ਕਿਉਂਕਿ ਉਹ ਆਪਣੀ ਮਨ ਮਤ ਵਿਚ ਹੀ ਚਲਦੇ ਹਨ ਅਤੇ ਝੂਠ ਹੀ ਝੂਠ ਬੋਲਦੇ ਹਨ । ਉਹ ਝੂਠੇ ਸਿੱਖ ਝੂਠ ਹੀ ਝੂਠ ਕਮਾਉਂਦੇ ਹਨ ਅਤੇ ਦੂਜਿਆਂ ਦੀ ਸਦਾ ਨਿੰਦਿਆ ਕਰਦੇ ਹਨ । ਉਹ ਆਪ ਤਾਂ ਪਰਾਈ ਨਿੰਦਾ ਦੇ ਸਾਗਰ ਵਿਚ ਡੁਬ ਰਹੇ ਹਨ ਪਰ ਨਾਲ ਹੀ ਸਗਲੀ ਕੁਲ ! ਨੂੰ ਡੁਬੋ ਰਹੇ ਹਨ । ਉਹ ਨਿਗੁਰੇ ! ਗੁਰੂ ਬਣ ਕੇ ਉਪਦੇਸ਼ ਤਾਂ ਆਪ ਕਰਦੇ ਹਨ, ਜੋ ਸਾਰਾ ਹੀ ਬਾਣੀ ਦੇ ਉਲਟ ਹੈ । ਉਹ ਉਪਦੇਸ਼ ਰੂਪੀ ਜ਼ਹਿਰੀਲੇ ਬਾਣ ਤਾਂ ਆਪ ਚਲਾ ਰਹੇ ਹੁੰਦੇ ਹਨ, ਪ੍ਰੰਤੂ ਚਲਾਉਂਦੇ ਗੁਰੂ ਦੀ ਬਾਣੀ ਉਪਰ ਰੱਖ ਕੇ ਹੀ ਹਨ ਅਤੇ ਗੁਰਬ੍ਰਾਣੀ ਦੇ ਭਾਵ ਅਰਥ ਤੋਂ ਅਨਜਾਣ ਲੋਕ ਬਾਣ੍ਹੀ ਨੂੰ ਗੁਰੂ ਸਮਝ ਕੇ ਮਾਇਆ ਮੱਥਾ ਟੇਕੀ ਜਾਂਦੇ ਹਨ । ਪਰ ਪਤਾ ਨਹੀਂ ਕਰਦੇ ਕਿ ਮਾਇਆ ਵਰਤਦਾ ਕੌਣ ਹੈ ? ਅਤੇ ਕਿਸ ਅਰਥ ਵਰਤੀਂਦੀ ਹੈ ?

ਪ੍ਰੰਤੂ ਗੁਰੂ ਜੀ ਕਹਿੰਦੇ ਹਨ, ਓਹ ਵਿਚਾਰੇ ਕਰਨ ਵੀ ਕੀ ? ਅੰਧੁਲੇ ਗੁਰੂ ਆਂ ਨੇ ਉਹਨਾਂ ਨੂੰ ਜਿਸ ਕੁਮੱਤ ਤੇ ਲਾਇਆ ਹੋਇਆ ਹੈ, ਉਸੇ ਤੇ ਲਗੇ ਹੋਏ ਹਨ । ਲਿਖਾਰੀ ਕਹਿੰਦਾ ਹੈ ਕਿ ਮੈਂ ਉਹਨਾਂ ਦੀ ਨਿੰਦਾ ਨਹੀਂ ਕਰ ਰਿਹਾ । ਇਹ ਮਿਸਾਲ ਉਘੜ ਕੇ ਪ੍ਰਤੱਖ ਹੋ ਗਈ ਹੈ ਕਿ ਪਿਛਲੇ ਦਸ ਪੰਦਰਾਂ ਸਾਲਾਂ ਵਿਚ ਜੋ ਪੰਜਾਬ ਦੇ ਅਖਾਉਤੀ ਸਿੱਖਾਂ ਨੇ ਗਲਤ ਕਰਤੂਤਾਂ ਕੀਤੀਆਂ ਹਨ, ਅਨੇਕਾਂ ਪ੍ਰਵਾਰਾਂ ਦੇ ਪ੍ਰਵਾਰ, ਔਰਤਾਂ ਬਚਿਆਂ ਸਮੇਤ ਨਿਰਦੋਸ਼ੇ ਕਤਲ ਹੋਏ ਹਨ, ਇਹ ਸਭ ਨੂੰ ਪਤਾ ਹੈ, ਵਧਾ ਕੇ ਲਿਖਣ ਦੀ ਲੋੜ ਨਹੀਂ । ਇਹ ਸਾਰਾ ਸਿੱਖਾਂ ਦੇ ਨਿਗੁਰੇ ਹੋਣ ਦਾ ਹੀ ਰਿਜ਼ਲਟ ਹੈ । ਜੇ ਇਹਨਾਂ ਦਾ (ਗੁਰੂ) ਬਾਣੀ ਗੁਰੂ ਹੈ ਤਾਂ ਕੀ ਇਹ ਜੋ ਕੁਝ ਵਰਤਿਆ ਹੈ, ਜ਼ੁਲਮ ਹੋਏ ਹਨ, ਗੁਰਬਾਣੀ ਦਾ ਸਿਧਾਂਤ ਇਹੋ ਹੈ ? ਜੇ ਇਹੋ ਸਿਧਾਂਤ ਹੈ ਤਾਂ ਮੈਨੂੰ ਵਿਖਾਣ ? ਤਾਂ ਤੇ ਹੇ ਸਿੱਖ ! ਇਹਨਾਂ ਕੋਲੋਂ ਸਿਖਿਆ ਲੈਣੀ ਖਤਰੇ ਤੋਂ ਖਾਲੀ ਨਹੀਂ ਹੈ। ਜਿਥੇ ਵੀ ਗੁਰਬਾਣੀ ਵਿਚ ਬਾਣੀ ਦੀ ਪੰਗਤੀ ਨੂੰ ਵਿਆਕਰਣ ਅਨੁਸਾਰ ਰੱਖਣ ਵਾਸਤੇ ਗੁਰੂ ਸ਼ਬਦ ਨੂੰ ! ਸ਼ਬਦ ਗੁਰੂ ਲਿਖਣਾ ਪਿਆ ਹੈ, ਓਥੇ ਹੀ ਏਹਨਾਂ ਅਖਾਉਤੀ ਸਿੱਖਾਂ ਨੇ ਸ਼ਬਦ ਗੁਰੂ ਦਾ ਅਰਥ (ਗ੍ਰੰਥ ਗੁਰੂ) ਲਿਖ ਕੇ ਅਨਜਾਣ ਸਿੱਖਾਂ ਦੇ ਅੱਖੀਂ ਘੱਟਾ ਪਾਇਆ ਹੈ ਅਤੇ ਕਹਿੰਦੇ ਹਨ, ਦਸਮੇਸ਼ ਗੁਰੂ ਜੀ ਨੇ ਗੁਰਬਾਣੀ ਨੂੰ ਗੁਰੂਤਾ ਅਰਪਣ ਕਰਕੇ ਸ੍ਰੀ ਮੁਖ ਦੁਆਰਾ ਕਿਹਾ ਹੈ 'ਗੁਰੂ ਮਾਨਿਓ ਗ੍ਰੰਥ' । ਇਹ ਦੋਹਿਰੇ ! ਏਹਨਾਂ ਮਨ ਮਤੀਆਂ ਨੇ ਅੰਗਰੇਜ਼ ਗੌਰਮਿੰਟ ਨਾਲ ਮਿਲ ਕੇ ਆਪ ਹੀ ਲਿਖ ਕੇ ਗੁਰਬ੍ਰਾਣੀ ਨੂੰ ਗੁਰੂ ਸਿੱਧ ਕਰਨ ਵਾਸਤੇ ਸਿੱਖਾਂ ਨਾਲ ਘੋਰ ਅਪਰਾਧ ਕੀਤਾ ਹੈ । ਜੇ ਸਿੱਖਾਂ ਨੂੰ ਨਿਗੁਰੇ ਰਖਿਆ ਹੋਇਆ ਹੈ, ਏਹਨਾਂ ਦੀ ਇਸ ਸਾਜ਼ਿਸ਼ ਭਰੀ ਨੀਤੀ ਦੇ ਖਿਲਾਫ਼ ਮੈਂ ਇਕ (ਗੁਰੂ ਚੇਤਨ ਨਾਮ ਦੀ) ਪੁਸਤਕ ਲਿਖ ਕੇ ਸੰਨ ੧੯੯੩

ਵਿਚ ਸਿੰਘ ਸਭਾਈ ਹਰ ਇਕ ਆਗੂ ਦੇ ਘਰ ਭੇਜ ਕੇ ਇਸ ਸਾਜਿਸ਼ ਭਰੀ ਨੀਤੀ ਦਾ ਜਵਾਬ ਮੰਗ ਰਿਹਾ ਹਾਂ । ਅੱਜ ੧੩ ਸਾਲ ਹੋ ਗਏ ਹਨ, ਕਿਸੇ ਇਕ ਵੀ ਸਿੰਘ ਸਭਾਈ ਵਿਦਵਾਨ ਨੇ ਮੈਨੂੰ ਜਵਾਬ ਨਹੀਂ ਦਿੱਤਾ ।.ਮੈਂ ਗੁਰੂ ਚੇਤਨ ਨਾਮ ਦੀ ਪੁਸਤਕ ਦੇ ਐਡੀਸ਼ਨਾਂ ਇਕੀ ਸੌ ਛਾਪ ਕੇ ਵੰਡ ਚੁਕਾ ਹਾਂ, ਅਤੇ ਜਵਾਬ ਦੀ ਉਡੀਕ ਕਰ ਰਿਹਾ ਹਾਂ । ਜਿਸ ਪੰਗਤੀ ਦੇ ਆਧਾਰ ਤੇ ਪੁਸਤਕ ਦਾ ਨਾਮ (ਸਭ ਸੇ ਊਪਰ ਗੁਰ ਸਬਦ ਬੀਚਾਰ) ਰਖਿਆ ਹੈ, ਉਸ ਪੰਗਤੀ ਦਾ ਗੁਰਮਤ ਅਨੁਸਾਰ ਅਰਥ਼ ਅਗੇ ਮੈਂ ਖੁਲਾਸਾ ਕਰ ਕੇ ਲਿਖ ਦਿੱਤਾ ਹੈ ਕਿ ਸ਼ਬਦ ਪਛਾਣ ਦਾ ਕੀ ਅਰਥ ਹੈ ਤੇ ਸ਼ਬਦ ਬੀਚਾਰ ਦਾ ਕੀ ਅਰਥ ਹੈ ? ਜੇ ਮੇਰਾ ਅਰਥ ਕੀਤਾ ਠੀਕ ਨਹੀਂ ਤਾਂ (ਸਭ ਸੈ ਊਪਰ ਗੁਰ ਸਬਦ ਬੀਚਾਰ) ਪੁਸਤਕ ਦਾ ਲਿਖਾਰੀ ਮੈਦਾਨ ਵਿਚ ਆ ਕੇ ਮੇਰੇ ਨਾਲ ਗੱਲ ਕਰੇ, ਮੈਂ ਡੰਕੇ ਦੀ ਚੋਟ ਨਾਲ ਕਹਿ ਰਿਹਾ ਹਾਂ ।

ਹੁਣ ਗੁਰ ਪ੍ਰਮਾਣਾਂ ਦੁਆਰਾ ਇਸ ਪ੍ਰਕਰਣ ਦੀ ਪੁਸ਼ਟੀ ਕਰਦਾ ਹਾਂ । ਨਿਮਨ ਪ੍ਰਮਾਣਾਂ ਦੇ ਅਰਥ ਦਾਸ ! ਇਸ ਲਈ ਨਹੀਂ ਕਰੇਗਾ ਕਿ ਖੰਡਨ ਕਰਨ ਵਾਲਿਆਂ ਵੀਰਾਂ ਨੇ ਬਹਾਨਾ ਬਣਾ ਲੈਣਾ ਹੈ ਕਿ ਇਹ ਅਰਥ ਸਹੀ ਨਹੀਂ ਹਨ ।

**ਯਥਾ :** ਅੰਮਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨ ਆਇ ॥
ਹਿਰਦੈ ਕਮਲ ਪ੍ਰਗਾਸਿਆ ਜੋਤੀ ਜੋਤਿ ਮਿਲਾਇ ॥

(ਆਦਿ ਗ੍ਰੰਥ, ਪੰਨਾ ੧੪੨੪)

ਤਤ ਸਰੂਪ ਦੀ ਪ੍ਰਾਪਤੀ ਕਰਨ ਵਾਲੀ ਜੋ ਨਾਮ ਅੰਮ੍ਰਿਤ ਬਾਣੀ ਹੈ, ਉਹ ਗੁਰਮੁਖਾਂ ਦੇ ਮਨ ਵਿਖੇ ਗੁਰਾਂ ਦੁਆਰੇ ਆਕੇ ਵੱਸੀ ਹੈ । ਇਸੀ ਤੇ ਗੁਰਮਤੀਆਂ ਦਾ ਹਿਰਦਾ ਕਮਲ ਫੁਲ ਵਾਂਗੂ ਪ੍ਰਕਾਸਿਆ=ਖਿੜਿਆ ਰਹਿੰਦਾ ਹੈ ਅਤੇ ਜੋਤੀ=ਪ੍ਰਮਾਤਮਾਂ ਨੇ ਉਹਨਾਂ ਦੀ ਜੋਤ ਨੂੰ ਆਪਣੇ ਨਾਲ ਮਿਲਾਣਾ ਕੀਤਾ ਹੈ । (ਅਰਥ--ਟੀਕੇ ਗਿਆਨੀ ਕ੍ਰਿਪਾਲ ਸਿੰਘ ਦੇ ਪੰਨੇ ੭੭੦ ਵਿਚੋਂ)

**ਤਥਾ :** ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥
ਸਤਿਗੁਰ ਸੇਵਿਐ ਰਿਦੈ ਸਮਾਣੀ ॥ (ਆਦਿ ਗ੍ਰੰਥ, ਪੰਨਾ ੧੧੯)

**ਅਰਥ**—(ਟੀਕਾ ਸ੍ਰੀਮਾਨ ਭਾਈ ਵੀਰ ਸਿੰਘ ਜੀ, ਪੰਨਾ ੮੮੦ ਵਿਚੋਂ) ਸਿਧਾਂਤ ਇਹ ਹੈ ਕਿ ਅੰਮ੍ਰਿਤ ਹਰੀ ਦੀ ਬਾਣੀ ਹੈ । ਅੰਮ੍ਰਿਤ (ਹਰੀ ਦਾ) ਸ਼ਬਦ (ਨਾਮ ਹੈ), (ਦੁਹਾਂ ਦਾ) ਵਾਸਾ ਮਨ ਵਿਚ ! ਸਤਿਗੁਰੂ ਦੀ ਸੇਵਾ ਕਰਨੇ ਨਾਲ ਹੁੰਦਾ ਹੈ । ਪੁਸਤਕ ਲਿਖਾਰੀ ਵਲੋਂ ਟਿੱਪਣੀ—ਏਥੇ ਵੀ ਏਹੋ ਹੀ ਸਿੱਧ ਹੋਇਆ ਕਿ ਬਾਣੀ ਗੁਰੂ ਨਹੀਂ ! ਗੁਰੂ ਹੋਰ ਹੈ ਤੇ ਬਾਣੀ ਗੁਰੂ ਕੀ ਸਹਾਇਤਾ ਸੇ ਹੀ ਸਮਝੀ ਜਾਂਦੀ ਹੈ । ਤਾਂ ਤੇ ਬਾਣੀ ! ਗੁਰੂ ਸੰਤਾਂ ਸਾਧਾਂ ਦੀ ਮੁਹਤਾਜ ਹੈ ।

**ਤਥਾ :** ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ
ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ ॥

ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖ ਹੋਹਾ ।।

(ਆਦਿ ਗ੍ਰੰਥ, ਪੰਨਾ ੯੬੧)

(ਨੋਟ—ਏਹਨਾਂ ਪ੍ਰਮਾਣਾਂ ਤੇ ਜੋ ਟਿੱਪਣੀਆਂ ਕੀਤੀਆਂ ਹਨ, ਸੋ ਸਾਰੀਆਂ ਹੀ ਪੁਸਤਕ 'ਭਗਤੀ ਗਿਆਨ ਸਹਜ ਜੋਗ' ਦੇ ਲਿਖਾਰੀ ਵਲੋਂ ਹੀ ਕੀਤੀਆਂ ਸਮਝਣੀਆਂ ਹਨ, ਕਿਉਂਕਿ ਇਹ ਸਾਰੇ ਹੀ ਟੀਕਾਕਾਰ ਸਤਿਗੁਰੂ ਨਾਲੋਂ ਕੋਈ ਵੱਖਰਾ ! ਪ੍ਰਮੇਸ਼ਰ ਦੱਸ ਕੇ ਓਸ ਪ੍ਰਮੇਸ਼ਰ ਦੀ ਬਖਸ਼ਿਸ਼ ਨਾਲ ਬਾਣੀ ਫਲਦਾਇਕ ਹੁੰਦੀ ਸਿੱਧ ਕਰਨ ਦੀ ਕੋਸ਼ਿਸ਼ ਕਰਦੇ ਹਨ, ਇਸ ਲਈ (ਗੁਰ ਕ੍ਰਿਪਾ ਸੇ) ਬਾਣੀ ਫਲਦਾਇਕ ਨਹੀਂ ਲਿਖਦੇ ।)

**ਅਰਥ**—(ਟੀਕਾ ਗਿਆਨੀ ਕ੍ਰਿਪਾਲ ਸਿੰਘ, ਪੰਨਾ ੪੯੮ ਵਿਚੋਂ)—ਪੂਰਿਆਂ ਸਤਿਗੁਰਾਂ ਦੀ ਉਪਦੇਸ਼ ਬਾਣੀ ਅੰਮ੍ਰਿਤ ਰੂਪ ਹੈ । ਜਿਸ ਉਤੇ ਵਾਹਿਗੁਰੂ ਕ੍ਰਿਪਾਲੂ ਹੁੰਦਾ ਹੈ, ਉਸ ਦੇ ਹਿਰਦੇ ਵਿਚ ਗੁਰਾਂ ਦੀ ਉਪਦੇਸ਼ ਰੂਪੀ ਬਾਣੀ ਵੱਸਦੀ ਹੈ । ਉਸ ਪੁਰਸ਼ ਦਾ ਆਉਣਾ ਜਾਣਾ ਕੱਟਿਆ ਜਾਂਦਾ ਹੈ । ਤੇ ਉਸ ਨੂੰ ਸਦਾ ਹੀ ਨਿੱਤ ਸੁਖ ਹੁੰਦਾ ਹੈ ।

**ਟਿੱਪਣੀ**—ਏਥੇ ਵਾਹਿਗੁਰੂ ਦਾ ਅਰਥ ਵੀ ਸਤਿਗੁਰੂ ਹੀ ਸਿੱਧ ਹੁੰਦਾ ਹੈ ।(ਵਾਹਿਗੁਰੂ) ਸ਼ਬਦ ! ਸਰਗੁਣ ਦਾ ਹੀ ਵਾਚਕ ਹੈ ।

**ਤਥਾ :** ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ,
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ।।

(ਆਦਿ ਗ੍ਰੰਥ, ਪੰਨਾ ੯੨੦)

**ਅਰਥ**—(ਟੀਕਾ ਗਿਆਨੀ ਕ੍ਰਿਪਾਲ ਸਿੰਘ, ਗਲੀ ਸਤੋ ਵਾਲੀ, ਦੇ ਪੰਨਾ ੨੨੨ ਵਿਚੋਂ) ਬਾਣੀ ਤਾਂ ਗੁਰਾਂ ਦੀ ਹੀ ਗਾਵਨਾ ਕਰੋ, ਜੋ ਬਾਣੀ ਦੀ (ਸਿਰ) ਸਿਰੋਮਣੀ ਬਾਣੀ ਹੈ, ਜਿੰਨ੍ਹਾਂ ਉਤੇ ਨਦਰਿ=ਨਦਰੀ ਪ੍ਰਮਾਤਮਾ ਦੀ ਬਖਸ਼ਿਸ਼ ਤੇ ਮੇਹਰ ਦੀ ਦ੍ਰਿਸ਼ਟੀ ਹੁੰਦੀ ਹੈ । ਇਹ ਗੁਰਬਾਣੀ ਉਹਨਾਂ ਦੇ ਹਿਰਦੇ ਵਿਚ ਸਮਾਉਂਦੀ ਹੈ ।

**ਟਿੱਪਣੀ**—ਕੀ ਸਤਿਗੁਰੂ ਦੀ ਬਖਸ਼ਿਸ਼, ਮੇਹਰ ਨਾਲ ਨਹੀਂ ਸਮਾਉਂਦੀ ?

**ਤਥਾ :** ਅੰਮ੍ਰਿਤ ਬਾਣੀ ਗੁਰ ਕੀ ਮੀਠੀ, ਗੁਰਮੁਖਿ ਵਿਰਲੇ ਕਿਨੈ ਚਖ ਡੀਠੀ ।।
ਅੰਤਰਿ ਪਰਗਾਸੁ ਮਹਾ ਰਸ ਪੀਵੈ ਦਰਿ ਸਚੈ ਸਬਦੁ ਵਜਾਵਣਿਆ ।।

(ਆਦਿ ਗ੍ਰੰਥ, ਪੰਨਾ ੧੧੩)

**ਅਰਥ**—ਗੁਰੂ ਕੀ ਬਾਣੀ ਅੰਮ੍ਰਿਤ ਵਰਗੀ ਮਿੱਠੀ ਹੈ ਪਰ ਕਿਸੇ ਵਿਰਲੇ ਨੇ, ਜੋ ਗੁਰਮੁਖ (ਹੋਵੈ) ਚਖ ਕੇ ਵੇਖੀ ਹੈ । ਭਾਵ ਕਮਾਈ ਕਰਕੇ ਅਜਮਾਈ ਹੈ । (ਜੋ ਇਸ) ਮਹਾ ਰਸ ਨੂੰ ਪੀਂਦਾ ਹੈ, ਉਸ ਦੇ ਅੰਦਰ ਚਾਨਣ ਹੋ ਜਾਂਦਾ ਹੈ । ਹਾਂ, ਉਹ ਸਚੇ ਦਰ ਉਤੇ ਸਬਦ ਨੂੰ ਵਜਾਵਣਹਾਰ ਹੋ ਜਾਂਦਾ ਹੈ ।

**ਟਿੱਪਣੀ**—ਦੇਖੋ (ਮੂਲ ਗੁਰੂ ਵਾਕ ਵਿਚ) ਜੋ ਗੁਰਮੁਖਿ ਪਦ ਹੈ, ਉਸ ਦੇ ਖਖੇ ਨੂੰ

ਸਿਹਾਰੀ ਹੈ, ਜੋ (ਗੁਰਮੁਖਿ) ਪਦ ਦਾ ਅਰਥ, ਗੁਰੂ ਦੁਆਰਾ ਸਿੱਧ ਕਰਦੀ ਹੈ, ਅੰਤੇ ! ਅਰਥ ਗੁਰਮੁਖ ਪਦ ਦਾ ਵੀ ਉਹੋ ਹੈ । ਗੁਰੂ ਦੀ ਮੱਤ ਤੇ ਚਲਣ ਵਾਲੇ ਨੂੰ ਹੀ ਗੁਰਮੁਖ ਕਿਹਾ ਜਾਂਦਾ ਹੈ । ਪ੍ਰੰਤੂ ਏਹ ਟੀਕਾਕਾਰ ! ਕੋਸ਼ਿਸ਼ ਇਹੋ ਕਰਦੇ ਹਨ ਕਿ ਜੇ ਗੁਰੂ ਦੁਆਰਾ ਬਖਸ਼ਿਸ਼ ਹੁੰਦੀ ਲਿਖਾਂਗੇ ਤਾਂ ਦੇਹ ਧਾਰੀ ਗੁਰੂ ਦੀ ਬਖਸ਼ਿਸ਼ ਸਮਝ ਕੇ, ਸਿੱਖ ਲੋਕ (ਦੇਹ ਧਾਰੀ) (ਵਿਅਕਤੀ ਗੁਰੂ) ਮਗਰ ਨਾ ਲੱਗ ਜਾਣ ।ਇਸ ਹੇਰਾ ਫੇਰੀ ਦਾ ਕਾਰਨ ਇਹੋ ਹੈ ਕਿ (ਗੁਰਬਾਣੀ ਅਗੇ ਹੀ ਮਾਇਆ ਮੱਥਾ ਟਿਕੇ) ਤੇ ਉਹ ਅਸੀਂ ਹੀ ਚੁਕ ਕੇ ਵਰਤੀਏ ਖਾਈਏ ।ਹੋਰ ਗੁਰ ਪ੍ਰਮਾਣ ਪੜ੍ਹੋ—

**ਤਥਾ :** ਆਚਾਰੀ ਨਹੀ ਜੀਤਿਆ ਜਾਇ, ਪਾਠ ਪੜੈ ਨਹੀ ਕੀਮਤਿ ਪਾਇ ॥
ਅਸਟ ਦਸੀ ਚਹੁ ਭੇਦੁ ਨ ਪਾਇਆ,
ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥ (ਆਦਿ ਗ੍ਰੰਥ, ਪੰਨਾ ੩੫੫)

**ਅਰਥ**—(ਟੀਕਾ ਸ੍ਰੀਮਾਨ ਭਾਈ ਸਾਹਿਬ ਭਾਈ ਵੀਰ ਸਿੰਘ, ਪੰਨਾ ੨੨੪੫ ਚੋਂ)—(ਹੋਰ ਕਰਮ ਕਾਂਡ ਦੇ ਦਸੇ) ਕਰਮਾਂ ਨਾਲ (ਮਨੁਖ ਜਨਮ) ਨਹੀ ਜਿਤਿਆ ਜਾਂਦਾ (ਵੇਦ ਆਦ ਦੇ) ਪਾਠਾਂ (ਮਾਤ੍ਰ) ਪੜ੍ਹਨ ਨਾਲ ਬ੍ਰਹਮ ਦਾ ਅੰਤ ਨਹੀਂ ਲਿਆ ਜਾ ਸਕਦਾ । ਦੇਖੋ ਚਾਰਾਂ ਵੇਦਾਂ ਅਤੇ ਅਠਾਰਾਂ ਪੁਰਾਣਾਂ ਦੇ ਪਾਠਾਂ ਨਾਲ ਕਿਸੇ ਨੇ (ਬ੍ਰਹਮ ਦਾ) ਭੇਦ ਨਹੀਂ ਪਾਇਆ । (ਪਰ) ਹੇ ਨਾਨਕ ! ਸਤਿਗੁਰ ਨੇ ਬ੍ਰਹਮ ਦਾ ਸਾਖਿਆਤ ਕਾਰ ਕਰਾ ਦਿੱਤਾ ਹੈ ।

**ਲਿਖਾਰੀ ਵਲੋਂ ਟਿੱਪਣੀ**—ਜੇ ਚਾਰ ਵੇਦ, ਅਠਾਰਾਂ ਪੁਰਾਣ ਪੜ੍ਹ ਕੇ ਕੋਈ ਵੀ ਬ੍ਰਹਮ ਦਾ ਭੇਦ ਨਹੀਂ ਪਾ ਸਕਿਆ ਤਾਂ ਗੁਰਬਾਣੀ ਪੜ੍ਹ ਕੇ ਮਨੁਖ ! ਗੁਰੂ ਬਿਨਾਂ ਬ੍ਰਹਮ ਦਾ ਭੇਦ ਕਿਵੇਂ ਪਾ ਸਕੇਗਾ ? ਗੁਰੂ ਜੀ ਤਾਂ ਇਹ ਵੀ ਫੁਰਮਾਉਂਦੇ ਹਨ ਕਿ

ਪਾਠ ਪੜੈ ਨਹੀ ਕੀਮਤਿ ਪਾਇ ॥

**ਤਥਾ :** ਹਰਿ ਨਿਰਮਲ ਅਤਿ ਊਜਲਾ ਬਿਨੁ ਗੁਰ ਪਾਇਆ ਨ ਜਾਇ ॥
ਪਾਠ ਪੜੇ ਨ ਬੂਝਈ ਭੇਖੀ ਭਰਮ ਭੁਲਾਇ ॥ (ਆਦਿ ਗ੍ਰੰਥ, ਪੰਨਾ ੬੭)

**ਅਰਥ**—(ਟੀਕਾ ਭਾਈ ਵੀਰ ਸਿੰਘ ਜੀ, ਪੰਨਾ ੬੧੩ ਵਿਚੋਂ)—ਅਸੀਂ ਮੈਲੇ ਹਾਂ, ਹਰਿ ਜੀਉ ਨਿਰਮਲ ਹੈ, ਅਤਿ ਉਜਲ ਹੈ, (ਨਾਮ ਬਿਨਾਂ ਮੈਲ ਨਹੀਂ ਉਤਰਦੀ) ਨਾਮ ਗੁਰੂ ਦੇਂਦਾ ਹੈ । ਤਾਂ ਤੇ ਗੁਰੂ ਬਿਨਾਂ ਉਹ ਪਾਇਆ ਨਹੀਂ ਜਾ ਸਕਦਾ । ਨਾ ਨਿਰੇ ਆਪ ਕੀਤੇ ਪਾਠਾਂ ਦੇ ਪੜ੍ਹਨ ਨਾਲ (ਉਸ ਦੀ) ਸੋਝੀ ਪੈਂਦੀ ਹੈ । ਭੇਖਾਂ ਦੇ (ਧਾਰਨ ਕਰਨੇ) ਨਾਲ ਭਰਮਾਂ ਵਿਚ ਭੁਲੇ ਰਹੀਦਾ ਹੈ । ਗੁਰੂ ਦੀ ਮਤ ਦੁਆਰਾ ਸਦੈਵੀ ਹਰਿ ਜੀਉ ਪਾਈਦਾ ਹੈ । ਕਿਉਂਕਿ ਗੁਰਮਤ ਦੁਆਰਾ ਰਸਨਾ ਵਿਖੇ ਹਰੀ ਰਸ ਸਮਾਇਆ ਰਹਿੰਦਾ ਹੈ ।

**ਟਿੱਪਣੀ**—ਜੇ ਗੁਰੂ ਬਿਨਾਂ ਪ੍ਰਭੂ ਨਹੀਂ ਪਾਇਆ ਜਾਂਦਾ ਅਤੇ ਆਪੋਂ ਕੀਤੇ ਪਾਠਾਂ ਨਾਲ ਵੀ ਪ੍ਰਮੇਸ਼ਰ ਦੀ ਸੋਝੀ ਨਹੀਂ ਪੈਂਦੀ, ਤਾਂ ਫਿਰ 'ਗੁਰੂ ਮਾਨਿਓ ਗ੍ਰੰਥ' ਆਦਿਕ ਮਨਮਤ ਦੇ

ਕਲਪਿਤ ਉਪਦੇਸ਼ਾਂ ਨਾਲ ਮਨੁੱਖਤਾ ਦਾ ਬੇੜਾ ਗਰਕ ਕਿਉਂ ਕਰ ਰਹੇ ਜੇ ?

ਤਥਾ : ਸਿੰਮ੍ਰਿਤ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥
ਤਤੈ ਸਾਰ ਨ ਜਾਣੀ ਗੁਰੂ ਬਾਝੋ ਤਤੈ ਸਾਰ ਨ ਜਾਣੀ ॥

(ਆਦਿ ਗ੍ਰੰਥ, ਪੰਨਾ ੧੦੩੨, ਅਨੰਦ ਸਾਹਿਬ)

ਅਰਥ—(ਗਿਆਨੀ ਕ੍ਰਿਪਾਲ ਸਿੰਘ ਜੀ ਦੇ ਟੀਕੇ ਦੇ ਪੰਨਾ ੫੬੨ ਤੋਂ)—ਸੰਸਾਰੀ ਜੀਵ ੬ ਸ਼ਾਸਤਰ, ੨੭ ਸਿੰਮ੍ਰਿਤੀਆਂ ਪੜ੍ਹ ਕੇ ਪੁੰਨ ਪਾਪ ਦੀ ਹੀ ਵਿਚਾਰ ਕਰਦੇ ਹਨ, ਤਤ ਸਰੂਪ ਦੀ ਸੰਭਾਲ ਨਹੀਂ ਜਾਣਦੇ, ਪੂਰਨ ਗੁਰਾਂ ਦੇ ਬਿਨਾਂ ਤਤ ਵਸਤੂ ਪ੍ਰਮਾਤਮਾਂ ਦੀ ਸਾਰ ਨਹੀਂ ਜਾਣੀ ਜਾਂਦੀ ।

ਤਥਾ : ਵਾਚਹਿ ਪੁਸਤਕ ਵੇਦ ਪੁਰਾਨਾਂ, ਇਕ ਬਹਿ ਸੁਣਹਿ ਸੁਣਾਵਹਿ ਕਾਨਾ ॥
ਅਜਗਰ ਕਪਟ ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤ ਨ ਪਾਇਆ ॥

(ਆਦਿ ਗ੍ਰੰਥ, ਪੰਨਾ ੧੦੪੩)

ਅਰਥ—(ਟੀਕਾ ਸ੍ਰੀਮਾਨ ਗਿਆਨੀ ਕ੍ਰਿਪਾਲ ਸਿੰਘ ਜੀ, ਵਿਚੋਂ)—ਕਈ ਪੰਡਤ ਵੇਦ ਪੁਰਾਣਾਂ ਨੂੰ ਵਾਚਦੇ ਰਹਿੰਦੇ ਹਨ, ਕਿਉਂਕਿ ਦਸੋ ਖਾਂ (ਅਜਗਰ) ਭਾਰੀ ਕਪਟ ਦੀ ਗੰਢ ਕਿਵੇਂ ਖੁਲ੍ਹ ਸਕਦੀ ਹੈ ? ਜਾਂ ਆਸਾ ਅੰਦੇਸ਼ਾ ਰੂਪੀ (ਕਪਟ) ਕਪਾਟ=ਤਖਤੇ ਕਿਵੇਂ ਆਪਣੇ ਆਪ ਖੁਲ੍ਹ ਸਕਦੇ ਹਨ ਕਿਉਂਕਿ ਸਤਿਗੁਰਾਂ ਤੋਂ ਬਿਨਾਂ ਨਾ ਹੀ ਸੁਨਾਉਣ ਵਾਲੇ ਤੇ ਨਾ ਹੀ ਸੁਣਨ ਵਾਲੇ ਨੇ ਤਤ ਸਿਧਾਂਤ ਰੂਪ ਪ੍ਰਭੂ ਨੂੰ ਪਾਇਆ ਹੈ ।

ਤਥਾ : ਸੇਵਕ ਸਿਖ ਪੂਜਣ ਸਭਿ ਆਵਹਿ,
ਸਭ ਗਾਵਹਿ ਹਰਿ ਹਰਿ ਊਤਮ ਬਾਣੀ ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵਹਿ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰ ਮਾਨੀ ॥

(ਆਦਿ ਗ੍ਰੰਥ, ਪੰਨਾ ੬੩੯)

ਅਰਥ ਸਪੱਸ਼ਟ ਹੈ, ਕਰਨ ਦੀ ਲੋੜ ਨਹੀਂ ।

ਤਥਾ : ਹਰਿ ਜੀਉ ਸਚਾ ਸਚ ਹੈ ਸਚੀ ਗੁਰ ਬਾਣੀ,
ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਜ ਸਮਾਣੀ ॥
ਬਿਨ ਗੁਰ ਕਿਨੈ ਨ ਪਾਇਓ ਪਚ ਮੁਏ ਅਜਾਣੀ ॥

(ਆਦਿ ਗ੍ਰੰਥ, ਪੰਨਾ ੫੧੫)

ਇਸ ਪ੍ਰਮਾਣ ਦਾ ਵੀ ਅਰਥ ਸਪੱਸ਼ਟ ਹੈ ।

(ਨੋਟ—ਐਸੇ ਪ੍ਰਮਾਣ ਜੋ ਬਾਣੀ ਨੂੰ ਸਮਝਣ ਵਾਸਤੇ ਬ੍ਰਹਮ ਸ੍ਰੋਤ੍ਰੀ ਬ੍ਰਹਮ ਨੋਸਟੀ (ਪੂਰਨ) ਵਿਅਕਤੀਗਤ ਸਤਿਗੁਰ ਦੀ ਲੋੜ ਜ਼ਰੂਰੀ ਜਣੌਂਦੇ ਹਨ, ਗੁਰਬਾਣੀ ਵਿਚ

ਅਣਗਿਣਤ ਹਨ, ਜੇ ਸਾਰੇ ਲਿਖਾਂ ਤਾਂ ਇਹ ਪੁਸਤਕ ਇਕ ਵੱਡਾ ਗ੍ਰੰਥ ਬਣ ਜਾਵੇਗੀ, ਤੇ ਅੱਜ ਦੇ ਨੌਜਵਾਨ ਪੜ੍ਹਨਗੇ ਨਹੀਂ) ।

ਪ੍ਰੰਤੂ ਇਹਨਾਂ ਪ੍ਰਮਾਣਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਅੱਜ ਦਾ ਗੁਰਦਵਾਰਿਆਂ ਤੇ ਕਾਬਜ਼ ਧੜਾ ਗੁਰਬਾਣੀ ਦੇ ਅਸਲ ਭਾਵ ਤੋਂ ਕਿਤਨਾ ਉਲਟ ਉਪਦੇਸ਼ ਕਰਕੇ ਪ੍ਰਮੇਸ਼ਰ ਦੀ ਪ੍ਰਾਪਤੀ ਦੇ ਅਭਿਲਾਸ਼ੀਆਂ ਨੂੰ ਨਿਗੁਰੇ ਰੱਖ ਕੇ ਪੂਜਾ ਦਾ ਚਸਕਾ ਪੂਰਾ ਕਰਨ ਵਾਸਤੇ ਘੋਰ ਅਪਰਾਧ ਕਰ ਰਿਹਾ ਹੈ ।

ਹੁਣ ਫੇਰ ਇਸ ਪੁਸਤਕ ਦਾ ਵਿਸ਼ਾ, ਗੁਰ ਸਿਖ ਸੰਵਾਦ ਨੂੰ ਲੈ ਲਈਏ ।'ਸਭ ਸੈਊਪਰਿ ਗੁਰ ਸਬਦ ਬੀਚਾਰ' ਦਾ ਅਰਥ ਇਹ ਹੈ ਕਿ ਜੋ ਮੈਂ ਪਿਛੇ ਸਿੱਖਾਂ ਦਾ ਮਨ ਇਕਾਗਰ ਹੋਣ ਤੋਂ ਬਾਦ ਚਾਰ ਸਾਧਨ ਅਪਨਾਉਣੇ ਲਿਖ ਆਇਆ ਹਾਂ ਅਤੇ ਚਾਰ ਸਾਧਨ ਇਹਨਾਂ ਤੋਂ ਵੱਖਰੇ ਹੋਰ ਹਨ, ਜਿੰਨ੍ਹਾਂ ਦਾ ਨਿਰਣਾ ਵਿਚਾਰ ਸਾਗਰ ਦੇ ਕਰਤਾ ਸੁਆਮੀ ਨਿਸਚਲ ਦਾਸ ਜੀ ਨੇ ਇਸ ਪ੍ਰਕਾਰ ਕੀਤਾ ਹੈ—

**ਦੋਹਿਰਾ ॥**

ਯਹ ਚਵ ਸਾਧਨ ਗਿਆਨ ਕੇ ਸ਼੍ਰਵਨਾਦਿਕ ਤ੍ਰਯ ਮੇਲਿ ॥
ਤਤ ਪਦ ਤ੍ਵੰ ਪਦ ਅਰਥ ਕੋ ਸ਼ੋਧਨ ਅਸ਼ਟਮ ਭੇਲਿ ॥

**ਅਰਥ**—ਬਿਬੇਕ, ਵੈਰਾਗ, ਸਮ, ਦਮ ਤੇ (ਮੁਮੁਖਸ਼ੁਤਾ) ਚਾਰ ਸਾਧਨ ਇਹ ਹੋ ਗਏ ਅਤੇ ਸ਼੍ਰਵਣ, ਮੰਨਣ, ਨਿਧਿਆਸਨ ਤਿੰਨ ਸਾਧਨ ਮਿਲਾ ਕੇ ਸੱਤ ਹੋ ਗਏ । ਫਿਰ ਤਤ ਪਦ ਤੇ ਤ੍ਵੰ ਪਦ ਦੇ ਅਰਥ ਦਾ ਸੋਧਨ ਕਰਨਾ ਏਹ ਅਠਵਾਂ ਗਿਆਨ ਦਾ ਸਾਧਨ ਹੋ ਗਿਆ । ਏਹ ਅਠਵਾਂ ਸਾਧਨ ਹੀ ਸਾਰੇ ਸੱਤਾਂ ਸਾਧਨਾਂ ਦਾ ਸਾਰ ਹੈ । ਇਸ ਨੂੰ (ਮਹਾਂਵਾਕ) ਸ਼ਬਦ ਕਿਹਾ ਜਾਂਦਾ ਹੈ । ਇਸ ਮਹਾਂ ਵਾਕ ! ਦਾ ਗੁਰੂ ਪੂਰਾ ! ਜਦੋਂ ਅਰਥ ਕਰਕੇ ਗਿਆਨ ਦੇ ਅਧਿਕਾਰੀ ਜਗਿਆਸੂ ਨੂੰ ਬੋਧ ਕਰਾ ਦੇਂਦਾ ਹੈ ਤਾਂ ਅਧਿਕਾਰੀ ਸਿੱਖ ਦੇ ਮਨ ਦੇ ਭਰਮ ਦੇ ਪਰਦੇ ਖੁਲ੍ਹ ਜਾਂਦੇ ਹਨ । ਗੁਰੂ ਵਾਕ ਹੈ—

ਸਰਬ ਸੁਖਾ ਬਨੇ ਤੇਰੇ, ਓਲੇ, ਭਰਮ ਕੇ ਪਰਦੇ ਸਤਿਗੁਰ ਖੋਲੇ ॥

(ਆਦਿ ਗ੍ਰੰਥ, ਪੰਨਾ ੩੮੫)

ਐਸੇ ਚੌਹਾਂ ਵੇਦਾਂ ਦੇ ਚਾਰ ਮਹਾਂ ਵਾਕ ਹਨ—

**੧. ਪ੍ਰਗਿਯਾਨ ਮਾਨੰਦ ਬ੍ਰਹਮ**—ਇਹ ਰਿਗ ਵੇਦ ਦਾ ਮਹਾਂ ਵਾਕ ਹੈ, ਇਸ ਦਾ ਅਰਥ! ਇਹ ਜੀਵ ਅਨੰਦ ਸਰੂਪ ਬ੍ਰਹਮ ਹੈ ।

**੨. ਅਹੰ ਬ੍ਰਹਮਾਸਮੀ**—ਇਹ ਜੁਜਰ ਵੇਦ ਦਾ ਮਹਾਂਵਾਕ ਹੈ, ਇਸ ਦਾ ਅਰਥ ਹੈ, (ਮੈਂ ਬ੍ਰਹਮ ਹਾਂ) ।

**੩. ਤਤਵਮਸੀ**—ਇਹ ਸ਼ਾਮ ਵੇਦ ਦਾ ਮਹਾਂ ਵਾਕ ਹੈ । ਇਸ ਦਾ ਅਰਥ ਹੈ, ਇਹ ਆਤਮਾਂ ਬ੍ਰਹਮ ਹੈ ।

੪. ਅਯੰਮਾਤਮਾ ਬ੍ਰਹਮ—ਏਹ ਅਥਰਬਣ ਵੇਦ ਦਾ ਮਹਾਂ ਵਾਕ ਹੈ, ਇਹ ਮਹਾਂ ਵਾਕ ਦਾ ਅਰਥ ਹੈ, ਸਭ ਦੇ ਅਪ੍ਰੋਕਸ਼ ਆਤਮਾਂ ਬ੍ਰਹਮ ਹੈ ।

ਉਦਾਹਰਣ ਦੇ ਤੌਰ ਤੇ ਇਕ ਮਹਾਂ ਵਾਕ ਦਾ ਅਰਥ ਸਪਸ਼ਟ ਕਰਕੇ ਲਿਖਦਾ ਹਾਂ, ਬਾਕੀ ਤਿੰਨਾਂ ਵਾਕਾਂ ਦਾ ਵੀ ਇਹੋ ਅਰਥ ਸਮਝ ਲੈਣਾ ।

ਤਤਵ ਅਸੀ, ਸੰਸਕ੍ਰਿਤ ਦਾ ਵਾਕ ਹੈ, ਇਸਦਾ ਪੰਜਾਬੀ ਅਨੁਵਾਦ ਇੰਜ ਹੈ—ਇਸ ਵਾਕ ਵਿਚ ਤ੍ਰੈਗੁਣੀ ਪ੍ਰਾਕ੍ਰਿਤੀ ਨਾਲ ਮਿਲ ਕੇ ਇਕੋ ਬ੍ਰਹਮ ਦੇ ਤਿੰਨ ਭੇਦ ਸੰਮਿਲਤ ਹਨ ਜੋ ਇਸ ਪ੍ਰਕਾਰ ਹਨ :

ਤਤ ਦਾ ਅਰਥ, ਈਸ਼ਵਰ ਸਾਖੀ, ਤ੍ਵੰ ਦਾ ਅਰਥ ਆਤਮਾਂ ਸਾਖੀ; ਅਸ ਦਾ ਅਰਥ ਬ੍ਰਹਮ । ਇਹਨਾਂ ਦੀ ਏਕਤਾ ਇਸ ਪ੍ਰਕਾਰ ਹੈ ।

ਦੋਹਿਰਾ ॥

ਤਤ ਪਦ ਈਸ਼ਵਰ ਕੋ ਕਹਿਤ, ਤ੍ਵੰ ਪਦ ਜੀਵ ਬਖਾਨ ॥
ਅਸ ਪਦ ਬ੍ਰਹਮ ਅਲਿਪਤ ਹੈ ਵਹੈ ਦੁਹਨ ਮੈ ਜਾਨ ॥

(ਅਧਿਆਤਮ ਪ੍ਰਕਾਸ਼, ਕਰਤਾ ਸੁਆਮੀ ਸੁਖਦੇਵ ਜੀ)

ਅਰਥ—ਤਤ ਪਦ ਈਸ਼ਵਰ ਸਾਖੀ ਹੈ, ਤ੍ਵੰ ਪਦ ਆਤਮਾ ਸਾਖੀ ਹੈ, ਔਰ (ਅਸ ਪਦ) ਬ੍ਰਹਮ ਸਰਬ ਵਿਆਪਕ ਹੋਣ ਕਰਕੇ, ਜੀਵ ਈਸ਼ਵਰ ਦੁਹਾਂ ਮੇਂ ਇਕੋ ਹੈ । ਤਾਂ ਤੇ ਦੋਹਾਂ ਦੀ ਬ੍ਰਹਮ ਪਦ ਮੇਂ ਏਕਤਾ ਹੈ ਕਿਉਂਕਿ ਦੁਹਾਂ ਵਿਚ ਬ੍ਰਹਮ ਚੇਤਨ ਮਿਲਿਆ ਹੋਇਆ ਹੈ । ਇਸ ਤੇ ਗੁਰ ਫੁਰਮਾਨ ਹੈ—

ਸਭ ਮਹ ਜੋਤ ਜੋਤ ਹੈ ਸੋਇ
ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥

(ਕੀਰਤਨ ਸੋਹਿਲਾ, ਆਦਿ ਗ੍ਰੰਥ, ਪੰਨਾ ੧੩)

ਐਸੇ ਚੌਹਾਂ ਵੇਦਾਂ ਦੇ ਚਾਰ ਮਹਾਂ ਵਾਕ ਜੀਵ ਤੇ ਈਸ਼ਵਰ ਦੀ ਏਕਤਾ ਦਰਸਾਉਂਦੇ ਹਨ । ਐਸੇ ਮਹਾਂ ਵਾਕ ਸਤਿਗੁਰਾਂ ਨੇ ਵੀ ਬਾਣੀ ਵਿਚ ਅਨੇਕਾਂ ਲਿਖੇ ਹਨ । ਜਿਥੇ ਗੁਰਬਾਣੀ ਵਿਚ (ਸਬਦ ਪਛਾਨ) ਵਾਕ ਆਵੇਗਾ, ਓਥੇ ਅਰਥ ਹੋਵੇਗਾ ਕਿ ਹੇ ਜੀਵ ! ਤੂੰ ਆਪਣੇ ਸਰੂਪ ਆਤਮਾਂ ਕੋ ਪਛਾਣ । ਜਿਥੇ ਬਾਣੀ ਵਿਚ (ਸਬਦ ਵੀਚਾਰ) ਵਾਕ ਆਵੇਗਾ, ਓਥੇ (ਮਹਾਂਵਾਕ ਦੀ ਵੀਚਾਰ) ਅਰਥ ਹੋਵੇਗਾ । ਜੈਸੇ ਕਿ ਗੁਰੂ ਵਾਕ ਹੈ—

ਯਥਾ : ਮਨ ਤੂੰ ਜੋਤਿ ਸਰੂਪ ਹੈ ਅਪਣਾ ਮੂਲ ਪਛਾਣ ॥
ਮੂਲ ਪਛਾਣੈ ਤ ਸਹੁ ਜਾਣਹਿ, ਮਰਨ ਜੀਵਣ ਕੀ ਸੋਝੀ ਹੋਈ ॥

(ਆਦਿ ਗ੍ਰੰਥ, ਪੰਨਾ ੪੪੧)

ਤਥਾ : ਸਬਦੁ ਪਛਾਣ ਰਾਮ ਰਸ ਪਾਵਹੁ ਓਹੁ ਊਤਮ ਸੰਤ ਭਇਓ ਬਡ ਬਡਨਾ ॥

(ਆਦਿ ਗ੍ਰੰਥ, ਪੰਨਾ ੮੬੦)

ਤਥਾ : ਨਿਡਰੇ ਕਉ ਕੈਸਾ ਡਰੁ ਕਵਨ, ਸਬਦਿ ਪਛਾਨੈ ਤੀਨੈ ਭਉਨ ॥

(ਆਦਿ ਗ੍ਰੰਥ, ਪੰਨਾ ੨੨੧)

ਤਥਾ : ਸਬਦੁ ਪਛਾਣੈ ਰਵਿ ਰਹੈ ਨਾ ਤਿਸੁ ਕਾਲ ਸੰਤਾਏ ॥

(ਆਦਿ ਗ੍ਰੰਥ, ਪੰਨਾ ੫੮)

ਜਿਥੇ ਸਬਦ ਵੀਚਾਰ ਵਾਕ ਆਵੇਗਾ, ਉਸ ਦਾ ਅਰਥ ਹੋਵੇਗਾ ਕਿ ਗੁਰੂ ਕੇ ਮਹਾਂਵਾਕ ਸ਼ਬਦ ਦੀ ਵੀਚਾਰ ਕਰ, ਜੈਸੇ ਕਿ

ਸਭ ਸੈ ਊਪਰਿ ਗੁਰ ਸਬਦ ਬੀਚਾਰ
ਹੋਰ ਕਥਨੀ ਬਦਉ ਨ ਸਗਲੀ ਛਾਰੁ ॥ (ਆਦਿ ਗ੍ਰੰਥ, ਪੰਨਾ ੯੦੪)

ਤਥਾ : ਜੁਗ ਚਾਰੇ ਨਾਮੁ ਉਤਮੁ ! ਸਬਦੁ ਬੀਚਾਰ,
ਕਲਿ ਮਹਿ ਗੁਰਮੁਖਿ ਉਤਰਸਿ ਪਾਰਿ ॥ (ਆਦਿ ਗ੍ਰੰਥ, ਪੰਨਾ ੨੨੯)

ਤਥਾ : ਸਬਦ ਬੀਚਾਰਿ ਭਏ ਨਿਰੰਕਾਰੀ,
ਗੁਰਮਤਿ ਜਾਗੇ ਦੁਰਮਤਿ ਪ੍ਰਹਾਰੀ ॥ (ਆਦਿ ਗ੍ਰੰਥ, ਪੰਨਾ ੯੦੪)

ਤਥਾ : ਸਬਦ ਬੀਚਾਰਿ ਭਰਮ ਭਉ ਭੰਜਨੁ
ਅਵਰੁ ਨ ਜਾਨਿਆ ਦੂਜਾ ॥ (ਆਦਿ ਗ੍ਰੰਥ, ਪੰਨਾ ੧੨੩੩)

ਤਥਾ : ਸਬਦੁ ਬੀਚਾਰਿ ਰਾਮ ਰਸ ਚਾਖਿਆ ਨਾਨਕ ਸਾਚਿ ਪਤੀਣੇ ॥

(ਆਦਿ ਗ੍ਰੰਥ, ਪੰਨਾ ੧੧੨੬)

ਇਹ ਦਸੇ ਹੀ ਪ੍ਰਮਾਣ ਮਹਾਂ ਵਾਕ ਦੇ ਸੂਚਕ ਹਨ । ਇਹ ਗੁਰੂ ਜੀ ਦਾ ਨਿਜੀ ਗਿਆਨ (ਗਿਆਨ ਕਾਂਡ) ਹੈ । ਪਹਿਲੇ ਪ੍ਰਮਾਣ ਦਾ ਅਰਥ ਹੈ ਕਿ ਹੇ ਜੀਵ ! ਤੂੰ ਜੋਤੀ ਸਰੂਪ ਸ਼ੁਧ ਬ੍ਰਹਮ ਹੈਂ, ਆਪਣੇ ਮੂਲ ਸਰੂਪ ਸਾਖੀ ਆਤਮਾਂ ਕੋ ਪਛਾਣ । ਦੂਜੇ ਪ੍ਰਮਾਣ ਦਾ ਅਰਥ ਹੈ ਕਿ ਹੇ ਜੀਵ ! ਜਦ ਮੂਲ ਕੋ ਪਛਾਣੇਂਗਾ ਤਾਂ ਕਿ ਮੇਰਾ ਮੂਲ ਸਾਖੀ ਆਤਮਾਂ ਹੀ ਸਭ ਦਾ (ਸਹੁ) ਮਾਲਕ ਹੈ ਅਤੇ ਜਨਮ ਮਰਨ ਕਿਸਕੋ ਹੈ ? ਇਹ ਵੀ ਸੋਝੀ ਸਹੁ ਨੂੰ ਪਛਾਣ ਕੇ ਹੀ ਹੋਵੇਗੀ....... ਫਿਰ ਗੁਰੂ ਜੀ 'ਥੁਣੀ ਖਨਨ ਨਿਆਇ' ਵਾਂਗਰ ਸੁਚਿਤ ਕਰਦੇ ਹਨ ਕਿ (ਇਉਂ ਕਹਿੰਦੇ ਹਨ ਗੁਰੂ ਜੀ ਕਿ ਮਨ ਤੂੰ ਜੋਤੀ ਸਰੂਪ ਸ਼ੁਧ ਬ੍ਰਹਮ ਹੈਂ, ਆਪਣਾ ਆਪ ਪਛਾਣ ਕੇ ਦੇਖ) ਤੀਜੇ ਪ੍ਰਮਾਣ ਦਾ ਅਰਥ ਹੈ ਕਿ ਹੇ ਜੀਵ ! (ਸਬਦ) ਸਾਖੀ ਆਤਮਾਂ ਕੋ (ਪਛਾਣ) ਸਾਖਿਆਤ ਕਰਕੇ ਜਿਸਨੇ ਅੰਦਰੋਂ ਆਤਮ ਰਸ (ਚਖ ਲਿਆ ਹੈ) ਰਾਮ ਰਸ ਪੀ ਲਿਆ ਹੈ, ਉਹ ਸੰਤ ਵਡੀ ਵਡਿਆਈ ਜੋਗ ਹੈ । ਚਉਥੇ, ਆਪ ਪਛਾਨਣ ਦੇ ਪ੍ਰਮਾਣ ਦਾ ਉਤਰ, ਉਸ ਨਿਡਰ ਨੂੰ ਫਿਰ ਕਿਸ ਦਾ ਡਰ ਹੈ, ਜਿਸ ਨੂੰ ਤਿੰਨਾਂ ਲੋਕਾਂ ਮੇਂ ਆਪਣੇ ਆਪ ਦੀ ਹੀ ਪਛਾਣ ਹੋਈ ਹੈ ਕਿ ਤਿੰਨਾਂ ਲੋਕਾਂ ਦਾ ਸਰੂਪ ਆਤਮ ਸਰੂਪ ਹੀ ਹੈ । ਪੰਜਵੇਂ, ਆਪ ਪਛਾਨਣ ਦੇ ਪ੍ਰਮਾਣ ਦਾ ਅਰਥ ਹੈ, ਜੋ ਆਪਣੇ ਕਾਰਣ ਸਰੂਪ ਆਤਮਾਂ ਕੋ ਪਛਾਣ ਕੇ ਜੀਵ ! ਆਤਮ ਸਰੂਪ ਭਾਵ ਜੀਵਨ ਮੁਕਤ ਹੋ ਗਏ, ਫਿਰ ਉਹਨਾਂ ਨੂੰ (ਕਾਲ) ਮੌਤ ਨਹੀਂ ਸਤਾ ਸਕਦੀ ।

ਹੁਣ ਸ਼ਬਦ ਪਛਾਣ ਦੇ ਮਹਾਂ ਵਾਕਾਂ ਦਾ ਅਰਥ ਹੋ ਚੁਕਾ ਹੈ । ਹੁਣ ਸ਼ਬਦ ਬੀਚਾਰ ਮਹਾਂ ਵਾਕਾਂ ਤੇ ਵਿਚਾਰ ਕਰ ਲਈਏ । (ਨੋਟ— ਜੋ ਵਾਕ ਜੀਵ ਈਸ਼ਵਰ ਦੀ ਅਭੇਦਤਾ ਜਣੌਂਦੇ ਹੋਣ, ਉਹਨਾਂ ਵਾਕਾਂ ਨੂੰ ਮਹਾਂ ਵਾਕ ਕਿਹਾ ਹੈ ਵੇਦ ਨੇ, ਜੋ ਵਾਕ ਜੀਵ ਈਸ਼ਵਰ ਕੋ ਵੱਖ ਵੱਖ ਜਣੌਣ ! ਉਹ ਅਵਾਂਤਰ ਵਾਕ ਕਹੇ ਜਾਂਦੇ ਹਨ । ਇਹੋ ਨਿਰਣਾ ਮੈਂ ਪਿਛੇ ਕਰ ਚੁਕਾ ਹਾਂ ।)

ਹੁਣ 'ਸਬਦ ਬੀਚਾਰ' ਮਹਾਂ ਵਾਕ ਦੇ ਅਰਥ ਪੜ੍ਹੋ—

**ਪਹਿਲੇ ਪ੍ਰਮਾਣ ਦਾ ਅਰਥ**—ਗੁਰੂ ਜੀ ਕਥਨ ਕਰਦੇ ਹਨ ਕਿ ਸਭ ਤੋਂ ਉਪਰ ਗੁਰੂ ਜੀ ਦੇ ਮਹਾਂ ਵਾਕ ਦੀ ਵਿਚਾਰ ਹੀ ਜੀਵ ਦੇ ਲਈ ਉਤਮ ਹੈ ਕਿਉਂਕਿ ਗੁਰੂ ਜੀ ਪਾਸੋਂ ਮਹਾਂ ਵਾਕ ਦਾ ਅਰਥ ਸੁਣ ਕੇ ਹੀ ਜੀਵ ਈਸ਼ਵਰ ਦੀ ਏਕਤਾ ਦਾ ਬ੍ਰਹਮ ਸ੍ਰੋਤ੍ਰੀ ਗਿਆਨ ਹੁੰਦਾ ਹੈ। ਹੋਰ ਕਿਸੇ ਜਤਨ ਨਾਲ ਵੀ ਜੀਵ ਈਸ਼ਵਰ (ਇਕੋ ਹਨ) ਏਹ ਬ੍ਰਹਮ ਸ੍ਰੋਤ੍ਰੀ ਗਿਆਨ ਨਹੀਂ ਹੁੰਦਾ । ਇਸ ਦੇ ਮੁਕਾਬਲੇ ਹੋਰ (ਕਥਨੀ ਬਦਨੀ) ਮੂੰਹ ਦੀਆਂ ਗੱਲਾਂ ਸਵਾਹ ਬਰਾਬਰ ਹਨ। ਇਸ ਤੇ ਗੁਰ ਫੁਰਮਾਣ ਹੈ—

ਗਿਆਨ ਨ ਗਲੀ ਢੂਢੀਐ ਕਥਨਾ ਕਰੜਾ ਸਾਰੁ ॥
ਕਰਮ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰ ॥

(ਆਦਿ ਗ੍ਰੰਥ, ਪੰਨਾ ੪੬੫)

ਭਾਵ ਹੈ ਗੁਰੂ ਜੀ ਦੀ ਬਖਸ਼ਸ਼ ਨਾਲ ਹੀ ਗਿਆਨ ਹੁੰਦਾ ਹੈ, ਹੋਰ ਹਿਕਮਤ ਹੁਕਮ ਖੁਆਰੀ ਦਾ ਹੀ ਘਰ ਹੈ ।

(ਸਬਦ ਬੀਚਾਰ) ਮਹਾਂ ਵਾਕ ਦੇ **ਦੂਜੇ ਪ੍ਰਮਾਣ ਦਾ ਅਰਥ**—ਚੌਹਾਂ ਜੁਗਾਂ ਵਿਚ ਕੇਹੜਾ (ਸਿਮਰਨ) ਚਿੰਤਨ ਉਤਮ ਹੈ ?

**ਉੱਤਰ**—(ਸਬਦ ਬੀਚਾਰ) ਮਹਾਂ ਵਾਕ ਦੀ ਵਿਚਾਰ । ਅਤੇ ਕਲਯੁਗ ਮੇਂ ਵੀ ਜਗਿਆਸੂਆਂ ਦਾ ਮਹਾਂ ਵਾਕ ਦੀ ਵਿਚਾਰ ਸੇ ਹੀ ਪਾਰ ਉਤਾਰਾ ਹੋਵੇਗਾ, ਗੁਰੂ ਦੁਆਰਾ ।

**ਤੀਜੇ ਪ੍ਰਮਾਣ ਦਾ ਅਰਥ**—ਮਹਾਂ ਵਾਕ ਦੀ ਵਿਚਾਰ ਸੇ ਹੀ ਜਗਿਆਸੂ ! ਸੰਸਾਰੀ ਤੋਂ ਨਿਰੰਕਾਰੀ ਹੋਏ ਹਨ ਭਾਵ ਅਗਿਆਨੀ ਤੋਂ ਗਿਆਨੀ ਹੋਏ ਹਨ ਅਤੇ ਉਹਨਾਂ ਦੀ ਦੁਰਮਤ ਦਾ ਨਾਸ ਹੋ ਕੇ ਗੁਰਮਤ ਪ੍ਰਕਾਸ਼ੀ ਹੈ ।

**ਚੌਥੇ ਪ੍ਰਮਾਣ ਦਾ ਅਰਥ**—ਮਹਾਂ ਵਾਕ ਦੀ ਵਿਚਾਰ ਸੇ ਹੀ ਪੰਜ ਪ੍ਰਕਾਰ ਦੇ ਭਰਮ ਅਤੇ ਜਨਮ ਮਰਨ ਦੇ ਡਰ ਦਾ (ਭੰਜਨ) ਨਾਸ਼ ਹੋਇਆ ਹੈ ਅਤੇ ਦਵੈਤ ਭਰਮ ਫੇਰ ਨਹੀਂ ਉਪਜਿਆ ।

**ਪੰਜਵੇਂ ਪ੍ਰਮਾਣ ਦਾ ਅਰਥ**—ਜਿੰਨ੍ਹਾਂ ਮੁਮੁਖਸ਼ੂਆਂ ਨੇਂ ਮਹਾਂ ਵਾਕ ਦੀ ਵਿਚਾਰ ਕਰਕੇ (ਆਤਮ ਰਸ) ਆਪਣੇ ਵਾਸਤਵ ਆਪੇ ਦਾ ਰਸ ਚਖ ਲਿਆ ਹੈ, ਉਹ ਆਪਣੇ ਆਪ ਨੂੰ ਪ੍ਰਵਾਨ ਹੋਏ ਹਨ । ਹੋਰ ਪੁਸ਼ਟੀ—

ਅੰਮ੍ਰਿਤ ਕਾ ਰਸੁ ਵਿਰਲੀਂ ਪਾਇਆ, ਸਤਿਗੁਰ ਮੇਲਿ ਮਿਲਾਏ ॥
ਜਬ ਲਗ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ ॥

(ਆਦਿ ਗ੍ਰੰਥ, ਪੰਨਾ ੧੧੨੬)

ਅਰਥ—(ਅੰਮ੍ਰਿਤ) ਆਤਮ ਰਸ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੋਇਆ ਹੈ, ਜੋ ਸਤਿਗੁਰੂ ਨਾਲ ਮਿਲ ਗਏ ਹਨ, ਜਦ ਤਕ (ਸਬਦ ਭੇਦ) ਮਹਾਂ ਵਾਕ ਦਾ ਗਿਆਨ ਨਹੀਂ ਹੋਇਆ, ਉਤਨਾ ਚਿਰ ਜੀਵ ਨੂੰ ਕਾਲ ਸਤਾਉਂਦਾ ਹੀ ਰਹੇਗਾ । ਜੋ ਮੈਂ ਪਿਛੇ ਚਾਰ ਸਾਧਨ ਔਰ ਚਾਰ ਹੋਰ ਸਾਧਨ ਲਿਖ ਆਇਆ ਹਾਂ, ਉਹਨਾਂ ਵਿਚੋਂ ਪਹਿਲੇ ਚਾਰ ਸਾਧਨ ਤਾਂ ਗਿਆਨ ਦਾ ਅਧਿਕਾਰੀ ਬਣਨ ਵਾਸਤੇ ਹਨ, ਅਤੇ ਪੰਜਵਾਂ ਸਾਧਨ ਸ੍ਰਵਨ, ਗਿਆਨ ਦੇ ਗ੍ਰੰਥ ਪੜ੍ਹਨ ਜਾਂ ਸੁਣਨ ਨੂੰ ਕਿਹਾ ਜਾਂਦਾ ਹੈ ਅਤੇ ਗਿਆਨ ਦੇ ਗ੍ਰੰਥਾਂ ਵਿਚੋਂ ਪੜ੍ਹਿਆ ਜਾਂ ਸੁਣਿਆ ਉਸ ਤੇ ਭਰੋਸਾ ਕਰਨ ਨੂੰ ਛੇਵਾਂ ਸਾਧਨ ਮਨਨ ਕਹਿੰਦੇ ਹਨ, ਅਤੇ ਜੋ ਜੀਵ ਦੀ (ਬਿਰਤੀ) ਮਨ ! ਪਿਛੇ ਇਕਾਗਰ ਹੋਇਆ ਲਿਖ ਆਏ ਹਾਂ, ਉਸ ਬਾਹਰਮੁਖੀ ! ਗੁਰੂ ਜੀ ਦੇ ਚਰਨਾਂ ਵਿਚ ਜੁੜੇ ਹੋਏ ਮਨ ਨੂੰ ! ਅੰਦਰ ਮੁਖੀਕਰਕੇ ਆਪਣਾ ਸਰੂਪ ਦੀ ਖੋਜ ਕਰਨ ਨੂੰ ਸਤਵਾਂ ਸਾਧਨ ਨਿਧਿਆਸਨ ਕਹਿੰਦੇ ਹਨ, ਤਿਸ ਨਿਧਿਆਸਨ ਦੇ ਅਭਿਆਸ ਵਿਚ ਬਿਰਤੀ ਆਪਣੇ ਕਾਰਨ ਸਰੂਪ ਆਤਮਾਂ ਨੂੰ ਖੋਜਦੀ ਹੋਈ ਸਰੂਪ ਦੀ ਛੁਹ ਪ੍ਰਾਪਤ ਕਰ ਲਏ, ਇਸ ਨੂੰ ਸ੍ਵਕਲਪ ਸਮਾਧੀ ਕਹਿੰਦੇ ਹਨ ਅਤੇ ਜਦ ਬਿਰਤੀ ਸਰੂਪ ਮੇਂ ਲਯ ਹੋ ਜਾਵੇ ਤਾਂ ਉਸ ਅਵਸਥਾ ਨੂੰ ਨਿਰਵਿਕਲਪ ਸਮਾਧੀ ਕਹਿੰਦੇ ਹਨ ।ਇਸ ਪ੍ਰੈਕਟੀਕਲ ਅਭਿਆਸ ਦੁਆਰਾ ਹੋਈ ਸਰੂਪ ਦੀ ਪ੍ਰਾਪਤੀ ਨੂੰ (ਬ੍ਰਹਮ ਨੇਸਟੀ) !ਗਿਆਨ ਕਹਿੰਦੇ ਹਨ । ਗੁਰੂ ਪਾਸੋਂ ਮਹਾਂ ਵਾਕ ਦਾ ਅਰਥ ਸੁਣ ਕੇ ਜੋ (ਭਰੋਸਾ) ਦ੍ਰਿੜਤਾ ਆ ਜਾਵੇ, ਉਸਨੂੰ ਬ੍ਰਹਮ ਸ੍ਰੋਤ੍ਰੀ ਗਿਆਨ ਕਹਿੰਦੇ ਹਨ ।ਇਹ ਗਿਆਨ ਦੀਆਂ ਦੋਵੇਂ ਡਿਗਰੀਆਂ ਜਿਸ ਨੂੰ ਹਾਸਲ ਹੋ ਜਾਣ ਉਸ ਨੂੰ ਪੂਰਾ ਗੁਰੂ ਕਿਹਾ ਜਾਂਦਾ ਹੈ । ਇਸ ਪ੍ਰਕਰਣ ਵਿਚ ਆਪਣੇ ਸਰੂਪ ਦੀ ਪਛਾਣ ਦੇ ! ਔਰ ਮਹਾਂ ਵਾਕ ਸ਼ਬਦ ਦੀ ਵਿਚਾਰ ਦੇ ਜੋ ਪ੍ਰਮਾਣ ਦਿਤੇ ਹਨ, ਇਹੋ ਹੀ ਗੁਰੂ ਜੀਦੇ ਉਚਾਰਨ ਦੇ ਜੋ ਮਹਾਂ ਵਾਕ ਸ਼ਬਦ ਲਿਖੇ ਹਨ, ਏਹਨਾਂ ਹੀ ਗੁਰੂ ਸ਼ਬਦਾਂ ਨੂੰ ਪਿੰਗਲ ਅਨੁਸਾਰ ਰੱਖਣ ਵਾਸਤੇ ਗੁਰੂ ਜੀ ਨੇ ਗੁਰੂ ਸ਼ਬਦ ਦੀ ਜਗ੍ਹਾ ਸਬਦ ਗੁਰੂ ਲਿਖਿਆ ਹੈ । ਵਾਸਤਵ ਵਿਚ ਉਹਨਾਂ ਦਾ ਅਰਥ ਗੁਰੂ ਦਾ ਸਬਦ ਹੀ ਹੈ ਅਤੇ ਜੋ ਮੈਂ ਪਿਛੇ ਸਿੱਖ ਕੌਮ ਦੇ ਗਦਾਰਾਂ ਦੀ ਚਾਰ ਸੌ ਵੀਹ ਕਰਨੀ ਲਿਖ ਆਇਆ ਹਾਂ, ਉਸ ਵਿਚ ਇਹੋ ਭੇਦ ਹੈ ਕਿ ਜਿਤਨੀ ਥਾਈਂ ਵੀ ਗੁਰੂ ਸ਼ਬਦ ਦੀ ਜਗ੍ਹਾ ! ਸਬਦ ਗੁਰੂ ਲਿਖਿਆ ਹੋਇਆ ਹੈ। ਇਹਨਾਂ ਲੋਕਾਂ ਨੇ ਸਾਰੇ ਹੀ ਪ੍ਰਮਾਣ ਇਕੱਠੇ ਕਰਕੇ ਗੁਰਬਾਣੀ ਵਿਚੋਂ !

ਸਭ ਸੈ ਉਪਰਿ ਗੁਰ ਸਬਦੁ ਵੀਚਾਰੁ ॥

ਨਾਮ ਦੀ ਪੁਸਤਕ ਲਿਖ ਕੇ ਅਨਜਾਣ ਤੇ ਭੋਲੇ ਭਾਲੇ ਸਿੱਖਾਂ ਨੂੰ ਨਿਗੁਰੇ ਰਖਿਆ ਹੋਇਆ ਹੈ। ਪੂਰੇ ਨਿਰਣੇ ਵਾਸਤੇ ਮੇਰੇ ਪਾਸੋਂ 'ਗੁਰੂ ਚੇਤਨ' ਨਾਮ ਦੀ ਪੁਸਤਕ ਮੁਫਤ ਮੰਗਵਾ ਕੇ ਪੜ੍ਹੋ ਅਤੇ ਮੇਰੇ ਇਸ ਲਿਖੇ ਪ੍ਰਕਰਣ ਨੂੰ ਵਿਚਾਰ ਕੇ ਪੜ੍ਹੋ ! ਕਿ ਮਹਾਂ ਵਾਕ ਗੁਰੂ ਕਾ ਸਬਦ ਹੈ ! ਜਾਂ ਗੁਰੂ ਸਬਦ ਦਾ ਹੈ ? ਮਿਸਾਲ ਦੇ ਤੌਰ ਤੇ । ਘੜਾ ਘੁਮਿਆਰ ਦਾ ਹੈ ਜਾਂ ਘੁਮਿਆਰ ਘੜੇ ਦਾ ? ਇਹਨਾਂ ਅਖੌਤੀ ਸਿੱਖਾਂ ਨੇ ਲੋਕਾਂ ਨੂੰ ਵਰਗ ਲੌਣ ਵਾਸਤੇ ਤਿੰਨ ਪ੍ਰਮਾਣ ਮੁਖੀ ਰਖੇ ਹੋਏ ਹਨ ਅਤੇ ਉਹ ਹਰ ਗ੍ਰੰਥੀ ਨੂੰ ਪੜ੍ਹਨ ਤੇ ਪੜ੍ਹਾਉਣ ਦਾ ਹੁਕਮ ਦਿੱਤਾ ਹੋਇਆ ਹੈ । ਜੋ ਹਰ

ਰੋਜ਼ ਭੋਲੇ ਲੋਕਾਂ ਦੇ ਕੰਨਾਂ ਵਿਚ ਪਾਈ ਰੱਖਦੇ ਹਨ । ਇਕ ਤਾਂ 'ਗੁਰੂ ਗ੍ਰੰਥ ਜੀ ਮਾਨਿਓ' ਵਾਲੇ ਦੋਹਰੇ ਅਤੇ ਦੂਜਾ ਪ੍ਰਮਾਣ ਹੈ 'ਬਾਣੀ ਗੁਰੂ ਗੁਰੂ ਹੈ ਬਾਣੀ' ਅਤੇ ਤੀਜਾ ਪ੍ਰਮਾਣ ਹੈ 'ਸਬਦ ਗੁਰੂ ਸੁਰਤ ਧੁਨ ਚੇਲਾ' ਇਹ ਤਿੰਨੇ ਪ੍ਰਮਾਣ ਗ੍ਰੰਥੀਆਂ ਨੇ ਹਰ ਪੜ੍ਹੇ ਅਨਪੜ੍ਹੇ ਨੂੰ ਮੂੰਹ ਜ਼ਬਾਨੀ ਯਾਦ ਕਰਾਏ ਹੋਏ ਨੇ, ਜੋ ਆਟੋਮੈਟਿਕ ਹੀ ਫਰਜ਼ੀ ਪ੍ਰਚਾਰ ਹੁੰਦਾ ਰਹਿੰਦਾ ਹੈ । ਜੋ ਇਹਨਾਂ ਕੌਮ ਧਰੋਹ ਮਸਨੂਹੀ ਸਿੱਖਾਂ ਨੇ ਫਰਜ਼ੀ ਪੁਸਤਕ ਦਾ ਸਿਰਲੇਖ ਦਿੱਤਾ ਹੈ (ਸਭਸੈ ਊਪਰਿ ਗੁਰ ਸਬਦੁ ਵੀਚਾਰੁ) ਏਸ ਮਹਾਂ ਵਾਕ ਤੇ ਵਿਚਾਰ ਕਰ ਲਈਏ—ਇਸ ਪੰਗਤੀ ਨੂੰ ਸਮਝਣ ਵਾਸਤੇ ਇਸ ਦਾ ਭਾਵ ਇਸ ਪੰਗਤੀ ਤੋਂ ਪਹਿਲਾਂ ।। ਰਹਾਉ ।। ਤੋਂ ਲਵਾਂਗੇ ਤਾਂ ਕਿ ਸਹੀ ਭਾਵ ਸਮਝ ਆ ਸਕੇ । ਕਿਉਂਕਿ ਇਕ ਪੰਗਤੀ ਦਾ ਅਰਥ ਪ੍ਰਕਰਣ ਅਨੁਸਾਰ ਨਹੀਂ ਹੋ ਸਕਦਾ ਤੇ ਤਦੇ ਹੀ ਮਨਮਤੀਏ ਇਕੋਪੰਗਤੀ ਲਿਖ ਕੇ ਆਪਣਾ ਸਵਾਰਥ ਸਿਧ ਕਰਕੇ ਹੋਰਨਾਂ ਦੇ ਅੱਖੀਂ ਘੱਟਾ ਪਾ ਜਾਂਦੇ ਹਨ । ਰਹਾਉ ਤੋਂ ਅਗਲੀ ਪੰਗਤੀ ਹੈ—'ਗਣਿ ਗਣਿ ਜੋਤਕੁ ਕਾਂਡੀ ਕੀਨੀ, ਪੜੈ ਸੁਣਾਵੈ ਤਤੁ ਨ ਚੀਨੀ' ।

ਮੈਂ ਪਿਛੇ ਲਿਖ ਚੁਕਾ ਹਾਂ ਕਿ ਬਾਣੀ ਮੇਂ ਜਿਥੇ ਸਬਦ ਬੀਚਾਰ ਵਾਕ ਆਵੇਗਾ, ਓਥੇ ਮਹਾਂ ਵਾਕ ਦੀ ਵੀਚਾਰ ਅਰਥ ਹੋਵੇਗਾ । ਜੋ ਮੈਂ ਪਿਛੇ ਅਠਵਾਂ ਸਾਧਨ ਤਤ ਤ੍ਵੰ ਦਾ ਸੋਧਨ! ਪਿਛਲੇ ਸੱਤਾਂ ਸਾਧਨਾਂ ਦਾ ਸਿਰਮੌਰ ਲਿਖਿਆ ਹੈ, ਸੋ ਸਿਰਮੌਰ ਇਸ ਲਈ ਹੈ ਕਿ ਇਹ (ਤਤਵ ਮਸੀ) ਮਹਾਂ ਵਾਕ ਹੈ । ਸੋਧਨ ਦਾ ਅਰਥ ਹੈ ਕਿ ਇਸ ਮਹਾਂ ਵਾਕ ਦਾ ਅਰਥ ਕਰਨਾ। ਜਦੋਂ ਗੁਰੂ ਜੀ ਸਿੱਖ ਨੂੰ ਗਿਆਨ ਦਾ ਅਧਿਕਾਰੀ ਸਮਝ ਲੈਂਦੇ ਹਨ, ਤਾਂ ਇਸ ਮਹਾਂ ਵਾਕ ਦਾ ਅਰਥ ਕਰਕੇ ਸਿੱਖ ਨੂੰ ! ਜੀਵ ਈਸ਼ਵਰ ਦੀ ਏਕਤਾ ਜਣਾ ਦੇਂਦੇ ਹਨ ਕਿ ਜੀਵ ! ਪਾਣੀ ਦੇ ਤਰੰਗ ਮਾਨਿੰਦ ਹੈ, ਅਤੇ ਈਸ਼ਵਰ ਪਾਣੀ ਦੇ ਸਾਗਰ ਸਮਾਨ ਹੈ । ਜੈਸੇ ਸਾਗਰ ਮੇਂ ਤੇ ਤਰੰਗ ਮੇਂ ਪਾਣੀ ਇਕੋ ਹੈ, ਐਸੇ ਹੀ ਜੀਵ ਮੇਂ ਤੇ ਈਸ਼ਵਰ ਮੇਂ ਚੇਤਨਤਾ ਇਕੋ ਹੈ । ਤਾਂ ਤੇ ਹੇ ਸਿੱਖ! ਸਾਖੀ ਚੇਤਨ ਤੂੰ ਹੈਂ, ਤੇ ਬ੍ਰਹਮ ਚੇਤਨ ਈਸ਼ਵਰ ਹੈ । ਚੇਤਨਤਾ ਦੋਹਾਂ ਮੇਂ ਇਕੋ ਹੈ । ਇਹ ਗੁਰੂ ਜੀ ਦੇ ਪ੍ਰਵਚਨ ਸੁਣ ਕੇ ਸਿੱਖ ਦੇ ਭਰਮ ਦੇ ਪਰਦੇ ਪਾਟ ਜਾਂਦੇ ਹਨ । ਇਸ ਵਾਕ 'ਸਭ ਸੈ ਊਪਰਿ ਗੁਰਸਬਦੁ ਬੀਚਾਰੁ' ਦਾ ਅਰਥ ਸ੍ਰੀਮਾਨ ਟੀਕਾਕਾਰ ਗਿਆਨੀ ਕ੍ਰਿਪਾਲ ਸਿੰਘ ਜੀ ਦੇ ਟੀਕੇ ਵਿਚੋਂ ਹੀ ਲਿਖਦਾ ਹਾਂ ਜੋ ਇਸ ਪ੍ਰਕਾਰ ਹੈ—

ਯਥਾ : ਗਣਿ ਗਣਿ ਜੋਤਕੁ ਕਾਂਡੀ ਕੀਨੀ, ਪੜੈ ਸੁਣਾਵੈ ਤਤ ਨ ਚੀਨੀ ।।

ਅਰਥ—ਪਾਂਡੇ ਨੂੰ ਸੰਬੋਧਨ ਕਰਕੇ ਗੁਰੂ ਜੀ ਕਹਿੰਦੇ ਹਨ ਕਿ ਤੈਨੇ ਜੋਤਸ਼ ਨੂੰ ਗਿਣ ਗਿਣ ਕੇ ਕਾਂਡੀ=ਪਤਰੀ ਬਣੌਣਾ ਕੀਤੀ ਹੈ, ਪੜ੍ਹਕੇ ਲੋਕਾਂ ਨੂੰ ਸੁਣਾਉਂਦਾ ਹੈਂ, ਪਰ, ਤਤ=ਸਿਧਾਂਤ, ਨਹੀ ਚੀਨੀ=ਜਾਣਦਾ ।

ਤਥਾ : ਸਭ ਸੈ ਊਪਰਿ ਗੁਰ ਸਬਦੁ ਬੀਚਾਰੁ,
ਹੋਰ ਕਥਨੀ ਬਦਉ ਨ ਸਗਲੀ ਛਾਰੁ ।। (ਆਦਿ ਗ੍ਰੰਥ, ਪੰਨਾ ੯੦੪)

ਅਰਥ—ਗੁਰ ਸ਼ਬਦ ਦਾ ਜੇਹੜਾ ਵਿਚਾਰ ਕਰਨਾ ਹੈ, ਇਹ ਸਭ ਸਾਧਨਾਂ ਤੋਂ ਉਪਰ

ਹੈ । ਹੋਰ ਕਥਨੀਆਂ ਨੂੰ ਨਾ ਬਦਉ=ਉਚਾਰੋ, ਕਿਉਂਕਿ ਹੋਰ ਕਥਨੀਆਂ ਤੇ ਕਵੀਸ਼ਰੀਆਂ ਸਭ ਛਾਰ ਰੂਪ ਹਨ ।

ਹੁਣ ਇਹ ਅਰਥ ! ਮਸਨੂਹੀ ਸਿੱਖਾਂ ਦਾ ਸਾਰਾ ਪਰਦਾ ਫਾਸ ਕਰ ਗਿਆ ਹੈ, ਕਿ ਏਥੇ ਗੁਰੂ ਜੀ ਦਾ ਆਸ਼ਾ ਕੀ ਹੈ ?ਤੇ ਹਿਹਨਾਂ ਗਦਾਰ ਸਿੱਖਾਂ ਨੇ ਆਪਣਾ ਮਕਸਦ ਸਿੱਧ ਕਰਨ ਵਾਸਤੇ, ਕਿਤਾਬ ਜਾਹਲੀ ਦਾ ਹੈਡਿੰਗ ਲਿਖ ਕੇ ਕਿਵੇਂ ਬਾਣੀ ਦਾ ਅਨਾਦਰ ਤੇ ਭੋਲੇ ਸਿੱਖਾਂ ਦੇ ਅੱਖੀਂ ਘੱਟਾ ਪਾ ਕੇ ਨਿਗੁਰੇ ਰੱਖਣ ਦਾ ਜਤਨ ਕੀਤਾ ਹੈ । ਇਹ ਲੋਕ ਐਸੀਆਂ ਕਿਤਾਬਾਂ ਲਿਖ ਕੇ ਨਾਲੇ ਤੇ ਪੈਸੇ ਬਟੋਰਦੇ ਹਨ ਤੇ ਨਾਲੇ ਫਰਜ਼ੀ ਪ੍ਰਚਾਰ ਹੁੰਦਾ ਰਹਿੰਦਾ ਹੈ । ਹੁਣ ਟੀਕੇਕਾਰ ਦੇ ਇਸ ਆਸ਼ੇ ਨੂੰ ਲੈਣਾ ਹੈ ਕਿ (ਗੁਰ ਸਬਦ ਦਾ ਜੋ ਵਿਚਾਰ ਕਰਨਾ ਹੈ ਇਹ ਸਭ ਸਾਧਨਾਂ ਤੋਂ ਉਪਰ ਹੈ) ਮਤਲਬ ! ਜੋ ਪਿਛੇ ਮੈਂ ਚਾਰ ਸਾਧਨ ਗਿਆਨ ਦੇ ਤੇ ਪੰਜਵਾਂ ਸਾਧਨ ਗਿਆਨ ਦੇ ਗ੍ਰੰਥ ਸੁਣਨੇ, ਛੇਵਾਂ ਸਾਧਨ ਮੰਨਨ, ਸਤਵਾਂ ਸਾਧਨ ਨਿਦਿਆਸਨ ਤੇ ਅਠਵਾਂ ਸਾਧਨ (ਤਤ ਤ੍ਵੰ ਦਾ ਸੋਧਨ, ਤਤਵ ਮਸੀ) ਮਹਾਂ ਵਾਕ ਦਾ ਅਰਥ ! ਭਾਗ ਤਿਆਗ ਲਕਸ਼ਨਾ ਕਰਕੇ ਸਿੱਖ ਨੂੰ ਗੁਰੂ ਗਿਆਨ ਕਰਾਉਂਦਾ ਹੈ । ਇਸ (ਗੁਰ ਸਬਦ ਵੀਚਾਰ) ਬਾਰੇ ਹੀ ਟੀਕਕਾਰ ਗਿਆਨੀ ਕ੍ਰਿਪਾਲ ਸਿੰਘ ਜੀ ਨੇ ਕਿਹਾ ਹੈ ਕਿ ਏਹੋ ਸਭ ਸਾਧਨਾਂ ਤੋਂ ਉਪਰ ਹੈ ਕਿਉਂਕਿ ਇਹ ਜੋ ਮਹਾਂਵਾਕ ਸ਼ਬਦ ਦੀ ਵਿਚਾਰ ਹੈ, ਇਸ ਵਿਚਾਰ ਸੇ ਹੀ ! ਗੁਰੂ ! ਸਿੱਖ ਨੂੰ ਗਿਆਨ ਕਰਾਉਂਦਾ ਹੈ । ਇਸ ਲਈ ਇਹ ਅਠਵਾਂ ਸਾਧਨ ਅੰਤਰੰਗ ਸਾਧਲ ਹੈ । ਸੱਤਾਂ ਸਾਧਨਾਂ ਤੋਂ ਵਿਸ਼ੇਸ਼ ਹੈ । ਇਹੋ ਹੀ ਇਸ਼ਾਰਾ ਗੁਰੂ ਜੀ ਦਾ ਹੈ, (ਸਭ ਸੈ ਊਪਰਿ ਗੁਰ ਸਬਦ ਬੀਚਾਰੁ, ਹੋਰ ਕਥਨੀ ਬਦਉ ਨ ਸਗਲੀ ਛਾਰ) ।

ਪ੍ਰੰਤੂ ਇਹਨਾਂ ਮਸਨੂਹੀ ਸਿੱਖਾਂ ਨੇ ਇਸ ਗੁਰੂ ਜੀ ਦੇ ਮਹਾਂ ਵਾਕ ਸਬਦ ਦਾ ਜਾਲ ਬਣਾ ਕੇ ਹਰ ਮਨੁੱਖ ਨੂੰ ਫਸਾਉਣ ਦੀ ਸਾਜ਼ਿਸ਼ ਰਚੀ ਹੈ, ਬਾਣੀ ਅਗੇ ਮਾਇਆ ਮੱਥਾ ਟਕੌਣ ਲਈ । ਪਰ ਦੇਰ ਹੈ, ਅੰਧੇਰ ਨਹੀਂ । ਹਰ ਮਨੁੱਖ ਇਸ ਜਾਲ ਵਿਚ ਫਸ ਕੇ ਨਿਗੁਰਾ ਬੈਠਾ ਜਨਮ ਅਮੋਲਕ ਗੁਆ ਰਿਹਾ ਹੈ । ਮੇਰੀ ਇਸ ਪੁਸਤਕ ਦਾ ਇਹ ਵਿਸ਼ਾ ਨਹੀਂ । ਇਹ ਤਾਂ ਮੈਂ ਘੋਰ ਅਨਿਆਇ ਹੁੰਦਾ ਵੇਖ ਕੇ ਮਜਬੂਰ ਹੋ ਕੇ ਸੈਂਪਲ ਦੇ ਤੌਰ ਤੇ ਇਸ਼ਾਰਾ ਕੀਤਾ ਹੈ । ਜੇ ਕੋਈ ਇਸ ਅਪਰਾਧ ਤੋਂ ਬਚਣਾ ਚਾਹੁੰਦਾ ਹੈ ਤਾਂ ਮੇਰੇ ਪਾਸੋਂ 'ਗੁਰੂ ਚੇਤਨ' ਨਾਮ ਦੀ ਪੁਸਤਕ ਮੁਫਤ ਲੈ ਕੇ ਪੜ੍ਹ ਕੇ ਜ਼ਰੂਰ ਟਰਾਈ ਕਰੇ । ਹੁਣ ਪੁਸਤਕ ਦਾ ਵਿਸ਼ਾ ਪੜ੍ਹੋ ।

ਹੇ ਸਿੱਖ! ਜੋ ਮੈਂ ਬ੍ਰਹਮ ਸ੍ਰੋਤ੍ਰੀ, ਬ੍ਰਹਮ ਨੇਸਟੀ ਗਿਆਨ ਦੀਆਂ ਦੋਵੇਂ ਡਿਗਰੀਆਂ ਵਾਲੇ ਕੋ ਪੂਰਾਂ ਗੁਰੂ ਲਿਖਿਆ ਹੈ, ਓਸ (ਬ੍ਰਹਮ ਗਿਆਨੀ) ਆਤਮ ਗਿਆਨੀ ਬਾਬਤ ਹੀ ਗੁਰਬਾਣੀ ਸੁਖਮਨੀ ਦੇ ਅਠਵੇਂ ਸਲੋਕ ਮੇਂ ਗੁਰੂ ਜੀ ਨੇ ਐਸੇ ਬ੍ਰਹਮ ਗਿਆਨੀ ਮਹਾਂ ਪੁਰਖ ਕੌ ਅਨੇਕ ਉਪਮਾਵਾਂ ਦੇ ਕੇ ਨਿਵਾਜਿਆ ਹੈ ।

**ਯਥਾ :** ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ।।
ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ।।

ਤਥਾ : ਬ੍ਰਹਮ ਗਿਆਨੀ ਕਾ ਅੰਤੁ ਨ ਪਾਰੁ ॥
ਨਾਨਕ ਬ੍ਰਹਮ ਗਿਆਨੀ ਕਉ ਸਦਾ ਨਮਸਕਾਰ ॥
ਤਥਾ : ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ ॥
ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ ॥ (ਆਦਿ ਗ੍ਰੰਥ, ਪੰਨਾ ੨੭੪)

ਏਹ ਹੈ, ਪ੍ਰਮਾਤਮਾ ਜੋ ਸਭ ਕਾ ਆਤਮਾਂ ਹੈ, ਉਸ ਕੀ ਪ੍ਰਾਪਤੀ ਕੀ ਉਪਮਾਂ । ਤਾਂ ਤੇ ਹੇ ਸਿੱਖ ! ਤੂੰ ਭੀ ਅੰਤਰਮੁਖੀ ਬਿਰਤੀ ਕਰਕੇ ਆਪਣੇ ਆਪ (ਆਤਮਾਂ) ਕੀ ਖੋਜ ਕਰਕੇ ਇਸ ਪਦਵੀ ਕੋ ਪ੍ਰਾਪਤ ਕਰ । ਫਿਰ ਤੈਨੂੰ ਕੋਈ ਪਾਪ ਪੁੰਨ ਨਹੀਂ ਵਿਆਪੇਗਾ । ਗੁਰੂ ਜੀ ਫੁਰਮਾਉਂਦੇ ਹਨ ਇਸ ਆਤਮਕ ਅਵਸਥਾ ਬਾਬਤ ।

ਅੰਤ੍ਰਿ ਸੁਨੰ ਬਾਹਰਿ ਸੁਨੰ ਤ੍ਰਿਭਵਣ ਸੁੰਨ ਮਸੁੰਨੰ,
ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥
(ਆਦਿ ਗ੍ਰੰਥ, ਪੰਨਾ ੯੪੩)

ਅਰਥ—ਏਥੇ ਗੁਰੂ ਨਾਨਕ ਦੇਵ ਜੀ, ਸਿੱਧਾਂ ਨਾਲ ਗੋਸਟ ਕਰਦੇ ਹੋਏ ਸਿੱਧਾਂ ਨੂੰ ਸੰਬੋਧਨ ਕਰ ਰਹੇ ਹਨ ਕਿ ਹੇ ਸਿਧੋ ! ਇਸ ਅਵਸਥਾ ਵਿਚ ਮਨ ਅਫੁਰ ਹੁੰਦਾ ਹੈ । ਨਾ ਅੰਦਰ ਹੁੰਦਾ ਹੈ, ਨਾ ਬਾਹਰ ਹੁੰਦਾ ਹੈ, ਤਿੰਨਾ ਲੋਕਾਂ ਵਿਚ ਹੀ ਨਹੀਂ ਹੁੰਦਾ, ਇਹ ਨਿਰਵਿਕਲਪ ਸਮਾਧੀ ਦੀ ਅਵਸਥਾ ਹੈ । ਇਸ ਅਵਸਥਾ ਮੇਂ ਮਨ ਆਪਣੇ (ਕਾਰਨ ਸਰੂਪ) ਮੂਲ ਸਰੂਪ ਸਾਖੀ ਆਤਮਾਂ ਮੇਂ ਲੀਨ ਹੋ ਕੇ ਗਵਾਚਿਆ ਹੁੰਦਾ ਹੈ । ਇਹ (ਤੁਰੀਆ ਅਵਸਥਾ) ਚੌਥੀ ਅਵਸਥਾ ਹੈ । ਏਥੇ ਨਾ ੧. ਜਾਗ੍ਰਤ ਹੈ, ੨. ਨਾ ਸੁਪਨਾ ਹੈ, ੩. ਨਾ ਸਖੋਪਤ ਹੈ । ਇਹ ਮਨ ਦੀਆਂ ਤਿੰਨਾਂ ਅਵਸਥਾਵਾਂ ਤੋਂ ਉਪਰ ਚੌਥੀ (ਅਫੁਰ) ਸੁੰਨ ਅਵਸਥਾ ਹੈ । ਜੈਸੇ ਬੁਦਬੁਦਾ ਪਾਣੀ ਸੇ ਮਿਲ ਕੇ (ਗਵਾਚ) ਅਲੋਪ ਹੋ ਜਾਂਦਾ ਹੈ, ਐਸੀ ਮਨ ਦੀ ਅਫੁਰ ਅਵਸਥਾ ਹੈ । ਇਸ ਅਵਸਥਾ ਕੋ ਪ੍ਰਾਪਤ ਕਰ ਚੁਕੇ ਆਤਮ ਗਿਆਨੀ ਕੋ ਨਾ ਪਾਪ ਹੈ, ਨਾ ਪੁੰਨ ਹੈ, ਕਿਉਂਕਿ ਉਸ ਸਮਦਰਸ਼ੀ ਕੇ ਜਗ ਕਾ ਮਿਥਤ ਬਾਧ ਹੋ ਚੁਕਾ ਹੈ । ਪਾਪ ਪੁੰਨ ਜਗ ਦੀ ਹੋਂਦ ਵਿਚ ਹਨ, ਜਿਥੇ ਜਗ ਮਿਥਿਆ ਹੋ ਜਾਂਦਾ ਹੈ, ਓਸ ਅਵਸਥਾ ਮੇਂ ਮਨ ਔਰ ਮਨ ਕੇ ਕੀਤੇ ਪਾਪ ਪੁੰਨ ਵੀ ਸੁਪਨੇ ਸਮਾਨ ਮਿਥਿਆ ਹੋ ਗਏ ਸਮਝੋ । ਏਸ ਅਵਸਥਾ ਕੋ ਪ੍ਰਾਪਤ ਹੋਏ ਬ੍ਰਹਮ ਗਿਆਨੀ ਬਾਬਤ ਦਸਮੇਸ਼ ਗੁਰੂ ਜੀ ਫੁਰਮਾਉਂਦੇ ਹਨ—

ਯਥਾ : ਹਨੇ ਕੋਟ ਬਿਪ੍ਰੰ ਨਹੀ ਪਾਪ ਤਾ ਕਉ,
ਕਰੇ ਜਗ ਕੋਟੰ ਨਹੀ ਪੁੰਨ ਤਾਕਉ ॥

ਏਸ ਅਵਸਥਾ ਦੀ ਮਿਸਾਲ ਬ੍ਰਹਮ ਬੇਤਾ ਸੁਆਮੀ ਸੁਖਦੇਵ ਜੀ ਇੰਜ ਵਰਨਣ ਕਰਦੇ ਹਨ—

ਕਬਿੱਤ ॥

ਸੋਵਤ ਸੁਪਨ ਮਾਂਝ ਨੀਚ ਜੈਸੇ ਰਾਜਾ ਹੋਇ,
ਜਾਗ੍ਰਤ ਮੇਂ ਲੇਸਤਾ ਕਉ ਰੰਚਕ ਨਾ ਦੇਖੀਏ ।

ਜੈਸੇ ਬਾਂਝ ਪੂਤ ਕੇ ਉਦੋਨੇ ਵਿਛਾਉਨੇ ਕੀ,

ਬਾਤ ਕਉਨ ਕਹੈ ਤਾਕੀ ਔਰ ਭ੍ਰਮ ਰੇਖੀਏ ।

ਕਹੈ ਸੁਖਦੇਵ ਜੈਸੇ ਗਗਨ ਕੀ ਗੰਗਾ ਮਾਂਝ,

ਫੂਲੇ ਅਰਬਿੰਦ ਤਾਕੀ ਸੌਰਬ ਬਸੇਖੀਏ ।

ਤੈਸੇ ਇਹ ਜੱਗ ! ਔਰ ਮੈਂ ਤੂੰ ਇਹ ਸਰੀਰ ਜਾਨ,

ਤਾਕੇ ਕੀਏ ਕਰਮ ਕਿਓ ਸਾਚੇ ਕਰ ਲੇਖੀਏ ।

ਅਰਥ—ਜੈਸੇ ਸੁਪਨੇ ਦਾ ਰਾਜਾ, ਰਾਜਾ ਨਹੀਂ, ਵੰਝਿਆ ਓਸ ਇਸਤ੍ਰੀ ਨੂੰ ਕਹਿੰਦੇ ਹਨ, ਜਿਸਦੀ ਬਚੇਦਾਨੀ ਨਹੀਂ ਹੁੰਦੀ, ਤਾਂ ਉਸਦਾ ਪੁਤਰ ਤੇ ਪੁਤਰ ਦੇ ਬਸਤਰ ਕਿਥੋਂ ਹੋਣੇ ਹਨ, ਜੈਸੇ ਆਕਾਸ਼ ਮੇਂ ਗੰਗਾ ਨਦੀ ਨਹੀਂ ਹੋ ਸਕਦੀ ਤਾਂ ਉਸ ਗੰਗਾ ਪਰ ਫੂਲ ਤੇ ਫੂਲਾਂ ਦੀ ਸੁਗੰਧੀ ਕਿਥੋਂ ਆਵੇਗੀ ? ਤੈਸੇ ਹੀ ਇਹ ਜਗ ਹੀ ਨਹੀਂ ਤੇ ਇਸ ਵਿਚ ਮੈਂ ਤੇ ਤੂੰ ਅਤੇ ਆਪਣੇ ਸਰੀਰ ਹੀ ਨਹੀਂ, ਫਿਰ ਇਸ ਵਿਚ ਆਪਣੇ ਕੀਤੇ ਪਾਪ ਤੇਪੁੰਨ ਕਰਮ ਕਿਵੇਂ ਸਚੇ ਕਰਕੇ ਲਖੇ ਜਾ ਸਕਦੇ ਹਨ ? ਐਸੇ ਹੀ (ਗਿਆਨ ਅਵਸਥਾ) ਅਫੁਰ ਅਵਸਥਾ ਮੇਂ ਅਗਿਆਨ ਦੀ ਨਿੰਦ੍ਰਾ ਦਾ ਜਗ ਹੀ ਨਹੀਂ ਰਹਿੰਦਾ ਫਿਰ ਓਸ ਨਾ ਰਹੇ ਜਗ ਦੇ ਪੁੰਨ ਪਾਪ ਗਿਆਨੀ ਕੋ ਕਿਵੇਂ ਵਿਆਪ ਸਕਦੇ ਹਨ ? ਇਸ ਤੇ ਗੁਰ ਫੁਰਮਾਨ ਹੈ—

ਬ੍ਰਹਮ ਗਿਆਨੀ ਸਦਾ ਸਦ ਜਾਗਤ ॥

ਬ੍ਰਹਮ ਗਿਅਨੀ ਅਹੰ ਬੁਧ ਤਿਅਗਤ ॥ (ਆਦਿ ਗ੍ਰੰਥ, ਪੰਨਾ ੨੭੪)

ਭਾਵ ਹੈ ਕਿ ਬ੍ਰਹਮ ਗਿਆਨੀ ਅਗਿਆਨ ਰੂਪੀ ਨਿੰਦ੍ਰਾ ਵਿਚੋਂ ਸਦਾ ਵਾਸਤੇ ਜਾਗ ਪਿਆ ਹੈ । ਅਤੇ ਗਿਆਨੀ ਨੇ ਹਉਮੈਂ ਵਾਲੀ ਬੁਧੀ ਦਾ ਤਿਆਗ ਕੀਤਾ ਹੋਇਆ ਹੈ । ਆਪਣੇ ਤਨ, ਮਨ ਅਤੇ ਧਨ ਦਾ ਉਸਨੂੰ ਗਿਆਨ ਹੈ ਕਿ ਏਸ ਤਨ, ਮਨ ਅਤੇ ਧਨ ਦਾ ਸਰੂਪ ਬ੍ਰਹਮਾਤਮਾਂ ਨੇ ਹੀ ਧਾਰਿਆ ਹੋਇਆ ਹੈ, ਜੈਸੇ ਘੜੇ ਦਾ ਰੂਪ ਮਿੱਟੀ ਨੇ ਹੀ ਧਾਰਿਆ ਹੋਇਆ ਹੈ, ਘੜਾ ਤਾਂ ਉਸ ਦਾ ਨਾਮ ਕਲਪਿਤ ਹੀ ਰਖਿਆ ਹੋਇਆ ਹੈ । ਉਹ ਹੁਣ ਵੀ ਪ੍ਰਤੱਖ ਮਿੱਟੀ ਹੀ ਹੈ । ਏਸ ਦ੍ਰਿਸ਼ਟੀ ਸੇਹੀ ਗੁਰੂ ਜੀ ਕਹਿੰਦੇ ਹਨ—

ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ ॥

ਇਹ ਫੁਰਮਾਇਆ ਖਸਮ ਕਾ ਹੋਆ, ਵਰਤੈ ਇਹੁ ਸੰਸਾਰਾ ॥

(ਆਦਿ ਗ੍ਰੰਥ, ਪੰਨਾ ੬੯੩)

ਅਰਥ—ਗੁਰੂ ਜੀ ਕਹਿੰਦੇ ਹਨ ਕਿ ਇਹੋ ਅਭਿਮਾਨ ਜਨਮ ਮਰਨ ਧਰੌਂਦਾ ਹੈ । ਜੀਵ ਨੂੰ ਇਹ ਭੁਲ ਹੈ ਕਿ ਮੈਥੋਂ ਹੀ ਇਹ ਬੁਰਾ ਭਲਾ ਹੁੰਦਾ ਹੈ, ਵਾਸਤਵ ਤਾਂ ਇਹ ਹੈ ਕਿ ਜੋ ਵੀ ਹੋ ਰਿਹਾ ਹੈ, ਇਹ ਪ੍ਰਭੂ ਦੇ ਹੁਕਮ ਸੇ ਹੀ ਹੋ ਰਿਹਾ ਹੈ ਤੇ ਪ੍ਰਭੂ ਹੀ ਕਰ ਰਿਹਾ ਹੈ । ਬਿੰਬ ਰੂਪ ਪ੍ਰਭੂ ਦੇ ਹੁਕਮ ਮੇਂ ! ਪ੍ਰਤੀਬਿੰਬ ਰੂਪ ਪ੍ਰਭੂ ਹੀ ਕਰ ਰਿਹਾ ਹੈ । ਹੇ ਸਿੱਖ ! ਤੂੰ ਆਪ ਨੂੰ ਕੁਝ ਵੀ ਨਾ ਸਮਝ। ਜੋ ਕੁਝ ਤੂੰ ਆਪ ਨੂੰ ਮੰਨੀ ਬੈਠਾ ਹੈਂ, ਇਸ ਨੂੰ ਤੂੰ ਪਾਣੀ ਦਾ ਤਰੰਗ ਸਮਝ, ਤੇ

ਜਿਸ ਨੂੰ ਤੂੰ ਰੱਬ ਸਮਝਦਾ ਹੈਂ, ਉਸਨੂੰ ਪਾਣੀ ਦਾ ਸਾਗਰ ਸਮਝ । ਫਿਰ ਤੂੰ ਤੇ ਹੋਇਆ ਹੀ ਨਾ । ਪਾਣੀ ਦਾ ਸਾਗਰ ਵੀ ਪਾਣੀ ਤੇ ਪਾਣੀ ਦਾ ਤਰੰਗ ਵੀ ਪਾਣੀ । ਨਾਮ ਦੇਵ ਜੀ ਦਾ ਨਿਰਣਾ ਹੈ—

ਆਪੁਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ ॥
ਜਲ ਤੇ ਤਰੰਗ ਤਰੰਗ ਤੇ ਹੈ ਜਲਕਹਨ ਸੁਨਨ ਕਉ ਦੂਜਾ ॥

(ਆਦਿ ਗ੍ਰੰਥ, ਪੰਨਾ ੧੨੫੨)

ਪ੍ਰਭੂ ਆਪ ਹੀ ਦੇਹੁਰਾ ਤੇ ਆਪ ਹੀ (ਦੇਵ) ਰੱਬ ਤੇ ਆਪ ਹੀ ਪੂਜਾ ਕਰਨ ਵਾਲਾ, ਜਲ ਤੋਂ ਤਰੰਗ ਬਣਿਆ ਤੇ ਤਰੰਗ ਹੀ ਫੇਰ ਪਾਣੀ ਹੋ ਗਿਆ, ਤੇ ਕਹਿਣ ਮਾਤਰ ਹੀ ਦੂਜਾ ਸੁਣਿਆ। ਦੂਜਾ ਤੇ ਹੋਇਆ ਹੀ ਨਾ । ਹੇ ਸਿੱਖ ! ਐਸੇ ਹੀ ਤੂੰ ਆਪਾ ਤੇ ਦੇਹ ਅਭਿਮਾਨ ਤਿਆਗ ਦੇ, ਫਿਰ ਲੇਖਾ ਵੀ ਮੁਕ ਜਾਊ । ਗੁਰੂ ਵਾਕ ਹੈ—

ਭਣਤਿ ਨਾਨਕ ਲੇਖਾ ਮਾਗੈ ਕਵਨਾ ਜਾ ਚੂਕਾ ਮਨਿ ਅਭਿਮਾਨਾ ॥

(ਆਦਿ ਗ੍ਰੰਥ, ਪੰਨਾ ੯੯੩)

ਜੈਸੇ ਤਰੰਗ, ਬੁਦ ਬੁਦੇ, ਝਗ ਘੁੰਮਣ ਘੇਰੀਆਂ ਦਾ ਰੂਪ ਪਾਣੀ ਨੇ ਹੀ ਧਾਰਿਆ ਹੋਇਆ ਹੈ, ਪਾਣੀ ਸੇ ਭਿੰਨ ਹੋਰ ਕੁਝ ਵੀ ਨਹੀਂ, ਐਸੇ ਪ੍ਰਮਾਣ ਮੈਂ ਪਿਛੇ ਕਾਫੀ ਦੇ ਚੁਕਾ ਹਾਂ, ਹੋਰ ਲੋੜ ਨਹੀਂ । ਤਾਂ ਤੇ ਹੇ ਸਿੱਖ ! ਤੂੰ ਭੇਦ ਭਰਮ ਦਵੈਤ ਦਾ ਤਿਆਗ ਕਰਕੇ ਏਕ ਅਦਵੈਤ (ਆਪਣੇ) ਸ੍ਵੈ ਸਰੂਪ ਮੇਂ ਇਸਥਿਤ ਹੋ ਰਹੋ, ਇਸ ਭੇਦ ਭਰਮ ਦੀ ਨਵਿਰਤੀ ਦੇ ਵੇਦਾਂ ਵਿਚ ਵੀ ਬਹੁਤ ਪ੍ਰਮਾਣ ਹਨ ।

ਯਥਾ : ਮ੍ਰਿਤਿਯੋ ਮ੍ਰਿਤਯੂ ਮਾਧਨੋਤਿਯ ਏਹ ਨਾਨੈਵ ਪਸ਼ਯਉ ॥ (ਵੇਦ ਵਾਕ)

ਅਰਥ—ਜੋ ਇਸ ਪ੍ਰਮਾਤਮਾ ਦੇ ਪ੍ਰਤੀ ਅਨੇਕਾਂ ਵਾਂਗਰ ਦੇਖਦਾ ਹੈ, ਉਹ ਜਨਮ ਮਰਨ ਧਾਰੇਗਾ ।

ਤਥਾ : ਦ੍ਵਿਤੀਯਾ ਦ੍ਵੈ ਭਯੰ ਭਵਤੀ ਅਨਿਓ ਸਾਵਨਯੋ
ਹਮ ਸਮੀਤਿਨ ਸਵੇਦ ਯਥਾ ਪਸ਼ ਰੇਵਸ ਦੈਵਾ ਨਾਮ ॥

ਚੌਪਈ ॥

ਜੋ ਦੁਤੀਯ ਕੋ ਮੱਤ ਮੇ ਧਾਰੇ, ਭਯ ਤਾਕੂੰ ਯਹਿ ਵੇਦ ਪੁਕਾਰੇ ॥
ਗਯੇਯ ਧਯੇਯ ਮੇ ਤੇ ਕਛ ਔਰਾ, ਲਖੈ ਸਖ ਸੁ ਯਹ ਵੇਦ ਢੰਢੋਰਾ ॥
ਸਿਖ ਯਾਤੇ ਮਧਿਵਾਦਿਕ ਵਾਨੀ, ਸੁਨੀ ਸੁ ਵਿਸਰੋ ਅਤ ਦੁਖਦਾਨੀ ॥
ਦ੍ਵੈਤ ਬਚਨ ਤਵ ਹੀਯ ਮੇ ਜੌਲੌਂ, ਹੈ ਸ਼ਾਖਿਆਤ ਅਦ੍ਵੈਤ ਨ ਤਉ ਲਉ ॥
ਦ੍ਵੈਤ ਬਚਨ ਕੋ ਸਿਮ੍ਰਨ ਜੇ ਹੋਵੈ, ਹੈ ਸਾਖਿਆਤ ਤਉ ਤਾਹਿ ਵਿਗੋਵੈ ॥

ਤਾਂ ਤੇ ਹੇ ਜਗਿਆਸੂ ! ਜੇ ਤੂੰ ਦ੍ਵੈਤ ਭਾਵ ਕੋ ਮਨ ਮੇਂ ਧਾਰਨ ਕਰੀਂ ਰਖੇਂਗਾ ਤਾਂ ਤੈਨੂੰ ਮੌਤ ਦਾ ਡਰ ਭਾਸਦਾ ਹੀ ਰਹੇਗਾ । ਇਹ ਵੇਦਾਂ ਦਾ ਮੱਤ ਹੈ । ਜੋ ਨਿਰਗੁਣ ਤੇ ਸਰਗੁਣ ਨੂੰ

ਹੋਰ ਹੋਰ ਸਮਝੇਗਾ, ਉਹ ਪੁਰਸ਼ ਪਸ਼ੂ ਸਮਾਨ ਹੈ । ਇਹ ਵੇਦਾਂ ਵਿਚ ਢੰਢੋਰਾ ਦਿੱਤਾ ਹੋਇਆ ਹੈ । ਤਾਂ ਤੇ ਹੇ ਜਗਿਆਸੂ ! ਜੋ ਤੂੰ ! ਮਾਧਵਾ ਆਚਾਰੀਆ, ਜੈਨ, ਬੁਧ, ਯੋਗ ਮੱਤ ਆਦਿਕ ਭੇਦ ਵਾਦੀਆਂ ਦੀ ਸਿਖਿਆ ਸੁਣੀ ਹੈ, ਸੋ ਭੁਲਾ ਦੇ । ਨਹੀਂ ਤਾਂ ਤੈਨੂੰ ਉਹ ਅਤੀ ਦੁਖਦਾਈ ਹੋਵੇਗੀ । ਜਦ ਤਕ ਦ੍ਵੈਤਵਾਦ ਤੇਰੇ ਹਿਰਦੇ ਮੇਂ ਹੈ, ਤਦ ਤਕ ਤੈਨੂੰ ਤੇਰੇ ਵਾਸਤਵ ਸਰੂਪ ਆਤਮਾਂ ਦਾ ਸਾਖਿਆਤਕਾਰ ਨਹੀਂ ਹੋਵੇਗਾ । ਜਦੋਂ ਤੈਨੂੰ ਭੇਦ ਭਾਵ ਦੀ ਯਾਦ ਵੀ ਆਵੇਗੀ, ਤਦੋਂ ਹੀ ਤੂੰ ਆਪਣੇ ਆਪ ਨੂੰ ਭੁਲ ਜਾਵੇਂਗਾ । ਤਾਂ ਤੇ ਹੇ ਜਗਿਆਸੂ ! ਗੁਰਬਾਣੀ ਮੇਂ ਫੁਰਮਾਣ ਹੈ—

ਏਕੋ ਏਕੁ ਆਪੁ ਇਕੁ ਏਕੈ, ਏਕੈ ਹੈ ਸਗਲਾ ਪਾਸਾਰੇ ॥

(ਆਦਿ ਗ੍ਰੰਥ, ਪੰਨਾ ੩੭੯)

ਭਾਵ ਹੈ ਕਿ ਬ੍ਰਹਮਾਤਮਾਂ ਇਕੋ ਹੈ, ਓਸ ਇਕ ਨੇ ਹੀ ਪਾਸਾਰੇ ਦਾ ਰੂਪ ਧਾਰਿਆ ਹੋਇਆ ਹੈ ।

**ਤਥਾ :** ਜੋ ਦੀਸੈ ਸੋ ਤੇਰਾ ਰੂਪ, ਗੁਣ ਨਿਧਾਨ ਗੋਵਿੰਦ ਅਨੂਪ ॥

ਵੇਦ ਵਾਕ ਹੈ :

ਏਕ ਮੇਵ ਅਦ੍ਵੈਤ ਬ੍ਰਹਮ ਯਹ ਵੇਦ ਹੈ,
ਅਵਰ ਵਸਤ ਕਿਛ ਨਾਹਿ ਨਾ ਭੇਦ ਅਭੇਦ ਹੈ ॥
ਯਹੈ ਵਾਦ ਅਦ੍ਵੈਤ ਸਿਧ ਕਰ ਹੀ ਗਹੋ,
ਹੋ ਜਾਨ ਆਪ ਕੋ ਆਪ ਮੁਕਤ ਪਦ ਕੋ ਲਹੋ ॥

ਵੇਦ ਵਾਕ—

**ਯਥਾ :** ਏਕ ਮੇਵਾ ਦ੍ਵਤਿਯੰ ਬ੍ਰਹਮ ਨੇਹਨਾ ਨਾਸਤੀ ਕਿੰਚਨ ॥

ਇਸ ਵਾਕ ਦਾ ਅਰਥ, ਨਿਸਚੇ ਕਰ ਇਕੋ ਬ੍ਰਹਮ ਹੀ ਹੈ, ਹੋਰ ਕਿੰਚਤ ਵੀ ਨਹੀਂ । ਗੁਰੂ ਵਾਕ ਵਿਚ ਵੇਦ ਦੇ ਪ੍ਰਮਾਣ ਦਾ ਅਰਥ—

ਦੂਸਰ ਹੋਇ ਤਾਂ ਸੋਝੀ ਪਾਏ ॥ (ਸੁਖਮਨੀ)

**ਪ੍ਰੌੜਤਾ—** ਤਿਸ ਤੇ ਦੂਜਾ ਨਾਹੀ ਕੋਇ ॥ ਤਿਸ ਦੀ ਕੀਮਤ ਕਿਕੂ ਹੋਇ ॥

(ਆਦਿ ਗ੍ਰੰਥ, ਪੰਨਾ ੭੯੭)

ਵੇਦ ਦਾ ਵਾਕ ਹੈ—'ਸਰਬਿਯੰ ਖਲਵਿਦੰ ਬ੍ਰਹਮ' ਇਸ ਦਾ ਵੀ ਉਹੋ ਅਰਥ ਹੈ । ਜੈਸੇ ਗੁਰੂ ਵਾਕ ਹੈ—

ਅਨਿਕ ਭਾਂਤ ਹੁਇ ਪਸਰਿਆ ਨਾਨਕ ਏਕੰਕਾਰ ॥

ਹੁਣ ਸਿੱਖ ਕਹਿੰਦਾ ਹੈ, ਕਿ ਗੁਰੂ ਜੀ ! ਜੀਵ ਈਸ਼ਵਰ ਦੀ ਅਭੇਦਤਾ ਦੇ ਬਾਣੀ ਵਿਚੋਂ ਕੋਈ ਹੋਰ ਵੀ ਠੋਸ ਪ੍ਰਮਾਣ ਸੁਣਾਉ । ਜਿਸ ਤੇ ਮੈਨੂੰ ਹੋਰ ਦ੍ਰਿੜ੍ਹਤਾ ਹੋ ਜਾਵੇ ।

ਉੱਤਰ—ਹੇ ਸਿੱਖ ! ਜੇ ਤੂੰ ਅਜੇ ਵੀ ਤ੍ਰਿਪਤ ਨਹੀਂ ਹੋਇਆ ਤਾਂ ਹੋਰ ਗੁਰਬਾਣੀ ਦੇ ਪ੍ਰਮਾਣ ਸੁਣ ਲੈ—

ਏਕ ਕ੍ਰਿਸਨੰ ਤ ਸਰਬ ਦੇਵਾ ਦੇਵ ਦੇਵਾਤ ਆਤਮਹ ॥
ਆਤਮ ਸ੍ਰੀ ਬਾਸ ਦੇਵਸ੍ਯ ਜੇ ਕੋਈ ਜਾਨਸ ਭੇਵ ॥
ਨਾਨਕ ਤਾਕਉ ਦਾਸੁ ਹੈ ਸੋਈ ਨਿਰੰਜਨ ਦੇਵ ॥

(ਆਦਿ ਗ੍ਰਥ, ਪੰਨਾ ੧੩੫੩)

ਜਿਸਦਾ ਭਾਵ ਹੈ ਕਿ ਕ੍ਰਿਸ਼ਨ ਦੇਵ ਦੇ ਸਮੇਂ ਸਾਰੇ ਮੁਖੀ ਦੇਵਤਿਆਂ ਨੇ ਇਕੱਠੇ ਹੋ ਕੇ ਵਿਚਾਰ ਕੀਤੀ ਕਿ ਐਸ ਸਮੇਂ ਦਾ ਮੁਖੀ ਦੇਵ ਕੌਣ ਹੈ ? ਤਾਂ ਸਭ ਦੀ ਇਹੋ ਸਹਿਮਤੀ ਹੋਈ ਕਿ ਐਸ ਸਮੇਂ ਸ੍ਰੀ ਕ੍ਰਿਸ਼ਨ ਜੀ ਦਾ ਪਹਿਰਾ ਹੈ । ਤਾਂ ਤੇ ਐਸ ਸਮੇਂ ਸ੍ਰੀ ਕ੍ਰਿਸ਼ਨ ਜੀ ਕੋ ਹੀ ਮੁਖੀ ਦੇਵ ਮੰਨਣਾ ਯੋਗ ਹੈ । ਪ੍ਰੰਤੂ ਗੁਰੂ ਜੀ ਆਪਣਾ ਨਿਰਣਾ ਦੇਂਦੇ ਹਨ, ਕਿ ਜੋ ਨਾਮ ਰੂਪ ਕਰਕੇ ਕ੍ਰਿਸ਼ਨ ਦੇਵ ਜੀ ਦੇਖਨੇ ਮੇਂ ਆਉਂਦੇ ਸਨ, ਸੋ ਮੁਖੀ ਦੇਵ ਨਹੀਂ ਸੀ, ਕਿਉਂਕਿ—

ਦ੍ਰਿਸਟਿ ਮਾਨ ਹੈ ਸਗਲ ਮਥੇਨਾਂ,
ਇਕੁ ਮਾਗਉ ਦਾਨੁ ਗੋਸਿੰਦ ਸੰਤ ਰੇਨਾ ॥ (ਆਦਿ ਗ੍ਰੰਥ, ਪੰਨਾ ੧੦੮੩)

ਗੁਰੂ ਜੀ ਸਾਨੂੰ ਮੰਗ ਮੰਗਣ ਦੀ ਸਿਖਿਆ ਦੇਂਦੇ ਹਨ ਕਿ ਜੋ ਜੋ ਅੱਖਾਂ ਕਰਕੇ ਦਿਸਣੇ ਮੇਂ ਆ ਰਿਹਾ ਹੋਵੇ, ਸੋ ਕਦੇ ਵੀ ਨਾ ਮੰਗੋ । ਕੇਵਲ ਇਕੋ ਸੰਤਾਂ ਦੇ ਚਰਨਾਂ ਦੀ ਧੂੜ ਹੀ ਮੰਗੋ ਭਾਵ, ਸੰਤਾਂ ਦੀ ਸਰਨ ਦਾ ਹੈ, ਇਹ ਦ੍ਰਿਸ਼ਟਾਂਤ ਹੈ । ਦਾਰਸਟਾਂਤ ਇਹ ਹੈ ਕਿ ਜੋ ਕ੍ਰਿਸ਼ਨ ਨਾਮ ਰੂਪ ਕਰਕੇ ਦੇਖਨੇ ਮੇਂ ਆ ਰਿਹਾ ਸੀ, ਸੋ ਨਾਮ ਰੂਪ ਮਿਥਿਆ ਸੀ, ਕਿਉਂਕਿ ਉਹ ਰੂਪ ਹੁਣ ਨਹੀਂ ਹੈ, ਤਾਂ ਤੇ ਦੇਵਾਂ ਦਾ ਦੇਵ ਜੋ ਓਸ ਸਰੀਰ ਦਾ (ਅਧਿਸਟਾਨ ਆਤਮ ਚੇਤਨ) ਉਸ ਸਰੀਰ ਕੋ ਸੱਤਾ ਦੇ ਰਿਹਾ ਸੀ ਜੋ ਸਦਾ ਹੈ, ਸਤਿ ਹੈ, ਸੋ ਦੇਵਾਂ ਦਾ ਦੇਵ ਹੈ । ਇਹ ਪ੍ਰੋੜਤਾ ਕਰਦੇ ਹਨ ਗੁਰੂ ਜੀ ਕਿ, (ਆਤਮੰ) ਆਤਮਾਂ ਹੀ ਸ੍ਰੀ ਵਾਸ ਦੇਵ ਹੈ, ਜੇ ਕੋਈ ਇਸ ਭੇਤ ਨੂੰ ਜਾਣਦਾ ਹੈ, ਸੋ (ਨਿਰੰਜਨ) ਨਿਰ ਅੰਜਨ=ਮਾਇਆ ਤੋਂ ਰਹਿਤ ਸ਼ੁਧ ਦੇਵ ਹੈ ਅਤੇ ਮੈਂ ਉਸ ਦਾ ਦਾਸ ਹਾਂ। ਇਹ ਗੁਰੂ ਜੀ ਨੇ ਸਾਨੂੰ ਪੂਰਨਾ ਪਾ ਕੇ ਦਿੱਤਾ ਹੈ ਕਿ ਐਸੋ ਕਹੋ, ਮਹਾਂ ਪੁਰਖਾਂ ਦਾ ਵਰਤਣ ਏਹੋ ਹੈ ਕਿ (ਮੁਖ ਭਗਤੀ) ਵਰਤਣ (ਵੈਰਾਗ) ਹਿਰਦੈ ਗਿਆਨ । ਇਸ ਪ੍ਰਕਰਣ ਦਾ ਨਿਰਣਾ ਅਗੇ ਜਾ ਕੇ ਵਸ਼ਿਸ਼ਟ ਮੁਨੀ ਅਤੇ (ਮਹਾਂ ਦੇਵ) ਸ਼ਿਵ ਸ਼ੰਕਰ ਦੇ ਸੰਵਾਦ ਮੇਂ ਮਹਾ ਦਿਉ ਜੀ ਦੀ ਜ਼ੁਬਾਨੀਂ ਹੀ ਪੜ੍ਹ ਲੈਣਗੇ ਪਾਠਕ ਕਿ ਉਤਮ ਦੇਵ, ਪੂਜਨ, ਕਿਸ ਦੇਵ ਦੇ ਪੂਜਣ ਕੋ ਕਿਹਾ ਹੈ । ਹੁਣ ਉਤਮ ਦੇਵ ਦਾ ਵਾਸਾ ਤੇ ਉਸ ਦੇਵ ਦੀ ਖੋਜ ਪੜ੍ਹੋ, ਕਿ ਗੁਰੂ ਜੀ ਉਤਮ ਦੇਵ ਨੂੰ ਕਿਥੋਂ ਖੋਜਣਾ ਫੁਰਮਾਉਂਦੇ ਹਨ । ਜੈਸੇ ਗੁਰ ਫੁਰਮਾਣ ਹੈ—

ਢਢਾ ਢੂਢਤ ਕਹਾ ਫਿਰਹੁ ਢੂਢਨ ਇਆ ਮਨ ਮਾਹਿ ॥
ਸੰਗ ਤੁਹਾਰੈ ਪ੍ਰਭ ਬਸੈ ਬਨ ਬਨ ਕਹਾ ਫਿਰਾਹਿ ॥

(ਆਦਿ ਗ੍ਰੰਥ, ਪੰਨਾ ੨੫੬)

ਤਥਾ : ਵਾਸੁ ਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ ॥
ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਹਿ ਦੁਰਾਇ ॥

(ਆਦਿ ਗ੍ਰੰਥ, ਪੰਨਾ ੨੫੯)

**ਅਰਥ**—ਵਾਸ ਦੇਵ ਸਰਬ ਮੇਂ ਹੈ, ਕੋਈ ਥਾਂ ਖਾਲੀ ਨਹੀਂ ਤਾਂ ਫਿਰ ਕਿਤੇ ਲੁਕਿਆ ਹੈ? ਜੈਸੇ ਤਰੰਗ ਦੇ ਪਾਣੀ ਅੰਦਰ ਬਾਹਰ ਸੰਗ ਹੈ, ਐਸੇ ਜੀਵ ਦਾ ਆਪਣਾ ਆਪ ਹੈ (ਵਾਸਦੇਵ) ਆਤਮਾਂ । (ਯੋਗ ਵਸ਼ਿਸ਼ਟ ਨਿਰਵਾਣ ਪ੍ਰਕਰਣ ਬਵੰਜਵਾਂ ਸਰਗ) ਕ੍ਰਿਸ਼ਨ ਜੀ ਬੋਲੇ, ਹੇ ਅਰਜਨ ! ਮੇਰੇ ਦੋ ਸਰੂਪ ਹਨ, ਇਹ ਜੋ ਸੰਖ ਚੱਕਰ ਗਦਾ ਸੰਜੁਗਤ ਹੈ, ਇਹ ਮੇਰਾ ਵਿਸ਼ੇਸ਼ ਰੂਪ ਹੈ । ਔਰ ਦੂਜਾ ਮੇਰਾ ਸਮਾਨਯ ਰੂਪ ਹੈ, ਜੋ ਆਦ ਅੰਤ ਸੇ ਰਹਿਤ ਹੈ, ਜਿਸ ਕੋ ਆਤਮਾਂ ਪ੍ਰਮਾਤਮਾਂ ਆਦਿਕ ਨਾਮ ਸੇ ਕਹਿੰਦੇ ਹਨ । ਜਦ ਤਕ ਤੂੰ ਦੇਹ ਧਿਆਸ ਵਿਚ ਹੈਂ, ਤਦ ਤਕ ਤੂੰ ਮੇਰੇ ਸੰਖ ਚੱਕਰ ਗਦਾ ਸੰਜੁਗਤ ਰੂਪ ਕਾ ਧਿਆਨ ਧਰ ਔਰ ਕਰਮ ਧਰਮ ਵਿਚ ਵਰਤ । ਜਬ ਮਲ ਵਿਸ਼ੇਪ ਦੋਸ਼ ਤੋਂ ਰਹਿਤ ਹੋ ਗਏ, ਤਬ ਮੇਰੇ ਸਮਾਨਯ ਰੂਪ ! ਜੋ ਤੇਰਾ ਆਤਮਾਂ ਹੈ, ਉਸ ਕੋ ਅੰਦਰ ਮੁਖੀ ਬ੍ਰਿਤੀ ਦੁਆਰਾ ਆਪਣਾ ਆਪ ਜਾਣ ਕੇ ਖੋਜਣਾ ਜਬ ਤੇਰਾ ਆਤਮਾਂ ਸੇ ਸੰਪਰਕ ਜੁੜ ਜਾਏਗਾ, ਫਿਰ ਤੂੰ ਮੇਰਾ ਹੀ ਸਰੂਪ ਆਪ ਕੋ ਦੇਖੇਂਗਾ ਅਤੇ ਜਨਮ ਮਰਨ ਤੋਂ ਰਹਿਤ ਹੋ ਜਾਵੇਂਗਾ । ਹੇ ਸਿੱਖ ! ਇਸ ਆਤਮਾਂ ਪ੍ਰਮਾਤਮਾਂ ਇਕੋ ਹੋਣ ਬਾਰੇ ਦਸਮੇਸ਼ ਗੁਰੂ ਜੀ ਦਾ ਫੁਰਮਾਣ ਹੈ—

ਅਨਛਿਜ ਤੇਜ ਆਜਾਨ ਬਾਹੁ ॥
ਰਾਜਾਨ ਰਾਜੁ ਸਾਹਾਨ ਸਾਹੁ ॥
ਉਚਰਿਓ ਆਤਮਾ ਪਰ ਆਤਮਾ ਸੰਗ ॥
ਉਤਭੁਜ ਸਰੂਪ ਅਬਿਗਤ ਅਭੰਗ ॥
ਇਹ ਕਉਨ ਆਹਿ ਆਤਮਾ ਸਰੂਪ ॥
ਜਿਹ ਅਮਿਤ ਤੇਜ ਅਤਿਭੂਤਿ ਬਿਭੂਤ ॥

ਉੱਤਰ—ਪ੍ਰਮਾਤਮਾ ਬਾਚ—

ਯਹਿ ਬ੍ਰਹਮ ਆਹਿ ਆਤਮਾ ਰਾਮ ॥
ਜਿਹ ਅਮਿਤ ਤੇਜ ਅਬਿਗਤ ਆਕਾਮ ॥
ਜਿਹ ਭੇਦ ਭਰਮ ਨਹੀ ਕਰਮ ਕਾਲ ॥
ਜਿਹ ਸਤ੍ਰ ਮਿਤ੍ਰ ਸਰਬਾ ਦਿਆਲ ॥
ਡੋਬਿਓ ਨ ਡੂਬੈ ਸੋਖਿਓ ਨ ਜਾਇ ॥
ਕਟਿਓ ਨ ਕਟੈ ਨ ਬਾਰਿਓ ਬਰਾਇ ॥
ਛਿਜੈ ਨ ਨੈਕ ਸ਼ਤ ਸਸਤ੍ਰ ਪਾਤ ॥
ਜ਼ਿਹ ਸਤ੍ਰ ਮਿਤ੍ਰ ਨਹੀ ਜਾਤ ਪਾਤ ॥

ਸਤ੍ਰ ਸਹੰਸ ਸਤਿ ਸਤਿ ਪਰ ਘਾਇ ॥
ਛਿਜੈ ਨ ਨੈਕ ਖੰਡਿਓ ਨ ਜਾਇ ॥
ਨਹੀ ਜਰੈ ਨੈਕ ਪਾਵਕ ਮੰਝਾਰ ॥
ਬੋਰੈ ਨ ਸਿੰਧ ਸੋਖੈ ਨ ਬਿਆਰ ॥

ਅਰਥ, ਇਥੋਂ ਆਰੰਭ ਹੁੰਦਾ ਹੈ—'ਉਚਰਿਓ ਆਤਮਾ ਪਰਆਤਮਾ ਸੰਗ' ਆਤਮਾਂ ਸਿੱਖ ਵਾਕ ਹੈ, ਪਰਆਤਮਾ ! ਗੁਰੂ ਸਮਝੋ । ਸਿੱਖ ਪੁਛਦਾ ਹੈ, ਗੁਰੂ ਜੀ ਪਾਸੋਂ ਕਿ ਇਹ ਕੌਣ ਹੈ ਆਤਮਾ ਸਰੂਪ, ਜੋ ਲਟੁਭਵ ਸਰੂਪ ਹੈ, ਜਿਸਦੀ ਕੋਈ ਸੀਮਾਂ ਨਹੀਂ, ਜੋ ਨਿਸ਼ਕਾਮ ਹੈ, ਜਿਸਦਾ ਤੇਜ਼ ਭੰਗ ਨਹੀਂ ਹੋ ਸਕਦਾ, ਜਿਸ ਦੀਆਂ ਬਾਹਾਂ ਸਾਰੀ ਸ੍ਰਿਸ਼ਟੀ ਮੇਂ ਫੈਲੀਆਂ ਹੋਈਆਂ ਹਨ । ਜੋ ਰਾਜਿਆਂ ਦਾ ਰਾਜਾ ਅਤੇ ਸ਼ਾਹਾਂ ਦਾ ਸ਼ਾਹ ਹੈ, ਸਭ ਦਾ ਦਸਤਗੀਰ ਹੈ, ਜਿਸਦੀ (ਮਤੀ) ਮਰਯਾਦਾ ਨੂੰ ਕੋਈ ਨਹੀਂ ਜਾਣ ਸਕਦਾ । ਜਿਸ ਨੂੰ ਕੋਈ ਭੰਗ ਨਹੀਂ ਕਰ ਸਕਦਾ, ਜਿਸ ਦੇ ਤੇਜ਼ ਦੀ ਗਤੀ ਕੋਈ ਨਹੀਂ ਜਾਣਤਾ ? ਜੋ ਭੇਦ ਸ਼ਰਮ ਕਾਲ ਭਰਮ ਤੋਂ ਰਹਿਤ ਹੈ, ਜੋ ਸੱਜਣਾਂ ਵੈਰੀਆਂ ਸਭ ਤੇ ਦਇਆ ਕਰਦਾ ਹੈ, ਜੋ ਡੋਬਿਆਂ ਡੁਬਦਾ ਨਹੀਂ, ਸੁਕਾਇਆਂ ਸੁਕਦਾ ਨਹੀਂ, ਕੱਟਿਆਂ ਕੱਟੀਂਦਾ ਨਹੀਂ । ਗੁਰੂ ਜੀ ਕਹਿੰਦੇ ਹਨ ਉਪ੍ਰੋਕਤ ਸਾਰੀਆਂ ਉਪਮਾਂ ਵਾਲਾ ਆਤਮਾਂ! ਬ੍ਰਹਮ ਹੈ ।

ਤਥਾ : ਆਤਮ ਰਾਮੁ ਸਰਬ ਮਹਿ ਪੇਖਿ, ਪੂਰਨ ਪੂਰਿ ਰਹਿਆ ਪ੍ਰਭ ਏਕੁ ॥
ਰਤਨੁ ਅਮੋਲੁ ਰਿਦੇ ਮਹਿ ਜਾਨੁ, ਅਪਨੀ ਵਸਤੁ ਤੂ ਆਪਿ ਪਛਾਨ ॥

(ਆਦਿ ਗ੍ਰੰਥ, ਪੰਨਾ ੯੯੨)

ਭਾਵ, ਆਤਮ ਰਾਮ ਪ੍ਰਭੂ ਸਭ ਮੇਂ ਇਕੋ ਹੀ ਭਰਪੂਰ ਹੋ ਰਿਹਾ ਹੈ । ਇਸ ਅਮੋਲਕ ਰਤਨ ਨੂੰ ਹਿਰਦੇ ਵਿਚੋਂ ਜਾਨਣਾ ਕਰ, ਆਤਮ ਵਸਤੂ ਨੂੰ ਆਪਣਾ ਆਪ ਜਾਣ ਕੇ, ਪਛਾਣ ਕਰ ਏਸ (ਆਤਮ ਰਾਮ) ਬਾਬਤ ਸ੍ਰੀ ਗੁਰੂ ਅਰਜਨ ਦੇਵ ਜੀ ਆਤਮ ਸਰੂਪਤਾ ਮੇਂ ਹੋ ਕੇ ਬੋਲਦੇ ਹਨ—

ਸਰਬ ਸੀਲ ਮਮੰ ਸੀਲੰ ਸਰਬ ਪਾਵਨ ਮਮ ਪਾਵਨਹ ॥
ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਰਤੇ ॥

(ਸਲੋਕ ਸਹਸਕ੍ਰਿਤੀ, ਆਦਿ ਗ੍ਰੰਥ, ਪੰਨਾ ੧੩੫੭)

ਤਥਾ—ਕਿ ਮੈਂ ਆਤਮਾਂ ਹਾਂ, ਜੋ ਸਰਬ ਸੀਲਤਾ ਹੈ, ਸੋ ਮੇਰੀ ਹੀ ਸ਼ੀਲਤਾ ਹੈ, ਸਰਬ (ਪਾਵਨ) ਮੈਂ ! ਮੈਂ ਹੀ ਪਾਵਨ ਹਾਂ, ਮੈਂ ਸਰਬ ਕਰਤਬ ਕਰਦਾ ਹੋਇਆ ਵੀ ਲਿਪਾਇਮਾਨ ਨਹੀਂ ਹੁੰਦਾ, ਅਸੰਗ ਹਾਂ । ਜੋ ਕੋਈ ਇਸ ਅਰਥ ਕੋ ਅਹੰਕਾਰ ਕਹੇ, ਤਾਂ ਉਸਨੇ ਆਪ ਕੋ ਅੰਦਰੋਂ ਨਹੀਂ ਦੇਖਿਆ। ਏਥੇ ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਵਿਸਥਾਰ ਨਾਲ ਸਾਖੀ ਆਤਮਾਂ ਤੇ ਰੌਸ਼ਨੀ ਪਾਉਂਦੇ ਹੋਏ ਫੁਰਮਾਉਂਦੇ ਹਨ—

ਤਥਾ : ਗੋਂਡ ਮਹਲਾ ੫ ॥

ਅਚਰਜ ਕਥਾ ਮਹਾ ਅਨੂਪ[੧] ॥
ਪ੍ਰਾਤਮਾ[੨] ਪਾਰਬ੍ਰਹਮ ਕਾ ਰੂਪ ॥ ਰਹਾਉ ॥
ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ[੩] ਜਾਲਾ ॥
ਨਾ ਇਹੁ ਬਿਨਸੈ[੪] ਨਾ ਇਹੁ ਜਾਇ[੫] ॥
ਆਦਿ[੬] ਜੁਗਾਦੀ[੭] ਰਹਿਆ ਸਮਾਇ ॥੧ ॥
ਨਾ ਇਸੁ ਉਸਨੁ[੮] ਨਹੀ ਇਸੁ ਸੀਤੁ ॥
ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥
ਨਾ ਇਸੁ ਹਰਖੁ[੯] ਨਹੀ ਇਸੁ ਸੋਗੁ ॥
ਸਭੁ ਕਿਛੁ ਇਸਕਾ ਇਹੁ ਕਰਨੈ ਜੋਗੁ ॥੨॥
ਨਾ ਇਸੁ ਬਾਪੁ ਨਹੀ ਇਸੁ ਮਾਇਆ ॥
ਇਹੁ ਅਪਰੰਪੁ[੧੦] ਹੋਤਾ ਆਇਆ ॥
ਪਾਪ ਪੁੰਨ ਕਾ ਇਸੁ ਲੇਪੁ[੧੧] ਨ ਲਾਗੈ ॥
ਘਟ ਘਟ[੧੨] ਅੰਤਰਿ ਸਦਹੀ[੧੩] ਜਾਗੈ ॥
ਤੀਨਿ ਗੁਣਾ ਇਕ ਸਕਤਿ[੧੪] ਉਪਾਇਆ ॥
ਮਹਾ[੧੫] ਮਾਇਆ ਤਾਕੀ ਹੈ ਛਾਇਆ[੧੬] ॥
ਅਛਲ[੧੭] ਅਛੇਦ[੧੮] ਅਭੇਦ ਦਇਆਲ ॥
ਦੀਨ ਦਇਆਲ ਸਦਾ ਕਿਰਪਾਲ ॥
ਤਾਕੀ ਗਤਿ ਮਿਤਿ ਕਛੂ ਨ ਪਾਇ ॥
ਨਾਨਕ ਤਾ ਕੈ ਬਲਿ ਬਲਿ[੧੯] ਜਾਇ ॥ (ਆਦਿ ਗ੍ਰੰਥ, ਪੰਨਾ ੮੬੮)

ਤਥਾ ਨਾ ਇਹੁ ਮਾਨਸੁ ਨਾ ਇਹੁ ਦੇਉ ॥ ਨਾ ਇਹੁ ਜਤੀ ਕਹਾਵੈ ਸੇਉ ॥
ਨਾ ਇਹੁ ਜੋਗੀ ਨਾ ਅਵਧੂਤਾ ॥ ਨਾ ਇਸੁ ਮਾਇ ਨ ਕਾਹੂ ਪੂਤਾ ॥
ਇਆ ਮੰਦਰ ਮੈ ਕੌਨ ਬਸਾਈ ॥ ਤਾਕਾ ਅੰਤੁ ਨ ਕੋਊ ਪਾਈ ॥ ਰਹਾਉ ॥

---

੧. ਆਤਮਾਂ ਕੀ ਕਥਾ ਅਚਰਜ ਅਤੇ ਉਪਮਾਂ ਰਹਿਤ ਹੈ । ੨. ਇਹ ਆਤਮਾਂ ਪਾਰਬ੍ਰਹਮ ਹੀ ਹੈ । ੩. ਇਸ ਨੂੰ ਜਾਲ ਜਮਾਂ ਦਾ ਨਹੀਂ ਪੈ ਸਕਦਾ । ੪. ਨਾ ਇਸ ਆਤਮਾਂ ਦਾ ਬਿਨਾਸ ਹੁੰਦਾ ਹੈ । ੫. ਨਾ ਤਿਕੇ ਆਉਂਦਾ ਜਾਂਦਾ ਹੈ । ੬. ਇਹ ਅਨਾਦੀ ਹੈ । ੭. ਜੁਗ ਚਲੇ, ਤਦ ਵੀ ਸੀ, ਹੁਣ ਵੀ ਹੈ ਅਤੇ ਅਗੇ ਨੂੰ ਵੀ ਹੋਵੇਗਾ । ੮. ਗਰਮੀ । ੯. ਖ਼ੁਸ਼ੀ ਗਮੀ । ੧੦. ਇਸ ਦਾ ਆਦਿ ਵੀ ਅਤੇ ਅੰਤ ਵੀ ਨਹੀਂ । ੧੧. ਪਾਪ ਪੁੰਨ ਰਹਿਤ ਹੈ । ੧੨. ਹਰ ਹਿਰਦੇ ਦੀ ੧੩. ਚੇਤਨਤਾ ਹੈ । ੧੪. ਹਿਸ ਨੇ ਹੀ ਮਾਯਾ ਤੋਂ ਤ੍ਰਿੱਲ ਗੁਣ ਪੈਦਾ ਕੀਤੇ ਹਨ । ੧੫. ਇਹ ਮਹਾ ਮਾਇਆ ਆਤਮਾਂ ਦਾ ਪ੍ਰਤੀਬਿੰਬ ਹੈ । ੧੬. ਅਭਾਸ ਹੈ । ੧੭. ਆਤਮਾਂ ਅਛਲ, ਅਛੇਦ ਅਤੇ ਭੇਦ ਰਹਿਤ ਹੈ । ੧੮. ਇਸ ਆਤਮਾਂ ਦੀ ਗਤੀ ਨੂੰ ਕੋਈ ਵੀ ਨਹੀਂ ਜਾਣ ਸਕਦਾ । ੧੯. ਮੈਂ ਇਸ ਆਤਮਾਂ ਤੋਂ ਬਲਿਹਾਰਣੇ ਜਾਂਦਾ ਹਾਂ ।

ਨਾ ਇਹੁ ਗਿ੍ਹੀ ਨਾ ਓਦਾਸੀ ॥ ਨਾ ਇਹੁ ਰਾਜ ਨ ਭੀਖ ਮੰਗਾਸੀ ॥
ਨਾ ਇਸੁ ਪਿੰਡੁ ਨ ਰਕਤੂ ਰਾਤੀ ॥ ਨਾ ਇਹੁ ਬ੍ਰਾਹਮਣੁ ਨਾ ਇਹੁ ਖਾਤੀ ॥
ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ ਨ ਮਰਤਾ ਦੇਖੁ ॥
ਇਸੁ ਮਰਤੇ ਕਉ ਜੇ ਕੋਊ ਰੋਵੈ ।ਜੋ ਰੋਵੈ ਸੋਈ ਪਤਿ ਖੋਵੈ ॥
ਗੁਰਪ੍ਰਸਾਦਿ ਮੈ ਡਗਰੋ ਪਾਇਆ ॥ ਜੀਵਨ ਮਰਨੁ ਦੋਊ ਮਿਟਵਾਇਆ ॥
ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ ॥

(ਆਦਿ ਗ੍ਰੰਥ, ਪੰਨਾ ੮੭੧)

ਅਰਥ, ਕਬੀਰ ਜੀ ਆਤਮਾਂ ਨੂੰ ਸ਼ੁਧ ਬ੍ਰਹਮ ਸਿੱਧ ਕਰਦੇ ਹਨ—ਇਹ ਆਤਮਾਂ ਨਾ ਮਨੁਖ ਹੈ ਨਾ ਦੇਵਤਾ ਹੈ, ਨਾ ਇਹ ਜਤੀ ਹੈ ਨਾ ਉਪਾਸ਼ਕ ਹੈ; ਨਾ ਜੋਗੀ ਹੈ ਨਾ ਅਵਧੂਤ ਸਾਧੂ ਹੈ; ਨਾ ਇਸ ਦੀ ਕੋਈ ਮਾਤਾ ਹੈ ਅਤੇ ਨਾ ਇਹ ਕਿਸੇ ਦਾ ਪੁੱਤਰ ਹੈ ।

ਸ਼ੰਕਾ—ਫਿਰ ਇਸ ਦੇਹ ਮੰਦਰ ਮੇਂ ਕਿਸ ਦਾ ਵਾਸਾ ਹੈ ?

ਉੱਤਰ—ਜਿਸਦਾ ਕੋਈ ਅੰਤ ਨਹੀਂ ਪਾ ਸਕਦਾ ।ਨਾ ਇਹ ਗ੍ਰਹਿਸਤੀ ਹੈ ਨਾ ਉਦਾਸੀ ਹੈ, ਨਾ ਇਹ ਰਾਜਾ ਹੈ, ਨਾ ਇਹ ਭਿਖਾਰੀ ਹੈ; ਨਾ ਇਸ ਦਾ ਸਰੀਰ ਮਾਸ ਰਤ ਹੈ, ਨਾ ਇਹ ਬ੍ਰਾਹਮਣ ਹੈ ਅਤੇ ਨਾ ਤਰਖਾਣ, ਨਾ ਇਹ ਤਪਾ ਹੈ ਨਾ ਸ਼ੇਖ, ਨਾ ਇਹ ਜਿਉਂਦਾ ਏ, ਨਾ ਕਿਸੇ ਮਰਦਾ ਇਹ ਦੇਖਿਆ ਹੈ; ਜੋ ਇਸ ਨੂੰ ਮਰਦਾ ਸਮਝ ਕੇ ਰੋਂਦਾ ਹੈ, ਸੋ ਆਪਣੀ ਹੀ ਬੇਇਜ਼ਤੀ ਕਰਾਉਂਦਾ ਹੈ । ਕਬੀਰ ਜੀ ਕਹਿੰਦੇ ਹਨ ਕਿ ਗੁਰੂ ਕੀ ਕ੍ਰਿਪਾ ਸੇ ਮੈਂ ਇਹ ਗਿਆਨ ਮਾਰਗ ਪਾਇਆ ਹੈ, ਜਿਸ ਸੇ ਜਿਊਣਾ ਮਰਨਾ ਦੋਵੇਂ ਹੀ ਮਿਟ ਗਏ ਹਨ ਭਾਵ ਝੂਠੇ ਪੈ ਗਏ ਹਨ ਕਿਉਂਕਿ ਮੈਂ ਤਾਂ (ਆਤਮਾਂ ਰਾਮ ਦਾ (ਸਾਰ) ਹਾਂ, ਆਪਣਾ ਆਪ ਹਾਂ । ਜੈਸੇ ਕਾਗਜ਼ ਤੇ ਲਿਖੀ ਸਿਆਹੀ ਕਾਗਜ਼ ਤੋਂ ਭਿੰਨ ਨਹੀਂ ਹੋ ਸਕਦੀ, ਤੈਸੇ ਹੀ ਮੈਂ ਰਾਮ ਸੇ ਭਿੰਨ ਨਹੀਂ ਹੋ ਸਕਦਾ ।

ਸਵੱਈਏ ਮਹਲੇ ਚਉਥੇ ਮੇਂ ਪੰਨਾ ੧੩੯੭ ਪਰ ਕੱਲ ਭੱਟ ਦਾ ਫੁਰਮਾਣ ਹੈ—

ਆਦਿਲੇ ਭਗਤ ਜਿਤੁ ਲਗਿ ਤਰੇ ਸੋ ਗੁਰਿ ਨਾਮ ਦ੍ਰਿੜਾਇਓ ।
ਗੁਰ ਰਾਮਦਾਸ ਕਲੵ ਚਰੈ ਤੈ ਹਰਿ ਪ੍ਰੇਮ ਪਦਾਰਥੁ ਪਾਇਅਓ ।

ਸਵਾਲ—(ਆਦਲੇ) ਪਿਛਲੇ ਜੁਗਾਂ ਦੇ ਭਗਤ ਵਾਹਿਗੁਰੂ ਨਾਮ ਜਪ ਕੇ ਤਾਂ ਨਹੀਂ ਸਨ ਤਰੇ, ਉਹਨਾਂ ਜੁਗਾਂ ਦਾ ਜਾਪ ਹੋਰ ਹੋਰ ਸੀ । ਤਾਂ ਤੇ ਨਾਮ ਦਾ ਅਰਥ ਏਥੇ ਵੀ ਆਤਮਾਂ ਸਾਖੀ ਹੀ ਲੈਣਾ ਪਵੇਗਾ । ਕਿਉਂਕਿ (ਆਤਮ ਚਿੰਤਨ) ਆਤਮ ਵਿਚਾਰ ਤਾਂ ਉਹਨਾਂ ਜੁਗਾਂ ਮੇਂ ਵੀ ਏਹੋ ਸੀ ਜੋ ਹੁਣ ਹੈ ਅਤੇ ਤਰੀਦਾ ਵੀ (ਆਤਮ) ਸਬਦ ਵੀਚਾਰ ਸੇ ਹੀ ਹੈ । (ਭਜਨ) ਉਪਾਸ਼ਨਾਂ ਸੇ ਤਾਂ ਤਰੀਦਾ ਵੀ ਕਿਤੇ ਨਹੀਂ ਲਿਖਿਆ । ਤਾਂ ਤੇ ਇਹੋ ਸਿੱਧ ਹੋਇਆ ਕਿ ਨਾਮ ਦਾ ਅਰਥ ਆਤਮਾਂ ਹੀ ਹੈ ਤੇ ਆਤਮ ਵਿਚਾਰ ਸੇ ਹੀ ਗਿਆਨ ਹੁੰਦਾ ਹੈ ਤੇ ਗਿਆਨ ਹੀ ਮੁਕਤੀ ਦਾ ਦਰਵਾਜ਼ਾ ਹੈ ।

ਯੋਗ ਵਿਸ਼ਿਸ਼ਟ ਵਿਚ ਬਾਲਮੀਕ ਜੀ ਲਿਖਦੇ ਹਨ ਕਿ ਆਤਮਾਂ ਕੋ ਤਿਆਗ ਕੇ ਬ੍ਰਹਮ

ਵੀ ਅਨਾਤਮ ਰਹਿ ਜਾਂਦਾ ਹੈ । ਇਸ ਲਈ ਆਤਮਾਂ ਹੀ ਸਭ ਦਾ ਸਾਰ ਹੈ । ਤਾਂ ਹੀ ਗੁਰੂ ਜੀ ਨੇ ਫੁਰਮਾਇਆ ਹੈ —

ਆਤਮੰ ਸ੍ਰੀ ਬਾਸੁ ਦੇਵਸ੍ਯ ਜੇ ਕੋਈ ਜਾਨਸ ਭੇਵ..............(ਸਹਸਕ੍ਰਿਤੀ)

ਭਗਵਾਨ ਰਾਮ ਜੀ ਆਪਣੇ ਗੁਰੂ ਵਿਸ਼ਿਸ਼ਟ ਮੁਨੀ ਜੀ ਸੇ ਪ੍ਰਸ਼ਨ ਕਰਦੇ ਹਨ ਕਿ ਮੁਨੀ ਜੀ ! ਕੁਝ ਗਿਆਨੀ ਦੀ ਅਵਸਥਾ ਪਰ ਵੀ ਰੌਸ਼ਨੀ ਪਾਉ ?

**ਉੱਤਰ**—ਮੁਨੀ ਜੀ 'ਯੋਗ ਵਿਸ਼ਸ਼ਟ' ਦੇ ਪੰਨਾ ੧੬੪੪ ਦੇ ਸਰਗ ੨੧੬ ਪਰ ਗਿਆਨੀ ਕਾ ਰਹੱਸ ਭਾਵ ਜ਼ਾਹਰ ਕਰਦੇ ਹਨ—ਹੇ ਰਾਮ ਜੀ ! ਗਿਆਨੀ ਕੋ ਗਿਆਨੀ ਹੀ ਜਾਨਤਾ ਹੈ ਕਿਉਂਕਿ ਗਿਆਨੀ ਔਰ ਅਗਿਆਨੀ ਕੀ ਚੇਸ਼ਟਾ ਤੋ ਤੁਲ ਹੀ ਭਾਸਤੀ ਹੈ ਪ੍ਰੰਤੂ ਉਸ ਕੇ ਨਿਸਚੇ ਮੇਂ ਕੁਝ ਹੋਰ ਹੈ । ਜਿਸਕਾ ਹਿਰਦਾ ਸੀਤਲ ਹੈ, ਸੋ ਗਿਆਨੀ ਹੈ, ਜਿਸਦਾ ਹਿਰਦਾ ਈਰਖਾ ਔਰ ਦ੍ਵੈਤ ਸੇ ਜਲਤਾ ਬਲਤਾ ਹੈ, ਸੋ ਅਗਿਆਨੀ ਹੈ । ਗਿਆਨੀ ਕਾ ਸਰੀਰ ਮਰਤਾ ਵੀ ਹੈ, ਰੋਤਾ ਵੀ ਹੈ, ਹਸਤਾ ਵੀ ਹੈ ਔਰ ਲੇਤਾ ਦੇਤਾ ਭੀ ਹੈ ਔਰ ਸਰਬ ਚੇਸ਼ਟਾ ਕਰਤਾ ਭੀ ਦਿਸਤਾ ਹੈ, ਔਰ ਆਤਮ ਨਿਸਚੇ ਮੇਂ ਨਾ ਸੁਖੀ ਹੋਤਾ ਹੈ ਨਾਦੁਖੀ ਹੋਤਾ ਹੈ । ਗਿਆਨੀ ਕਾ ਕ੍ਰੋਧ ਅੱਗ ਕੀ ਫੋਟੋ ਜੈਸਾ ਹੈ, ਜੈਸੇ ਆਕਾਸ਼ ਝੱਖੜ ਝੋਲੇ ਸੇ ਢਾਂਪਾ ਹੂਆ ਭੀ ਕਿਸੀ ਵਸਤੂ ਸੇ ਸਪਰਸ਼ ਨਹੀਂ ਕਰਤਾ, ਜਿਵੇਂ ਕਿ ਕਵੀ ਗਿਰਧਰ ਜੀ ਦਾ ਫੁਰਮਾਣ ਹੈ—

**ਯਥਾ :** ਹਾਨੀ ਨਹੀ ਤਤਵੱਗ ਕੀ ਹੋਵੈ ਅਣੂ ਸਮਾਨ ।
ਚਉਰਾਸੀ ਲਖ ਜੀਵ ਜੋ ਮਿਲ ਕਰ ਬਕੈ ਤੁਫਾਨ ।
ਮਿਲ ਕਰ ਬਕੈ ਤੁਫਾਨ ਨ ਬਲ ਕਿਛ ਪਾਛੈ ਰਾਖੈ ।
ਜੋ ਕਹਿਣਾ ਨਹੀ ਕਹੈ ਸੋਈ ਸੋਈ ਪੁਨ ਪੁਨ ਭਾਖੈ ।
ਕਹੈ ਗਿਰਧਰ ਕਵ ਰਾਇ ਤਪੈ ਭਾਨੂੰ ਅਰ ਬਰਸੈ ਪਾਣੀ ।
ਚਲੈ ਹਵਾ ਗੁਣ ਚਾਸ ਵਿਓਮ ਕੀ ਹੁਇ ਨ ਹਾਨੀ ।

ਗੁਰ ਫੁਰਮਾਣ ਹੈ—

ਨਾਨਕ ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ ॥

**ਅਰਥ**—ਜੋ ਕੋਈ (ਤਤਵਗਿ) ਤਤ ਬੇਤਾ=ਬ੍ਰਹਮ ਗਿਆਨੀ ਦੀ (ਹਾਨੀ) ਹੱਤਕ ਕਰਨੀ ਚਾਹੇ ਤਾਂ (ਅਣੂ ਸਮਾਨ) (ਅਣੂੰ ਦਾ ਸਰੂਪ ਹੈ—ਜੋ ਮਕਾਨ ਮੇਂ ਜੰਗਲੇ ਵਿਚ ਦੀ ਧੁੱਪ ਅੰਦਰ ਆਈ ਹੁੰਦੀ ਹੈ, ਉਸ ਧੁੱਪ ਮੇਂ ਤੋਹ ਜਿਹੇ ਉਡਦੇ ਦਿਸਦੇ ਹੁੰਦੇ ਹਨ, ਉਸ ਤੋਹ ਦੇ ਛੇਵੇਂ ਹਿਸੇ ਨੂੰ ਅਣੂ ਕਹੀਦਾ ਹੈ ) ਓਸ ਅਣੂ ਜਿੰਨੀ ਵੀ ਹੱਤਕ ਨਹੀਂ ਕਰ ਸਕਦਾ । ਜੇ ੮੪ ਲੱਖ ਜੀਵ ਵੀ ਮਿਲ ਕੇ ਸਾਰਾ ਹੀ ਬਲ ਲਾ ਕੇ ਜੋ ਨਹੀਂ ਕਹਿਣ ਵਾਲੀਆਂ ਬੇਹੂਦਗੀ ਦੀਆਂ ਗੱਲਾਂ ਕਹੀ ਜਾਣ, ਬਾਰ ਬਾਰ ਫੇਰ ਬਕਵਾਸ ਕਰੀ ਜਾਣ, ਤਦ ਵੀ ਗਿਆਨੀ ਦੀ ਹੱਤਕ ਨਹੀਂ ਹੋ ਸਕਦੀ ।

ਪ੍ਰਸ਼ਨ—ਕਿਵੇਂ ਨਹੀਂ ਹੋ ਸਕਦੀ ?

ਉੱਤਰ—ਜਿਵੇਂ ਆਕਾਸ਼ ਮੇਂ ਸੂਰਜ ਅੱਗ ਬਰਸਾਉਂਦਾ ਹੈ, ਔਰ ਬੱਦਲ ਬਰਸਦਾ ਔਰ ਆਕਾਸ਼ ਨੂੰ ਢੱਕ ਵੀ ਲੈਂਦਾ ਹੈ ਅਤੇ ੪੯ ਪ੍ਰਕਾਰ ਦੇ ਝੱਖੜ ਤੁਫਾਨ ਵੀ ਚਲਦੇ ਹਨ, ਪ੍ਰੰਤੂ ਆਕਾਸ਼ ਦੀ ਕੋਈ ਹਾਨੀ ਨਹੀਂ ਹੁੰਦੀ । ਤੈਸੇ ਗਿਆਨੀ ਦਾ ਸਰੂਪ ਆਕਾਸ਼ ਵਤ ਵਿਆਪਕ ਹੈ, ਦੇਹ ਸਰੂਪ ਨਹੀਂ, ਹੱਤਕ ਕਰਨ ਵਾਲੇ ! ਗਿਆਨੀ ਨੂੰ ਦੇਹ ਸਮਝ ਕੇ ਹਾਨੀ ਕਰ ਰਹੇ ਹੁੰਦੇ ਹਨ । ਗੁਰੂ ਜੀ ਗਿਆਨੀ ਦੀ ਅਵਸਥਾ ਬਾਰੇ ਫੁਰਮਾਉਂਦੇ ਹਨ—ਬ੍ਰਹਮ ਗਿਆਨੀ ਸਦਾ ਨਿਰਲੇਪ, ਜੈਸੇ, 'ਜਲ ਮਹਿ ਕਮਲ ਅਲੇਪ' ਸੁਖਮਨੀ ਸਲੋਕ ਅਠਵਾਂ ਸਾਰਾ ਹੀ ਸਮਝ ਲੈਣਾ । ਸਾਰਾ ਲਿਖਾਂ ਤਾਂ ਪੁਸਤਕ ਬੋਝਲ ਹੁੰਦੀ ਹੈ । ਪਾਠਕ ਖੁਦ ਪੜ੍ਹ ਕੇ ਸਮਝ ਲੈਣ । ਹੋਰ ਸੁਣੋ, ਜੋ ਗਿਆਨੀ ਖੁਦ ਕਹਿੰਦਾ ਹੈ—

ਸਾਚ ਨਾਮ ਮੇਰਾ ਮਨ ਲਾਗਾ, ਲੋਗਨ ਸਿਉ ਮੇਰਾ ਠਾਠਾ ਬਾਗਾ ।।
ਬਾਹਰ ਸੂਤ ਸਗਲ ਸਿਉ ਮਉਲਾ,
ਅਲਿਪਤ ਰਹਉ ਜੈਸੇ ਜਲ ਮਹਿ ਕਉਲਾ ।।
ਮੁਖ ਕੀ ਬਾਤ ਸਗਲ ਸਿਉ ਕਰਤਾ, ਜੀਅ ਸੰਗ ਪ੍ਰਭ ਅਪਨਾ ਧਰਤਾ ।।
ਦੀਸ ਆਵਤ ਹੈ ਬਹੁਤ ਭੀ ਹਾਲਾ,
ਸਗਲ ਚਰਨ ਕੀ ਇਹੁ ਮਨ ਰਾਲਾ ।।
ਬਾਹਰਹੁ ਹਉਮੈ ਕਹੈ ਕਹਾਏ, ਅੰਦਰਹੁ ਮੁਕਤ ਲੇਪ ਕਦੇ ਨ ਲਾਏ ।।
(ਆਦਿ ਗ੍ਰੰਥ, ਪੰਨਾ ੩੮੪)

ਏਸ ਅਵਸਥਾ ਵਾਲੇ ਗਿਆਨੀ ਕੋ ਗੁਰੂ ਜੀ ਨੇ ਫੁਰਮਾਇਆ ਹੈ, ਸਿਧ ਗੋਸਟਿ ਮੇਂ—

ਚਉਥੈ ਸੁੰਨੈ ਜੋ ਨਰ ਜਾਨੈ ਤਾਕਉ ਪਾਪ ਨ ਪੁੰਨੰ ।।

ਦਸਮੇਸ਼ ਪਿਤਾ ਜੀ ਇਸ ਆਤਮ ਗਿਆਨੀ ਬਾਬਤ ਫੁਰਮਾਉਂਦੇ ਹਨ—

ਤਥਾ : ਹਨੇ ਕੋਟ ਬਿਪ੍ਰੰ ਨਹੀ ਪਾਪ ਤਾਕਉ, ਕਰੈ ਜਗ ਕੋਟੰ ਲਹੀ ਪੁੰਨ ਤਾਕਉ ।।

ਕਿਉਂਕਿ ਇਥੇ ਜਗ ਸੁਪਨਾ ਹੈ । ਸੁਪਨੇ ਦਾ ਪਾਪ ਮਿਥਿਆ ਹੈ । ਇਥੇ ਮਨ ਰੂਪੀ ਦਾਣਾ ਭੁਜ ਗਿਆ ਹੈ । ਭੁੱਜਾ ਦਾਣਾ ਗਿੱਲੇ ਥਾਂ ਦੱਬਿਆ ਵੀ ਨਹੀਂ ਉਗਦਾ । ਏਥੇ ਚਿਤ ਅਚਿਤ ਹੈ । ਜਿਵੇਂ ਲੋਹਾ ਪਾਰਸ ਨੂੰ ਛੂਹ ਕੇ ਸੋਨਾ ਹੋਇਆ ਫਿਰ ਲੋਹਾ ਨਹੀਂ ਹੁੰਦਾ ।

ਹੁਣ ਏਥੇ ਆਤਮਾਂ ਨਿਰਣੇ ਦੀ ਪ੍ਰੋੜਤਾ ਵਾਸਤੇ ਇਕ ਭਜਨ ਲਿਖਦਾ ਹਾਂ—

ਯਥਾ : ਜਰਾ ਜੀਵ ਤੋ ਵਿਚਾਰੋ ਮਨਮੈ, ਤੇਰੀ ਆਤਮਾ ਕਾ ਕੈਸਾ [੧]ਸਵਰੂਪ ਹੈ ।
ਏਹ ਦੇਹ ਨਹੀ ਤੇਰੀ ਆਤਮਾ, ਤੂੰ ਤੋ [੨]ਸਤਿ ਚਿਤ ਅਨੰਦ ਰੂਪ ਹੈਂ ।
ਤੀਨ ਸਰੀਰੋਂ ਕਾ ਦ੍ਰਿਸ਼ਟਾ[੩] ਤੂੰ ਹੈਂ, ਤੀਨ ਸਰੀਰੋਂ ਸੇ ਹੈਂ ਨਿਆਰਾ[੪] ।
[੫]ਘੱਟ [੬]ਪਟ ਕਾ ਦ੍ਰਿਸ਼ਟਾ ਜੈਸੇ, ਘੱਟ ਪੱਟ ਸੇ ਰਹੈ ਸਦਾ ਨਿਆਰਾ ।

ਤੂੰ ਤੋ ਸਾਕਸ਼ੀ[7] ਬ੍ਰਹਮ ਸਵਰੂਪ[8] ਹੈਂ,
ਤੇਰੀ [9]ਕਾਇਆ ਤੋ ਕਲਪਤ ਰੂਪ ਹੈ ।
ਏਹ ਦੇਹ ਨਹੀਂ ਤੇਰੀ ਆਤਮਾ, ਤੂੰ ਤੋ ਸਤਿ ਚਿਤ ਅਨੰਦ ਰੂਪ ਹੈਂ ।

ਘਟ[11] ਕੀ ਉਪਾਧੀ[12] ਸੇ ਮਹਾ ਕਾਸ ਭੀ
ਘਟਾ ਕਾਸ[13] ਹੈ ਕਹਿਲਾਤਾ ।
ਅੰਤਸ਼ਕਰਣ ਉਪਾਧੀ ਦ੍ਰਿਸ਼ਟੀ ਸੇ, ਬ੍ਰਹਮ ਹੀ ਜੀਵ ਹੈ ਬਨ ਜਾਤਾ ।
ਤਜ ਉਪਾਧੀ ਤੋ ਬ੍ਰਹਮ ਸਵਰੂਪ ਹੈਂ,
ਜੈਸੇ ਬਿੰਦੂ[14] ਭੀ ਤੋ ਸਿੰਧੂ[15] ਕਾ ਹੀ ਰੂਪ ਹੈ ।
ਏਹ ਦੇਹ ਨਹੀਂ ਤੇਰੀ ਆਤਮਾ, ਤੂੰ ਤੋ ਸਤਿ ਚਿਤ ਅਨੰਦ ਰੂਪ ਹੈਂ ।

ਅਸਤੀ[16] ਭਾਂਤੀ[17] ਪ੍ਰਿਅ[18] ਨਾਮ ਰੂਪ ਏਹ,
ਪਾਂਚ ਅਸੰ[19] ਜਗ ਮੇਂ ਰਹਿਤੇ ।
ਤੀਨ ਤੋ ਇਸ ਕੇ ਪਰਮਾਰਥ ਦੋ ਅੰਸ ਜਗ ਕੇ ਹੈ ' ਕਹਿਤੇ ।
ਤੂੰ ਤੋ ਅਸਤੀ ਭਾਂਤੀ ਪਿਰਿਆ ਰੂਪ ਹੈ,
ਨਾਮ ਰੂਪ ਇਹ ਜਗਤ ਸਵਰੂਪ ਹੈ ।
ਏਹ ਦੇਹ ਨਹੀਂ ਤੇਰੀ ਆਤਮਾ, ਤੂੰ ਤੋ ਸਤਿ ਚਿਤ ਅਨੰਦ ਰੂਪ ਹੈਂ ।

ਰਾਜੇ ਕਾ ਲੜਕਾ ਸੁਪਨੇ ਮੇਂ ਜੈਸੇ, ਅਪਨੇ ਕੋ ਨਿਰਧਨ ਮਾਨੈ ਰੇ ।
ਤੂੰ ਤੋ ਜਗ ਵਿਚ ਭੂਪੋਂ ਕਾ ਭੂਪ ਹੈਂ, ਅਗਿਆਨ ਸੇ ਪੜਾ ਭਵਕੂਪ ਹੈਂ ।
ਏਹ ਦੇਹ ਨਹੀਂ ਤੇਰੀ ਆਤਮਾ, ਤੂੰ ਤੋ ਸਤਿ ਚਿਤ ਅਨੰਦ ਰੂਪ ਹੈਂ ।

ਇਸ ਭਜਨ ਦਾ ਅਰਥ ਗਿਆਨ ਕਾਂਡ ਮੇਂ ਆਪਣੇ ਆਪ ਹੀ ਹੋ ਜਾਣਾ ਹੈ ।

ਗਿਆਨੀ ਦਾ ਅੰਤ ਸਮਾਂ ਕਿਤੇ ਵੀ ਚੰਗੇ ਮਾੜੇ ਸਥਾਨ ਹੋਵੇ, ਕੋਈ ਵੀ ਫਰਕ ਨਹੀਂ ਆਉਂਦਾ ਕਿਉਂਕਿ ਗਿਆਨੀ ਕਾ ਮਨ ਜਿਉਂਦਾ ਹੀ ਮੁਕਤ ਹੋ ਚੁਕਾ ਸੀ । ਜਦੋਂ ਸਮਾਧੀ ਮੇਂ ਮਨ ਦਾ ਸੰਪਰਕ ! ਸਾਖੀ ਆਤਮਾਂ ਸੇ ਹੋਇਆ ਸੀ ਤਦੋਂ ਹੀ ਮੁਕਤ ਹੋ ਗਿਆ ਸੀ । ਰਵਿਦਾਸ ਜੀ ਦਾ ਕਥਨ ਹੈ—

ਪਾਰਸ ਮਾਨੋ ਤਾਬੋ ਛੋਹੇ ਕਨਕ ਹੋਤ ਨਹੀ ਬਾਰ
ਵਿਸ੍ਰ ਕਾ ਕਰਤਾ ਤੂਹੀ ਜਗ ਮੈ ਅਪਨੇ ਕੋ ਦੁਖੀਆ ਜਾਨੇ ਰੇ ।।

---

੧. ਅਸਲੀਅਤ ੨. ਸਚ=ਸਦਾ ਰਹਿਣ ਵਾਲਾ ਪ੍ਰਕਾਸ਼ ਸਰੂਪ, ਅਨੰਦ ਸਰੂਪ ੩. ਦੇਖਣ ਵਾਲਾ ੪. ਵੱਖਰਾ ੫. ਘੜਾ ੬. ਕੌਂਪੜਾ ੭. ਸਾਖੀ ਆਤਮਾਂ ੮. ਰੂਪ ੯. ਦੇਹ ੧੦. ਮਿਥਿਆ=ਝੂਠੀ ੧੧. ਘੜਾ ੧੨. ਆਕਾਰ ੧੩. ਘੜੇ ਮੇਂ ਜੋ ਆਕਾਸ਼ ਹੈ ੧੪. ਪਾਣੀ ਬੂੰਦ ੧੫. ਸਮੁੰਦਰ ੧੬. ਸਤਿ ੧੭. ਚੇਤਨ ੧੮. ਆਨੰਦ ੧੯. ਭਾਗ = ਹਿਸੇ ।

ਸੁਆਮੀ ਹਰਦੇਵ ਸਿੰਘ ਜੀ ਕਹਿੰਦੇ ਹਨ ਕਿ—

ਤਟ ਤੀਰਥ ਮਾਹਿ ਤਜੇ ਤਨ ਕੋ ਉਤ ਉਖਰ ਦੇਸ ਵਿਖੇ ਤਨ ਡਾਰੇ ॥
ਦਿਜ ਮੰਦ੍ਰ ਮੇ ਤਨ ਤਿਆਗ ਕਰੇ ਇਕੇ ਜਾਇ ਮਰੇ ਓਹ ਨੀਚ ਦੁਆਰੇ ॥
ਹਰਿ ਧਿਆਨ ਧਰੇ ਤਨ ਤਿਆਗ ਕਰੇ
ਇਕੇ ਹਾਇ ਹਾਇ ਕਰੇ ਦਿਰਘ ਤੇ ਜਲ ਡਾਰੇ ॥
ਤਨ ਡਾਰਤ ਹੀ ਸੁਖ ਸਿੰਧ ਭਇਓ ਨਹੀ ਔਰ ਤਨੁ ਹਿਤ ਲੋਕ ਪਧਾਰੇ ॥

ਗੁਰੂ ਜੀ ਦਾ ਫੁਰਮਾਨ ਹੈ—

ਗੁਰਮੁਖਿ ਹਸੈ ਗੁਰਮੁਖਿ ਰੋਵੈ ਜਿ ਗੁਰਮੁਖਿ ਕਰੈ ਸਾਈ ਭਗਤ ਹੋਵੈ ॥
(ਆਦਿ ਗ੍ਰੰਥ, ਪੰਨਾ ੧੪੨੨)

ਇਹ ਗੁਰੂ ਜੀ ਦਾ ਬਾਣੀ ਮੇਂ ਰਹੱਸ ਭਾਵ ਹੈ ।

ਤਾਂ ਤੇ ਗੁਰੂ ਜੀ ਕਹਿੰਦੇ ਹਨ ਕਿ ਜਿਸ ਨੇ ਇਸ ਤਤ ਨੂੰ ਜਾਣ ਲਿਆ ਹੈ, ਕਿ ਮੇਰਾ (ਆਤਮਾ) ਆਪਣਾ ਆਪ ਹੀ ਵਾਸਦੇਵ ਹੈ, ਸੋ ਮਾਇਆ ਤੋਂ ਰਹਿਤ ਸ਼ੁੱਧ ਦੇਵ ਹੈ । ਗੁਰੂ ਜੀ ਕਹਿੰਦੇ ਹਨ ਕਿ ਮੈਂ ਉਸ ਦਾ ਦਾਸ ਹਾਂ । ਗੁਰੂ ਜੀ ਨੇ ਇਹ ਸਾਨੂੰ ਪੂਰਨਾ ਪਾ ਕੇ ਦਿੱਤਾ ਹੈ ਕਿ ਐਸਾ ਕਿਹਾ ਕਰੋ ।

ਇਸ ਪ੍ਰਥਾਇ ਕਿ ਆਤਮਾਂ ਬ੍ਰਹਮ ਸਰੂਪ ਹੈ, ਇਕ ਸੰਖੇਪ ਮਾਤਰ ਸਾਖੀ ਕਹਿੰਦਾ ਹਾਂ (ਸ੍ਰੀ ਯੋਗ ਵਿਸ਼ਿਸ਼ਟ ਗ੍ਰੰਥ, ਜਿਸ ਕੋ ਮਹਾਂ ਰਾਮਾਇਣ ਵੀ ਕਿਹਾ ਜਾਂਦਾ ਹੈ, ਜਿਸ ਕੇ ਨਿਰਬਾਣ ਪ੍ਰਕਰਣ ਪੂਰਬਾ ੬, ਸਰਗ ੨੭, ਸਲੋਕ ੧੧੭ ਮੇਂ ਲਿਖਿਆ ਹੈ)

ਏਕ ਸਮੇਂ ਵਸ਼ਿਸ਼ਟ ਮੁਨੀ ਜੀ ਕੇ ਪੂਛਨੇ ਪਰ ਮਹਾਂ ਦੇਵ ਜੀ (ਉਤਮ ਦੇਵ ਪੂਜਨ) ਕਹਿਨੇ ਲਗੇ ਕਿ ਬ੍ਰਹਮ ਬੇਤਾਉਂ ਮੇਂ ਸ੍ਰੇਸ਼ਟ ਵਸ਼ਿਸ਼ਟ ਜੀ ! ਮੈਂ ਆਪ ਕੋ ਸਰਬ ਸੇ ਉਤਮ ਦੇਵ ਕਾ ਅਰਚਨ ਪੂਜਨ ਕਹਿੰਦਾ ਹਾਂ, ਜਿਸ ਕੇ ਏਕ ਬਾਰ ਹੀ ਅਰਚਨ ਪੂਜਨ ਕਰਨੇ ਸੇ ਕਲਿਆਣ ਹੋ ਜਾਏ । ਪਹਿਲਾਂ ਏਹ ਕਹੋ ਕਿ ਅੱਜ ਤਕ ਆਪ ਨੇ ਕਿਸ ਕੋ ਉਤਮ ਦੇਵ ਮੰਨਿਆ ਹੈ ? ਤਬ ਵਸ਼ਿਸ਼ਟ ਜੀ ਸਭ ਕੁਝ ਜਾਣਦੇ ਹੋਏ ਵੀ ਸਾਡੇ ਭਲੇ ਲਈ ਸਾਖੀ ਬਨਾਉਣ ਵਾਸਤੇ ਭੋਲੇ ਭਾਵ ਸੇ ਕਹਿਣ ਲਗੇ—

ਕਮਲ ਨੈਨ, ਤ੍ਰਿਨੇਤ੍ਰ, ਸੂਰਜ, ਦੇਵੀ, ਗਨੇਸ਼, ਯੇ ਹੀ ਉਤਮ ਦੇਵ ਹੈ ।

ਤਬ ਮਹਾਂ ਦੇਉ ਬੋਲੇ ਕਿ ਇਨ ਮੇਂ ਦੇਵ ਪਦ ਕਹਾਂ ਹੈ ? ਯਹ ਤੋ ਆਕਾਰ ਹੈਂ । ਆਕਾਰ ਦਾ ਅਰਥ ਤੋ ਪ੍ਰਛਿੰਨ ਹੈ, ਇਨ ਸਭ ਕੋ ਪ੍ਰੇਰਨੇ ਵਾਲਾ, ਜੋ ਪ੍ਰਕਾਸ਼ ਕਰਨੇ ਵਾਲਾ ਇਨ ਮੇਂ ਪੂਰਨ ਆਦਿ ਅੰਤ ਸੇ ਰਹਿਤ ਆਤਮ ਦੇਵ ਹੀ ਪੂਜਨੇ ਯੋਗ ਹੈ । ਉਸ ਬਿਨਾਂ ਕੋਈ ਦੇਵ ਪੂਜਨੇ ਯੋਗ ਨਹੀਂ ਹੈ । ਪੁੰਤ੍ਰ ਅਕ੍ਰਿਤੰ । ਆਦਿ ਅੰਤ ਰਹਿਤ ਆਤਮ ਦੇਵ ਹੀ ਪੂਜਣੇ ਲਾਇਕ ਹੈ। ਇਨ ਆਕਾਰੋਂ ਕੀ ਪੂਜਾ ਕਰਨੀ ਬਿਅਰਥ ਹੈ । ਇਹ ਤੋ ਜੜ ਪੂਜਾ ਹੈ । ਕਿੰਤੂ ਜੋ ਅਗਿਆਨੀ ਪੁਰਸ਼ ਪਰਮ ਤਤਵ ਕੇ ਜਾਨਣੇ ਕੇ ਅਧਿਕਾਰੀ ਨਹੀਂ ਹੈਂ, ਉਨ ਕੇ ਲਈ ਤਾਂ ਸਫਲ ਵੀ ਹੈ

ਕਿਉਂਕਿ ਜੋ ਚਾਰ ਕੋਸ ਨਹੀਂ ਚੱਲ ਸਕਦਾ, ਉਸ ਕੇ ਲੀਏ ਇਕ ਕੋਸ ਚੱਲਣਾ ਵੀ ਸਫਲ ਹੈ। ਪ੍ਰੰਤੂ ਜੋ ਮਲ ਵਿਸ਼ੇਪ ਸੇ ਰਹਿਤ ਸ਼ੁੱਧ ਹਿਰਦੇ ਵਾਲੇ ਚਾਰ ਸਾਧਨ ਸੰਪੰਨ ਜਗਿਆਸੂ ਹਨ, ਉਨ ਕੇ ਲੀਏ ਇਨ ਆਕਾਰੋਂ ਕੀ ਪੂਜਾ ਬਿਅਰਥ ਹੈ । ਜੈਸੇ ਖੁਸ਼ਬੂਦਾਰ ਫੂਲਾਂ ਕੋ ਛੋਡ ਕਰ ਕੰਡਿਆਂ ਵਾਲੇ ਬਨ ਕਾ ਸੇਵਨ ਕਰਨਾ ਬਿਅਰਥ ਹੈ ।

ਦਸਮ ਗ੍ਰੰਥ ਮੇਂ ਦਸਮੇਸ਼ ਵਾਕ ਹੈ—

ਕੋਊ ਦਿਜੇਸ ਕੋ ਮਾਨਤ ਹੈ, ਅਰਕੋਊ ਮਹੇਸ ਕਉ ਏਸ ਬਤੈ ਹੈ ।।
ਕੋਊ ਕਹੈ ਬਿਸਨੋ ਬਿਸ੍ਨਾ ਨਾਇਕ ਇਕ ਜਾਹਿ ਭਜੈ ਅਘ ਓਘ ਕਟੈ ਹੈ ।।
ਬਾਰ ਹਜਾਰ ਬਿਚਾਰ ਅਰੇ ਜੜ, ਅੰਤ ਕੀ ਬਾਰ ਸਭੈ ਤਜ ਜੈ ਹੈਂ ।।
ਤਾਹੀ ਕੋ ਧਿਆਨ ਪ੍ਰਮਾਨ ਹੀਯੈ, ਜੋਊ ਥੇ, ਅਬ ਹੈਂ ਔਰ ਆਗੈ ਹੂੰ ਹੁਐ ਹੈ।।

**ਵਸ਼ਿਸ਼ਟੋ ਵਾਚ**—ਫਿਰ ਪਰਮ ਤਤਵ ਆਤਮਾਂ ਕਾ ਅਰਚਨ ਪੂਜਨ ਕਿਸ ਸਾਮੱਗਰੀ ਸੇ ਕੀਤਾ ਜਾਏ ?

**ਮਹਾਂ ਦੇਊ ਉੱਤਰ**—ਬਿਰਤੀ ਗਿਆਨ ਔਰ ਬਿਰਤੀ ਗਿਆਨ ਮੇਂ ਇਕਾਗਰਤਾ ਔਰ ਸਰਬਤਰ ਸਮਦਰਸ਼ੀ ਹੋਣਾ, ਇਨ ਤੀਨ ਫੂਲੋਂ ਸੇ ਕਲਿਆਣ ਸਰੂਪ ਚੇਤਨ ਆਤਮਾਂ ਹੀ ਜਗਿਆਸੂ ਕੇ ਲੀਏ ਪੂਜਨੇ ਯੋਗ ਹੈ । ਸਭ ਸੇ ਉਤਮ ਇਹੋ ਦੇਵ ਪੂਜਨ ਹੈ ।

ਜੋ ਗਿਆਨ ਸਰੂਪ ਆਤਮ ਦੇਵ ਕਾ ਪੂਜਨ, ਯਾਨੇ ਚਿੰਤਨ ਛੋਡਿ ਕਰ ਬਿਸ਼ਨੂੰ ਆਦਿਕ ਮੇਂ ਪ੍ਰੀਤੀ ਕਰਤੇ ਹੈਂ, ਸੋ ਚਿਰੰਕਾਲ ਦੁਖ ਪਾਤੇ ਹੈਂ । ਇਸ ਆਤਮ ਦੇਵ ਕਾ ਚਿੰਤਨ ਕਰਤੇ ਕਰਤੇ ਬਿਰਤੀ ਕਾ ਆਤਮ ਦੇਵ ਸੇ ਸਪਰਸ਼ ਹੋ ਜਾਨੇ ਪਰ ਇਕ ਛਿੰਨ ਮੇਂ ਕਲਿਆਣ ਹੋਵੇ ਹੈ । ਜੈਸੇ ਭਗਤ ਰਵਿਦਾਸ ਜੀ ਲਿਖਦੇ ਹੰਨ—

ਰਵਿ ਪ੍ਰਗਾਸ ਰਜਨੀ ਜਥਾ ਗਤਿ, ਜਾਨਤ ਸਭ ਸੰਸਾਰ ।।
ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ।।
ਪਰਮ ਪਰਸ ਗੁਰ ਭੇਟੀਐ ਪੂਰਬ ਲਿਖਤ ਲਿਲਾਟ ।।
ਉਨਮਨ, ਮਨ ਮਨਹੀ ਮਿਲੇ ਛੁਟਕਤ ਬਜਰ ਕਪਾਟ ।।
ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ।।
ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬੇਚਾਰ ।।
ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ।।
ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ।।

(ਆਦਿ ਗ੍ਰੰਥ, ਪੰਨਾ ੩੪੬)

**ਅਰਥ**—ਜੈਸੇ ਰਵਿਦਾਸ ਭਗਤ ਜੀ ਫੁਰਮਾਉਂਦੇ ਹਨ, ਕਿ ਜੈਸੇ ਸੂਰਜ ਕੇ ਪ੍ਰਕਾਸ਼ਤੇ ਹੀ ਰਾਤ ਦੀ ਗਤੀ ਹੋ ਜਾਂਦੀ ਹੈ, ਇਸ ਗੱਲ ਨੂੰ ਸਭ ਕੋਈ ਜਾਣਦਾ ਹੈ । ਪਾਰਸ ਕੇ ਸਾਥ ਤਾਂਮਾ ਛੂਹ ਕੇ ਹੀ ਸੋਨਾ ਹੋ ਜਾਂਦਾ ਹੈ । ਪਰਮ ਪਾਰਸ ਰੂਪੀ ਗੁਰੂ ਨੂੰ ਮਿਲੀਏ, ਪੂਰਬਲੇ ਮੱਥੇ

ਦੇ ਲੇਖ ਦੇ ਫਲ ਸਰੂਪ, ਤਾਂ ਫਿਰ ਗੁਰੂ ਕ੍ਰਿਪਾ ਸੇ (ਉਨਮਨ) ਅਫੁਰ ਸਮਾਧੀ ਮੇਂ ਮਨ (ਮਨ ਹੀ) ਸਾਖੀ ਸਰੂਪ ਮੈ ਲਯ ਹੁੰਦੇ ਹੀ ਛੁਟਕਤ (ਬਜਰ ਕਪਾਟ) ਭਾਵ ਅਗਿਆਨ ਭਰਮ ਦੇ ਕਠਿਨ ਪਰਦੇ (ਛੁਟ ਗਏ) ਖੁਲ੍ਹ ਗਏ । ਕਿਵੇਂ ਤੇ ਕਿਸ ਉਪਾਅ ਸੇ ਪਰਦੇ ਛੁਟੇ ?

ਉੱਤਰ—ਜਦ ਗੁਰ ਕ੍ਰਿਪਾ ਸੇ ਪ੍ਰੇਮਾ ਭਗਤੀ ਦੀ ਜੁਗਤ ਸੇ ਬੁਧੀ ਸਤਿ ਸਰੂਪ ਦੀ ਅਭਿਆਸਣ ਕਰੀ ਭਰਮ ਵਿਕਾਰ-ਬੰਧਨ ਕੱਟਣ ਵਾਸਤੇ ! ਸੋਈ (ਮਤਿ) ਮਨ ਵੱਸ ਹੋਇਆ ਆਤਮ ਰਸ ਮੇਂ ਜਦ ਮਿਲ ਗਿਆ, ਤਾਂ ਸਰਗੁਣ ਜੀਵ ਅਤੇ ਨਿਰਗੁਣ, ਆਤਮਾਂ ਇਕੋ ਸਮਝ ਲਏ । ਪਹਿਲੋ ਕਰਮ ਕਾਂਡ ਦੇ ਕਠਿਨ ਜਤਨ ਕੀਤੇ ਵੀ ! ਭਰਮ ਦੀ ਫਾਸੀ ਨਾ ਟਲੀ, ਕਿਉਂਕਿ ਪ੍ਰੇਮਾ ਭਗਤੀ ਨਾ ਉਪਜੀ ਤੇ ਰਵਿਦਾਸ ਦੇ ਮਨ ਦੀ ਉਦਾਸੀ ਨਾ ਟਲੀ । ਜੋਗ ਵਸ਼ਿਸ਼ਟ ਮੇਂ ਬਾਲਮੀਕ ਜੀ ਲਿਖਦੇ ਹਨ ਕਿ ਬ੍ਰਹਮ ਚਿੰਤਨ ਕਰਦੇ ਕਰਦੇ ਜਿਸਕਾ ਮਨ ਇਕ ਪਲ ਵੀ ਇਕਾਗਰ ਹੋ ਗਿਆ, ਉਸ ਨੇ ਸਭ ਕੁਝ ਪਾ ਲਿਆ ।

ਤਾਂ ਤੇ ਪਾਠਕ ਜਨੋ ! ਗੁਰਬਾਣੀ ਮੇਂ ਜੋ ਵੀ ਵਾਕ ਇਕ ਛਿੰਨ ਮੇਂ ਮੁਕਤ ਹੋਣ ਦੇ ਲਿਖੇ ਹਨ ਸੋ (ਆਤਮ ਚਿੰਤਨ) ਅੰਦਰਮੁਖੀ ਬਿਰਤੀ ਨਿਧਿਆਸਣ ਦੇ ਅਭਿਆਸ ਮੇਂ ਜਦੋਂ ਬਿਰਤੀ ਆਪਣੇ ਕਾਰਣ ਸਰੂਪ ਆਤਮਾਂ ਕੋ ਸਪਰਸ਼ ਕਰਦੀ ਹੈ, ਤਾਂ ਸਪਰਸ਼ ਹੁੰਦਿਆਂ ਹੀ ਜੀਵਨ ਮੁਕਤੀ ਹੋ ਜਾਂਦੀ ਹੈ । ਦਸਮ ਗ੍ਰੰਥ ਮੇਂ ਗੁਰੂ ਵਾਕ ਹੈ—

ਇਕ ਚਿਤ ਜਿਹ ਇਕ ਛਿਨ ਧਿਆਇਓ,
ਕਾਲ ਫਾਸ ਕੇ ਬੀਚ ਨ ਆਇਓ ॥

**ਤਥਾ :** ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ
ਨਿਮਖ ਸਿਮਰਤ ਜਿਤੁ ਛੂਟੈ ॥ (ਆਦਿ ਗ੍ਰੰਥ, ਪੰਨਾ ੭੪੭)

ਸ਼ੰਕਾ—ਨਿਰਬਾਣ ਕੀਰਤਨ ਕਾ ਕੀ ਸਰੂਪ ਹੈ ?

ਉੱਤਰ—ਨਿਰਬਾਣ ਕੀਰਤਨ ਦੀ ਉਹ ਅਵਸਥਾ ਹੈ, ਜਿਸ ਤੇ ਗੁਰ ਫੁਰਮਾਣ ਹੈ—

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾਂ ਕਰਣਾ ॥
ਜੀਭੈ ਬਾਝੌ ਬੋਲਣਾ ਇਉ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥

(ਆਦਿ ਗ੍ਰੰਥ, ਪੰਨਾ ੧੩੯)

ਕਬੀਰ ਜੀ ਦਾ ਕਥਨ ਹੈ ਨਿਰਬਾਣ ਕੀਰਤਨ ਪਰ, ਸੰਖੇਪ ਸੇ ਆਪ ਇਹ ਸਾਰਾ ਸ਼ਬਦ ਪੜ੍ਹ ਲੈਣਾ ।

**ਤਥਾ :** ਵਰਤ ਨ ਰਹਉ ਨ ਮਹਰਮਦਾਨਾ ॥
ਤਿਸੁ ਸੇਵੀ ਜੋ ਰਖੈ ਨਿਦਾਨਾ ॥

ਪੂਜਾ ਕਰਉ ਨ ਨਮਾਜ ਗੁਜਾਰਉ ॥
ਏਕ ਨਿਰੰਕਾਰ ਲੈ ਰਿਦੈ ਨਮਸਕਾਰਉ ॥ (ਆਦਿ ਗ੍ਰੰਥ, ਪੰਨਾ ੧੧੩੬)

ਤਕਾ : ਹਿਰਦੈ ਜਪਨੀ ਜਪਉ ਗੁਣ ਤਾਸਾ ॥ (ਆਦਿ ਗ੍ਰੰਥ, ਪੰਨਾ ੮੪੧)

ਤਥਾ : ਹਿਆਇ ਕਮਾਇ ਧਿਆਇਆ ਪਾਇਆ ਸਾਧ ਸਰਨਾ ॥
(ਆਦਿ ਗ੍ਰੰਥ, ਪੰਨਾ ੧੧੨੦)

ਤਥਾ : ਬਿਨ ਜਿਹਵਾ ਜੋ ਜਪੈ ਹਿਆਉ ॥
ਕੋਈ ਜਾਣੈ ਕੈਸਾ ਨਾਉ ॥ (ਆਦਿ ਗ੍ਰੰਥ, ਪੰਨਾ ੧੪੫੬)

ਏਸ ਅਵਸਥਾ ਮੇਂ ਜਪਨੀ ਜਾਂ ਜਪੋ ਦਾ ਅਰਥ ! ਅਨੁਭਵ ਕਰਨਾ ਹੈ । ਜਪੋ ਦਾ ਭਾਵ ਜਾਣੋ ਜਾਂ ਜਾਨਣਾ ਹੈ । ਇਸ ਅਭਿਆਸ ਨੂੰ ਨਿਧਿਆਸਣ ਕਿਹਾ ਜਾਂਦਾ ਹੈ, ਇਹ ਪਸਪਾ ਅਵਸਥਾ ਵਲ ਇਸ਼ਾਰੇ ਹਨ । ਇਹ ਅਨੁਭਵ ਸੇ ਅਨੁਭਵ ਕੋ ਅਨੁਭਵ ਕਰਨਾ ਹੈ । ਭਾਵ ਬਿਰਤੀ ਚੇਤਨ ਸੇ ਆਤਮਾਂ ਕੋ ਮਹਿਸੂਸ ਕਰਨਾ ਹੈ । ਇਸ ਤੇ ਵੀ ਅਭਿਆਸ ਕਰਤੇ ਕਰਤੇ ਜਿਉਂ ਜਿਉਂ ਮਨ ਸ਼ਾਂਤ ਹੁੰਦਾ ਜਾਵੇਗਾ, ਬਿਰਤੀ ਨੂੰ ਵਿਕਲਪ ਕਿਹਾ ਜਾਂਦਾ ਹੈ ਜਦ ਬਿਰਤੀ ਜਿਸ ਵਿਚੋਂ ਫੁਰਦੀ ਹੈ, ਉਸੇ ਮੇਂ ਲੀਨ ਹੋ ਗਈ ਤਾਂ ਉਸ ਅਵਸਥਾ ਕੋ ਨਿਰ ਵਿਕਲਪ ਸਮਾਧੀ ਕਿਹਾ ਜਾਂਦਾ ਹੈ ।

ਯਥਾ : ਬਿਰਤੀ ਸਰੂਪ ਵਿਖੇ ਥਿਰ ਭਈ, ਮੂਲਾ ਵਿਦਿਯਾ ਖਯ ਹੁਇ ਗਈ ।
ਤਨ ਅਭਿਮਾਨ ਕਹਾ ਪੁਨ ਰਹੈ, ਅਪਨ ਸਰੂਪ ਯਥਾਰਥ ਲਹੈ ।
ਉਰ ਸਿੰਮ੍ਰਨ ਆਤਮ ਵਿਗਿਆਨ, ਗਿਆਨ ਵਿਗਿਆਨ ਪ੍ਰਕਾਸ਼ ਮਹਾਨ ।
(ਗੁਰ ਪ੍ਰਤਾਪ ਸੂਰਜ)

ਹੇ ਜਗਿਆਸੂ ! ਇਹ ਹੈ ਨਿਰਬਾਣ ਕੀਰਤਨ, ਜੋ ਸਾਜ ਵਜਾ ਕੇ ਉਚੀ ਬੋਲ ਕੇ ਕੀਰਤਨ ਕਰੀਏ, ਓਹ ਵੀ ਕੀਰਤਨ ਤਾਂ ਹੈ, ਪਰ ਨਿਰਬਾਣ ਕੀਰਤਨ ਓਹੋ ਹੈ ਜੋ ਮਨ ਬਾਣੀ ਤੋਂ ਬਿਨਾਂ ਮਨ ਦੇ ਕਾਰਨ ਮੇਂ ਮਨ ਦੀ ਲਯਤਾ ! ਪ੍ਰੰਤੂ ਇਹ ਮਨ ਦੀ ਲਯਤਾ ਮਨ ਦਾ (ਬਾਧ), ਖਾਤਮਾ ਨਹੀਂ, ਇਹ ਮਨ ਦਾ ਮਿਥਤ ਬਾਧ ਹੈ ਕਿਉਂਕਿ ਮਨ ਨੂੰ ਗਿਆਨ ਹੋਏ ਵੀ ਮਨ ਪ੍ਰਾਰਬਧ ਦੇ ਅਧੀਨ ਹੈ, ਪ੍ਰਾਰਬਧ ਅਮੇਟ ਕਰਮ ਹੈ, ਭੁਗਤ ਕੇ ਹੀ ਮਨ ਦਾ ਬਾਧ ਹੁੰਦਾ ਹੈ ।

ਦੋਹਿਰਾ ॥ ਮਾਯਾ ਕੀ ਦ੍ਵੈ ਸ਼ਕਤ ਹੈ, ਵਿਖੇਪਕ ਆਵਰਨ ॥
ਚੇਤਨ ਰੂਪ ਭੁਲਾਇ ਕੇ ਢਾਂਪਯੋ ਅੰਤਸ਼ਕਰਨ ॥ (ਅਧਿਆਤਮ ਪ੍ਰਕਾਸ਼)

ਮਾਯਾ ਦੀਆਂ ਦੋ ਸ਼ਕਤੀਆਂ ਹਨ—ਵਿਖੇਪਕ ਅਤੇ ਆਵਰਨ । ਗਿਆਨ ਹੋਏ ਆਵਰਨ ਸ਼ਕਤੀ ਦਾ ਬਾਧ ਹੁੰਦਾ ਹੈ ਤੇ ਵਿਛੇਪ ਸ਼ਕਤੀ ਦਾ ਮਿਥਤ ਬਾਧ ਹੁੰਦਾ ਹੈ । ਪ੍ਰਾਰਬਧ ਭੁਗਤੇ ਵਿਛੇਪ ਸ਼ਕਤੀ ਦਾ ਬਾਧ ਹੁੰਦਾ ਹੈ ।

ਬੇਣੀ ਭਗਤ ਜੀ ਦਾ ਕਥਨ ਹੈ ਪ੍ਰਭਾਤੀ ਰਾਗ ਮੇਂ ਆਦਿ ਗ੍ਰੰਥ ਦੇ ਪੰਨਾ ੧੩੫੧ ਉਪਰ । ਭਗਤ ਜੀ ਸਾਰੀ ਪਾਖੰਡ ਪਗਤੀ ਦਾ ਖੰਡਨ ਕਰਕੇ ਫੇਰ ਆਪਣੀ ਵਾਸਤਵ ਰਾਏ ਦੇਂਦੇ ਹਨ ਕਿ—

ਜਿਨਿ ਆਤਮ ਤਤੁ ਨ ਚੀਨਿਆ, ਸਭ ਫੋਕਟ ਧਰਮ ਅਬੀਨਿਆ ॥
ਕਹੁ ਬੇਣੀ ਗੁਰਮੁਖਿ ਧਿਆਵੈ, ਬਿਨੁ ਸਤਿਗੁਰ ਬਾਟ ਨ ਪਾਵੈ ॥

ਭਾਵ ਹੈ ਕਿ ਜਿਸ ਮਨੁੱਖ ਨੇ ਆਪਣਾ (ਅਸਲੀ ਸਰੂਪ) ਆਤਮਾਂ ਕੋ ਨਹੀਂ ਜਾਣਿਆ, ਉਸ ਦੇ ਬਾਕੀ ਕੀਤੇ ਕਰਮ ਧਰਮ ਵੀ (ਅਬੀਨਿਆ)ਨਿਸਫਲ ਆਸਾਰ ਹਨ ਜੈਸੇ ਜ਼ਿਮੀਂਦਾਰ ਸਰੋਂ ਤੋਰੀਆ ਗਾਹ ਕੇ ਉਸ ਗਾਹ ਵਿਚੋਂ ਪੱਲਰਤੇ ਦਾਣੇ ਰੋਲ ਕੇ ਵੱਖ ਵੱਖ ਨਹੀਂ ਕਰਦਾ, ਤਾ ਉਸਦੀ ਪਿਛਲੀ ਕੀਤੀ ਮਿਹਨਤ ਅਤੇ ਖਰਚਾ ਨਿਸਫਲ ਹੈ, ਪ੍ਰੰਤੂ ਆਤਮ (ਜਾਣਕਾਰੀ) ਗਿਆਨ ਦੀ ਸਤਿਗੁਰੂ ਬਿਨਾਂ ਪ੍ਰਾਪਤ ਨਹੀਂ ਹੋ ਸਕਦੀ, (ਬਾਟ) ਮਾਰਗ=ਰਸਤਾ ਨਹੀਂ ਪ੍ਰਾਪਤ ਹੁੰਦਾ । ਪਾਠਕ ਜਨੋ ! ਹੁਣ ਫੇਰ ਦਾਰਸਟਾਂਤ ਇਸ ਪੁਸਤਕ ਦੇ ਆਸ਼ੇ ਨੂੰ ਲੈ ਲਈਏ, ਹੁਣ ਗੁਰੂ ਜੀ ਮੱਧਮ ਅਧਿਕਾਰੀ ਕੋ ਮਹਾਂ ਵਾਕ ਦਾ ਅਰਥ ! ਭਾਗ ਤਿਆਗ ਲਕਸ਼ਨਾ ਸੇ ਕਰਕੇ ਗਿਆਨ ਕਰਾਉਂਦੇ ਹਨ, ਭਾਵੇਂ ਭਾਗ ਤਿਆਗ ਲਕਸ਼ਨਾਂ ਪਿਛੇ ਵੀ ਕਰ ਆਏ ਹਾਂ, ਪ੍ਰੰਤੂ ਸੰਖੇਪ ਮੇਂ ਫਿਰ ਕਰਦੇ ਹਾਂ । ਕਿਉਂਕਿ ਮਹਾਂ ਵਾਕ ਦਾ ਭਾਗ ਤਿਆਗ ਲਕਸ਼ਨਾ ਸੇ ਅਰਥ ਕੀਤੇ ਬਿਨਾਂ ਮੱਧਮ ਤੇ ਕਨਿਸ਼ਟ ਅਧਿਕਾਰੀ ਕੋ ਗਿਆਨ ਨਹੀਂ ਹੁੰਦਾ, ਇਹਨਾਂ ਦੀ ਬੁਧੀ ਮੇਂ ਬਿਪ੍ਰੀਤ ਭਾਵਨਾ ਅਤੇ ਅਸੰਭਾਵਨਾ ਹੋਣ ਕਰਕੇ ਇਨ੍ਹਾਂ ਨੂੰ ਗੁਰੂ ਤੇ ਭਰੋਸਾ ਨਹੀਂ ਹੁੰਦਾ, ਬਿਪ੍ਰੀਤ ਭਾਵਨਾ ਦਾ ਅਰਥ ਹੈ ਉਲਟੀ ਭਾਵਨਾ; ਅਸੰਭਾਵਨਾ ਦਾ ਅਰਥ ਹੈ ਕਿ ਐਸੇ ਹੋਣਾ ਅਸੰਭਵ ਹੈ, ਨਹੀਂ ਹੋ ਸਕਦਾ । ਮਤਲਬ ਹੈ ਜੋ ਗੁਰੂ ਕਹੈ ਉਸ ਦੇ ਉਲਟ ਗੱਲ ਜਚਣੀ । ਗੁਰੂ ਜੀ ਕਹਿੰਦੇ ਹਨ, ਹੇ ਸਿੱਖ, ਮਹਾਂ ਵਾਕ ਕੇ ਵਾਚ ਅਰਥ ਸੇ ਜੀਵ ਈਸ਼ਵਰ ਦੀ ਏਕਤਾ ਕਾ ਗਿਆਨ ਨਹੀਂ ਹੁੰਦਾ । ਭਾਗ ਤਿਆਗ ਲਕਸ਼ਨਾਂ ਸੇ ਹੀ ਗਿਆਨ ਹੁੰਦਾ ਹੈ । ਜੀਵ ਈਸ਼ਵਰ ਦੋਹਾਂ ਦੇ ਵਾਚ ! ਅਵਿਦਿਆ ਔਰ ਮਾਇਆ ਕਾ ਤਿਆਗ ਕਰਕੇ ਦੋਹਾਂ ਦੇ ਚੇਤਨ ਲਕਸ਼ਯ ਕੋ ਲੈ ਲੈਣਾ, ਇਹ ਭਾਗ ਤਿਆਗ ਲਕਸ਼ਣਾ ਹੈ, ਦੋਹਾਂ ਦੇ ਲਕਸ਼ ਕੋ ਇਸ ਪ੍ਰਕਾਰ ਲੈਣਾ ਹੈ ।

ਦੋਹਿਰਾ ॥

ਤਤ ਪਦ ਈਸ਼ਵਰ ਕੋ ਕਹਿਤ ਤ੍ਵੰ ਪਦ ਜੀਵ ਬਖਾਨ,
ਅਸਪਦ ਬ੍ਰਹਮ ਅਲਿਪਤ ਹੈਂ, ਵਹੈ ਦੂਹਨ ਮੇਂ ਜਾਨ ।

(ਅਧਿਆਤਮ ਪ੍ਰਕਾਸ਼)

ਅਰਥ—ਤਤਪਦ ਈਸ਼ਵਰ ਹੈ, ਤ੍ਵੰ ਪਦ ਜੀਵ ਹੈ, ਇਤਨੇ ਵਾਕ ਭਾਗ ਕਾ ਤਿਆਗ ਕਰਕੇ, ਜੋ ਦੋਹਾਂ ਦਾ ਲਕਸ਼ ਅਸ ਪਦ ਬ੍ਰਹਮ ਹੈ, ਸੋ ਦੋਹਾਂ ਮੇਂ ਵਿਆਪਕ ਹੋਣ ਕਰਕੇ ਇਕੋ ਹੈ, ਇਸ ਲੀਏ ਜੀਵ ਈਸ਼ਵਰ ਦੀ ਅਭੇਦਤਾ ਹੈ ।

ਭਾਈ ਸੰਤੋਖ ਸਿੰਘ ਕਵੀ ਚੂੜਾਮਣਿ 'ਗੁਰ ਪ੍ਰਤਾਪ ਸੂਰਜ' ਮੇਂ ਫੁਰਮਾਉਂਦੇ ਹਨ—

**ਯਥਾ :** ਵਾਚ ਵਿਖੇ ਏਕਤਾ ਨਹਿ ਹੋਇ, ਲਖਣਾ ਕਰੈ ਲਖ ਮਹਿ ਜੋਇ ।

ਦੁਖੀ ਪਤੰਤ੍ਰ, ਅਲਪਤਾ, ਜੀਵ, ਇਹ ਤਿੰਨੇ ਧਰਮ ਅਵਿਦਿਆ ਦੇ ਹਨ, ਜੀਵ ਦੇ ਨਹੀਂ । ਤਾਂ ਤੇ ਇਨਕਾ ਤਿਆਗ ਕਰ ਦਿਉ—

ਤੀਨੋ ਤਜ ਪਸਚਾਤ ਰਹੀਸ ! ਸੂਬੰਗਤਾ ਖਟ ਗੁਣ,
ਸੁਖ, ਈਸ, ਤੀਨੋ ਤਜ ਪਸਚਾਤ ਰਹੀਸ ।

ਇਹ ਤਿੰਨੋ ਪ੍ਰਬਲ ਧਰਮ ਮਾਇਆ ਦੇ ਹਨ, ਈਸ਼ਵਰ ਦੇ ਨਹੀਂ । ਤਾਂ ਤੇ ਇਨ ਤੀਨੋ ਕਾ ਤਿਆਗ ਕਰ ਦਿਉ । (ਪਸਚਾਤ) ਪਿਛੇ ਰਿਹਾ ਕੀ ?

ਸਚਦਾ ਨੰਦ ਦੁਹਨ ਮੇ ਰਹਿਓ, ਯਾਤੇ ਇਕਤਾ ਦੋਨੋ ਲਹਿਓ ।

ਪਿਛੇ ਸਤਿ ਚਿਤ ਅਨੰਦ ਦੋਨਾਂ ਮੇਂ ਇਕੋ ਰਹਿ ਗਿਆ । ਉਸ ਮੇਂ ਜੀਵ ਈਸ ਦੋਨੋਂ ਇਕੋ ਹਨ—

ਇਮ ਸਾਖਿਆਤਕਾਰ ਮੋਂ ਏਕ, ਰਹੈ ਨ ਭਾਵ ਅਭਾਵ ਬਿਬੇਕ ।।

ਜਦੋਂ ਮਨ ਸਮਾਧੀ ਮੇਂ ਲੀਨ ਹੋਇ ਆਪਣਾ ਆਪ ਪ੍ਰਕਾਸ਼ਿਆ ਤਾਂ ਜੀਵ ਈਸ਼ ਮੇਂ ਨਾ ਭਾਵ ਰਿਹਾ ਨਾ ਅਭਾਵ ਰਿਹਾ । ਦੋਨੋਂ ਇਕ ਆਪਣਾ ਆਪ ਹੀ ਹੋ ਕੇ ਅਨੁਭਵ ਹੋਇਆ । ਜੀਵ ਈਸ਼ ਇਕੋ ਹਨ ।

**ਤਥਾ :** ਵਹਿ ਈਸ਼ਵਰ ਸਰਬੱਗ ਹੈ, ਜੀਵ ਸਦਾ ਅਲਪਗਿ ।।
ਸਮ ਕਹੀਏ ਜੇ ਦੁਹਨ ਕੋ, ਤੌਂ ਨਾ ਮਾਨ ਹੀ ਅਗਿ ।।

**ਅਰਥ**—ਕਿ ਹੇ ਸਿੱਖ ! ਈਸ਼ਵਰ ਸਰਬੱਗ ਹੈ, ਭਾਵ ਅੰਤਰਜਾਮੀ ਹੈ । ਤੇਜੀਵ (ਅਲਪੱਗ) ਪ੍ਰਛਿੰਨ ਅਤੇ ਅਗਿਆਨੀ ਹੈ, ਜੇ ਦੋਹਾਂ ਨੂੰ ਬਰਾਬਰ ਹੀ ਕਹੀਏ ਤਾਂ ਤੇਰਾ ਸੰਸਾ ਨਵਿਰਤ ਨਹੀਂ ਹੋਏਗਾ । ਤਾਂ ਤੇ ਹੋਰ ਪ੍ਰਮਾਣ ਦੇ ਕੇ ਨਿਰਣਾ ਕਰਦੇ ਹਾਂ—

**ਯਥਾ :** ਤਤ ਪਦ ਮਾਨੋ ਸਿੰਧ ਹੈ ਤ੍ਵੰ ਪਦ ਬੂੰਦ ਸਮਾਨ ।।
ਅਸ ਪਦ ਪਾਨੀ ਦੁਹਨ ਮੇ ਤਾਂਹਿ ਏਕ ਕਰਜਾਨ ।।

**ਅਰਥ**—(ਤਤ ਪਦ) ਈਸ਼ਵਰ ! ਭਾਵੇਂ ਸਮੁੰਦਰ ਸਮਾਨ ਵੱਡਾ ਹੈ, (ਤ੍ਵੰ ਪਦ) ਜੀਵ ਭਾਵੇਂ ਪਾਣੀ ਦੀ ਬੂੰਦ ਸੋਮਾਨ ਛੋਟਾ ਹੈ, ਪਰ (ਅਸ ਪਦ) ਬ੍ਰਹਮ ਐਸੇ ਹੈ ਜੈਸੇ ਸਮੁੰਦਰ ਮੇਂ ਤੇ ਬੂੰਦ ਮੇਂ ਪਾਣੀ ਇਕੋ ਹੈ ।

**ਤਥਾ :** ਤਤ ਪਦ ਮਾਨੋ ਭੂਪ ਹੈ ਤ੍ਵੰ ਪਦ ਮਨੋ ਕਿਰਸਾਨ ।।
ਅਸਪਦ ਮਾਨੁਖ ਕੋ ਕਹੈ ਐਸੇ ਜਾਨੋ ਜਾਨ ।।

**ਅਰਥ**—ਤਤ ਪਦ ਐਸੇ ਜਾਣੋ ਜੈਸੇ ਰਾਜਾ ਹੈ, ਤ੍ਵੰ ਪਦ ਐਸੇ ਜਾਣੋ ਜੈਸੇ ਜ਼ਿਮੀਂਦਾਰ ਹੈ ਅਤੇ (ਅਸਪਦ) ਬ੍ਰਹਮ ਐਸੇ ਹੈ ਜੈਸੇ ਦੋਨੋਂ ਮੇਂ ਮਨੁੱਖਤਾ ਇਕੋ ਹੈ ਪ੍ਰੰਤੂ ਜੋ ਰਾਜੇ ਮੇਂ ਅਧਕਤਾ ਹੈ, ਸੋ ਮਾਇਆ ਕਰਕੇ ਹੈ । ਔਰ ਜ਼ਿਮੀਂਦਾਰ ਮੇਂ ਜੋ ਨਿਊਨਤਾ ਹੈ, ਸੋ ਗਰੀਬੀ ਕਰਕੇ ਹੈ । ਮਨੁੱਖ ਦੋਨੋਂ ਇਕੋ ਹਨ । ਐਸੇ ਹੀ—

ਦੋਹਿਰਾ ।।

ਈਸਰ ਕੀ ਸੂਬਗਤਾ ਸੋ ਮਾਇਆ ਤੇ ਜਾਣ,
ਜੀਵਨ ਕੀ ਅਲਪਗਤਾ ਤਾਹਿ ਅਵਿਦਿਆ ਮਾਨ ।।

ਅਰਥ—ਤਾਂ ਤੇ ਈਸ਼ਵਰ ਦੀ ਮਾਇਆ ਤਿਆਗ ਦਿਉ, ਅਤੇ ਜੀਵ ਮੇਂ ਜੋ ਅਵਿਦਿਆ ਹੈ ਸੋ ਤਿਆਗ ਦਿਉ ਕਿਉਂਕਿ ਈਸ਼ਵਰ ਮੇਂ ਜੋ (ਸ੍ਰਬੱਗਤਾ) ਹੈ, ਅੰਤਰਜਾਮਤਾ ਹੈ, ਸੋ ਮਾਇਆ ਕਰਕੇ ਹੈ । ਅਰ ਜੀਆਂ ਮੇਂ ਜੋ ਅਲਪੱਗਤਾ ਹੈ, ਸੋ ਅਵਿਦਿਆ ਕਰਕੇ ਹੈ । ਚੇਤਨਤਾ ਦੋਹਾਂ ਮੇਂ ਇਕੋ ਹੈ । ਤਾਂ ਤੇ ਦੋਨੋਂ ਇਕ ਹਨ । ਇਕੋ ਹੀ ਈਸ਼ਵਰ ਮੇਂ ! ਮਾਇਆ ਉਪਾਧੀ ਕਰਕੇ ਈਸ਼ਵਰਤਾ ਹੈ ਅਤੇ ਅਵਿਦਿਆ ਉਪਾਧੀ[1] ਕਰਕੇ ਜੀਵਪਨਾ ਹੈ ਤਾਂ ਤੇ ਮਾਇਆ ਅਤੇ ਅਵਿਦਿਆ ਨੇ ਇਕੋ ਬ੍ਰਹਮ ਦੇ ਈਸ਼ ਤੇ ਜੀਵ ਦੋ ਸਰੂਪ ਕੀਤੇ ਹੋਏ ਹਨ ।

ਦੋਹਿਰਾ ॥

ਤਜੋ ਈਸ ਦੀ ਈਸਤਾ ਔਰ ਜੀਵ ਅਵਿਵੇਕ ॥
ਤੀਨੋ ਪਦ ਕੋ ਅਰਥ ਇਹ ਤਤ ਤ੍ਵੰ ਅਸਪਦ ਏਕ ॥

(ਅਧਿਆਤਮ ਪ੍ਰਕਾਸ਼)

ਈਸ਼ਵਰ ਦੀ ਮਾਇਆ ਤਿਆਗ ਕੇ ਅਤੇ ਜੀਵ ਦੀ ਅਵਿਦਿਆ ਤਿਆਗ ਕੇ ਅਸਪਦ ਦੋਨੋਂ ਮੇਂ ਇਕੋ ਹੋਣ ਕਰਕੇ ਤੀਨੋਂ ਪਦੋਂ ! (ਤਤ੍, ਤ੍ਵੰ, ਅਸ, (ਤਤਵ ਮਸੀ), ਵਾਕ ਦਾ ਅਰਥ ਇਹ ਹੋਇਆ ਕਿ ਤਤੰ, ਤ੍ਵੰ, ਅਸਪਦ ਏਕ) ਗੁਰੂ ਜੀ ਸਿੱਖ ਨੂੰ ਸੰਬੋਧਨ ਕਰਦੇ ਹਨ—

ਤਥਾ : ਦੋਹਿਰਾ ॥

ਤਤ ਤੂਹੀ ਹੈ ਯਹਿ ਕਹਿਓ ਤਤ ਤ੍ਵੰ ਪਦ ਕੋ ਅਰਥ ॥
ਅਰਥ— ਯਹੈ ਬਿਰਤ ਜਾਕੈ ਭਈ ਸੋ ਸਭ ਭਾਂਤ ਸਮਰੱਥ ॥ (ਅਧਿਆਤਮ ਪ੍ਰਕਾਸ਼)

ਇਸ ਪਰ ਗੁਰਬਾਣੀ ਵਾਕ ਹੈ—

ਗੁਰਮੁਖਿ ਪ੍ਰਕਾਸ਼ ਭਇਆ ਸਾਂਤਿਆਈ, ਦੁਰਮਤਿ ਬੁਧ ਨਿਵਾਰੀ ॥
ਆਤਮ ਬ੍ਰਹਮ ਚੀਨ ਸੁਖ ਪਾਇਆ ਸਤਿ ਸੰਗਤ ਪੁਰਖ ਤੁਮਾਰੀ ॥

(ਆਦਿ ਗ੍ਰੰਥ, ਪੰਨਾ ੬੦੭)

ਤ੍ਵੰ ਛੁਟਿਓ ਸੰਸਾਰ ਤੇ ਨਿਹਸੰਦੇਹ ਰਹੁ ਚਿਤ ॥
ਲਖੋ ਆਪ ਕੋ ਆਤਮਾਂ ਯਹੈ ਮੁਕਤ ਹੈ (ਮਿਤ) ॥ (ਅਧਿਆਤਮ ਪ੍ਰਕਾਸ਼)

ਜਿਸ ਮੁਮੁਖਸ਼ੂ ਨੇ ਗੁਰੂ ਦੁਆਰਾ ਆਤਮਾਂ ਨੂੰ ਬ੍ਰਹਮ ਜਾਣ ਲਿਆ ਹੈ, ਉਸ ਕੋ ਸਦਾ ਦੇ ਸੁਖ, ਸ਼ਾਂਤੀ ਦੀ ਪ੍ਰਾਪਤੀ ਹੋ ਗਈ । ਐਸੇ ਗੁਰੂ ਜੀ ਪਾਸੋਂ ਮਹਾਂ ਵਾਕਾਂ ਦਾ ਭਾਗ ਤਿਆਗ ਲਕਸ਼ਨਾਂ ਦੁਆਰਾ ਅਰਥ ਸੁਣ ਕੇ ਮੱਧਮ ਜਗਿਆਸੂ ਕੋ ਅਪ੍ਰੋਕਸ਼, ਪ੍ਰਤੱਖ ਆਪਣੇ ਆਪ ਦਾ ਗਿਆਨ ਹੋ ਗਿਆ ਪ੍ਰੰਤੂ ਤੀਸਰੇ ਕਨਿਸ਼ਟ ਅਧਿਕਾਰੀ ਕੋ ਇਸ ਸੇ ਭੀ ਗਿਆਨ ਨਾ ਹੋਇਆ, ਉਸ ਦਾ ਸਵਾਲ ਹੈ ਕਿ—

---

੧. (ਉਪਾਧੀ) ਉਪਾਦਾਨ ਕਾਰਨ, ਜੈਸੇ ਘੜੇ ਦਾ ਉਪਾਦਾਨ ਕਾਰਨ ਮਿੱਟੀ ਹੈ, ਸੋ ਘੜੇ ਦੀ ਉਪਾਧੀ ਹੈ। ਈਸ਼ਵਰ ਦੀ ਉਪਜ ਮਾਯਾ ਤੋਂ ਹੈ, ਜੀਵ ਦੀ ਉਪਜ ਅਵਿਦਿਆ ਤੋਂ, ਈਸ਼ਵਰ ਦੀ ਉਪਾਧੀ ਮਾਯਾ ਹੈ, ਜੀਵ ਦੀ ਉਪਾਧੀ ਅਵਿਦਿਆ ਹੈ ।

ਜਉ ਨਾਂ ਪੇਖੇ ਆਪਨੀਂ ਨੈਣੀ ॥ ਤਉ ਨ ਪਤੀਜੋਂ ਗੁਰ ਕੀ ਕਹਿਣੀ ॥

ਜਿਸ ਦੇ ਮਨ ਵਿਚ ਅਨੇਕਾਂ ਸ਼ੰਕੇ ਹੋਣ, ਉਸ ਦੀ ਬੁੱਧੀ ਭਾਵੇਂ ਤੇਜ ਵੀ ਹੋਵੇ ਤਾਂ ਵੀ ਉਹ ਕਨਿਸ਼ਟ ਅਧਿਕਾਰੀ ਹੈ । ਜੋ ਗੁਰੂ ਜੀ ਨੇ ਕੁਚੱਜੀ ਸੁਚੱਜੀ ਅਤੇ ਗੁਣਵੰਤੀ ਬਾਰੇ ਸੂਹੀ ਰਾਗ ਮੇਂ ਉਹਨਾਂ ਤਿੰਨਾਂ ਦੇ ਅਵਗੁਣ ਅਤੇ ਗੁਣ ਲਿਖੇ ਹਨ, ਓਹ ਤਿੰਨਾਂ ਉਤਮ, ਮੱਧਮ, ਕਨਿਸ਼ਟ ਅਧਿਕਾਰੀਆਂ ਦਾ ਹੀ ਭਾਵ ਹੈ, ਹੁਣ ਮੱਧਮ ਅਧਿਕਾਰੀ ਕੋ ਨਿਰੁੱਤਰ ਦੇਖ ਕੇ ਕਨਿਸ਼ਟ ਅਧਿਕਾਰੀ ਸਵਾਲ ਕਰਦਾ ਹੈ—

ਭੋ ਭਗਵਾਨ ਮੈ ਕਉਨ ? ਯਹ ਸੰਸਰਤ ਕਾ ਤੈ ਹੋਇ ?
ਹੇਤੁ ਮੁਕਤ ਕੋ ਗਿਆਨ ? ਵਾ ਕਰਮ ਉਪਾਸ਼ਨ ਦੋਇ ?

ਕਿ ਹੇ ਮੇਰੇ ਸਤਿਗੁਰੂ ! ਮੈਂ ਕੌਣ ਹਾਂ ? ਅਤੇ ਇਸ ਸੰਸਾਰ ਦੀ ਉਤਪਤੀ ਕੌਣ ਕਰਦਾ ਹੈ ? ਇਸ ਦੀ ਨਵਿਰਤੀ ਗਿਆਨ ਸੇ ਹੁੰਦੀ ਹੈ ? ਕਿ ਕਰਮ ਸੇ ?

ਉੱਤਰ ਪਹਿਲੇ ਸਵਾਲ ਦਾ—ਗੁਰੂ ਜੀ,

ਸਤਿਚਿਤ ਅਨੰਦ ਏਕ ਤੂੰ ਬ੍ਰਹਮ ਅਜੱਨ ਅਸੰਗ ॥
ਵਿਭੁ ਚੇਤਨ ਮਾਇਆ ਕਰੈ ਜਗ ਕੋ ਉਤਪਤ ਭੰਗ ॥

(ਛੇਵੀਂ ਤਰੰਗ, ਵਿਚਾਰ ਸਾਗਰ)

ਕਿ ਹੇ ਸਿੱਖ ! ਤੂੰ ਸਤਿ ਚਿਤ ਅਨੰਦ ਸ਼ੁੱਧ ਬ੍ਰਹਮ ਅਜਨਮਾ ਹੈਂ, ਕਦੇ ਜੰਮਿਆ ਮਰਿਆ ਨਹੀਂ, (ਅਸੰਗ) ਮਾਇਆ ਤੋਂ ਨਿਰਲੇਪ ਹੈਂ, ਅਤੇ ਜੋ ਮਾਇਆ ਮੇਂ ਵਿਆਪਕ ਚੇਤਨ ਈਸ਼ਵਰ ਹੈ, ਸੋ ਬ੍ਰਹਮਾ ਰੂਪ ਹੋ ਕੇ ਜਗ ਦੀ ਉਤਪਤੀ ਕਰਦਾ ਹੈ ਤੇ ਵਿਸ਼ਨੂੰ ਰੂਪ ਹੋ ਕੇ ਪਾਲਣਾ ਕਰਦਾ ਹੈ, ਅਤੇ ਸ਼ਿਵ ਰੂਪ ਹੋ ਕੇ ਬਿਨਾਸ ਕਰਦਾ ਹੈ । ਇਸ ਤੇ ਗੁਰੂ ਵਾਕ ਹੈ—

ਏਕਾ ਮਾਈ ਜੁਗਤਿ ਵਿਆਈ ਤਿੰਨ ਚੇਲੇ ਪਰਵਾਨ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏਦੀ ਬਾਣ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹ ਵੇਖੈ ਓਨਾ ਨਦਰ ਨ ਆਵੈ ਬਹੁਤਾ ਏਹੁ ਵਿਡਾਣ ॥

(ਜਪੁ ਸਾਹਿਬ)

ਅਰਥ ਉਪਰ ਆ ਗਿਆ ਹੈ, ਹੋਰ ਲੋੜ ਨਹੀਂ । ਬਾਕੀ ਹੇ ਸਿੱਖ ! ਜੋ ਤੈਂ ਸਵਾਲ ਕੀਤਾ ਹੈ ਕਿ ਮੁਕਤੀ ਕਾ ਕਾਰਣ ਕੀ ਹੈ ? ਸੋ ਸੁਣ ! ਮੁਕਤੀ ਕਾ (ਹੇਤੂ) ਕਾਰਣ ਇਕੋ ਗਿਆਨ ਹੀ ਹੈ, ਨਾ ਕਰਮ ਹੈ ਨਾ ਉਪਾਸਨਾ ਹੈ । ਕਿਉਂਕਿ ਜੇ ਕਰ ਆਤਮਾਂ ਵਿਚ ਬੰਧਨ ਹੋਵੇ ਤਾਂ ਤਿਸਦੀ ਨਵਿਰਤੀ ਰੂਪ ਮੋਖਸ਼ ਗਿਆਨ ਨਾਲ ਹੋਵੇਗੀ ਨਹੀਂ ! ਪ੍ਰੰਤੂ ਕਰਮ ਜਾਂ ਉਪਾਸਨਾ ਨਾਲ ਹੋਵੇ ਹੈ । ਪ੍ਰੰਤੂ ਉਹ ਬੰਧਨ ਆਤਮਾਂ ਵਿਚ ਵਾਸਤਵ ਮੇਂ ਹੈ ਨਹੀਂ, ਉਹ ਤਾਂ ਰੱਸੀ ਸੱਪ ਵਾਂਗ ਭਰਮ ਸੇ ਭਾਸਤੇ ਹੈ, ਓਸ ਭਰਮ ਦੀ ਨਵਿਰਤੀ ਅਧਿਸਟਾਨ ਦੇ ਗਿਆਨ ਨਾਲ ਹੀ ਹੁੰਦੀ ਹੈ । ਜਿਵੇਂ ਰੱਸੀ ਦਾ ਸੱਪ ਕਿਸੇ ਵੀ ਕਰਮ ਨਾਲ ਦੂਰ ਨਹੀਂ ਹੁੰਦਾ, ਕੇਵਲ

ਰੱਸੀ ਦੇ ਗਿਆਨ ਨਾਲ ਹੀ ਦੂਰ ਹੁੰਦਾ ਹੈ; ਤਿਵੇਂ ਤੇਰੇ ਸਰੂਪ ਆਤਮਾਂ ਦੇ ਅਗਿਆਨ ਸਮੇਂ ਬੰਧਨ ਪ੍ਰਤੀਤ ਹੁੰਦਾ ਹੈ । ਤਾਂ ਬੰਧਨ ਦੀ ਪ੍ਰਤੀਤ ਤੇ ਅਗਿਆਨ ! ਆਤਮਾਂ ਦੇ ਗਿਆਨ ਨਾਲ ਹੀ ਦੂਰ ਹੁੰਦਾ ਹੈ, ਕਿਉਂਕਿ ਆਤਮ ਗਿਆਨੀ ਕੋ ਅਗਿਆਨਤਾ ਦਾ ਕੀਤਾ ਹੋਇਆ ਬੰਧਨ ਨਹੀਂ, ਤੇ ਉਸ ਨੂੰ ਸਭ ਕੁਝ ਬ੍ਰਹਮ ਹੀ ਦਿਸਦਾ ਹੈ ਅਤੇ ਅਗਿਆਨੀ ਕੋ ਆਪਣੇ ਵਾਸਤਵ ਸਰੂਪ ਆਤਮਾਂ ਤੋਂ ਭੁਲੇਖਾ ਹੈ ਅਤੇ ਉਸ ਨੂੰ ਆਤਮਾਂ ਦੇਭੁਲੇਖੇ ਵਿਚ ਅਗਿਆਨ ਦਾ ਕੀਤਾ ਬੰਧਨ ਰੂਪ ਜਗਤ ਸੱਚ ਦਿਸਦਾ ਹੈ । ਤੇ ਤਿੰਨ ਸਰੀਰ ਪੰਜ ਕੋਸ਼ਕੋ ਜੋ ਅਨਾਤਮ ਹੈ, ਉਸ ਕੋ ਆਪਣਾ ਆਪ ਸਮਝੀ ਬੈਠਾ ਹੈ । ਤੇ ਇਕੋ ਬ੍ਰਹਮਾਤਮਾ ਹੀ ਉਸ ਨੂੰ ਆਪਣੇ ਸਮੇਤ ਜਗਤ ਹੋ ਕੇ ਭਾਸ ਰਿਹਾ ਹੈ, ਜੈਸੇ ਮਾਰੂਥਲ ਹੀ ਰਾਤ ਕੋ ਪਾਣੀ ਹੋ ਕੇ ਭਾਸ ਰਿਹਾ ਹੁੰਦਾ ਹੈ ।

**ਦੋਹਿਰਾ ।।**

ਦੇਹ ਕਹਿਤ ਹੈ ਆਪ ਕੋ ਤਬ ਲਗ ਕਹੀਏ ਅਗਿ ।।
ਬ੍ਰਹਮ ਲਖੈ ਗਿਆਨੀ ਵਹੈ ਆਤਮ ਅਗਿ ਨ ਤੱਗ ।।

(ਅਧਿਆਤਮ ਪ੍ਰਕਾਸ਼)

ਤੂੰ ਛੁਟਿਓ ਸੰਸਾਰ ਤੇ ਨਿਹਸੰਦੇਹ ਰਹੁ ਚਿਤ ।।
ਲਖੋ ਆਪ ਕੋ ਆਤਮਾਂ ਯਹੈ ਮੁਕਤ ਹੈ (ਮਿਤ) ।। (ਅਧਿਆਤਮ ਪ੍ਰਕਾਸ਼)

ਸੁਆਮੀ ਸੁਖਦੇਵ ਜੀ ਆਤਮਾ ਦੀ ਅਦ੍ਵੈਤਤਾ ਦਾ ਹੋਰ ਨਿਰਣਾ ਕਰਦੇ ਹਨ—

ਨਾਹਨ ਜਾਕੋ ਸਜਾਤ ਕੋਊ ਅਰ ਦੂਸਰੀ ਜਾਤ ਨਾਂ ਕੋਊ ਕਹਾਵੈ ।।
ਆਪੇ ਮਾਂਝ ਨ ਭੇਦ ਕੋਊ ਸਰੁਤਿ ਨਾਸਕਾ ਪਾਨਹੁ ਪਾਇ ਨਧਾਵੈ ।।
ਰੂਪ ਨ ਰੰਗ ਨ ਵੇਦ ਕਹੈ, ਮਨ ਇੰਦ੍ਰਨ ਸੋਂ ਸੁਨ ਕੈਸੇ ਹੂੰ ਪਾਵੈ ।।
ਆਤਮ ਏਕ ਅਖੰਡ ਸਰੂਪ ਕਹੈ ਸੁਖ ਆਪ ਕੋ ਆਪ ਲਖਾਵੈ ।।

**ਅਰਥ**—ਜਿਸਦੀ ਜਾਤ ਦਾ ਹੋਰ ਕੋਈ ਨਹੀਂ, ਅਤੇ ਉਸ ਤੋਂ ਵੱਖਰੀ ਜਾਤ ਦਾ ਵੀ ਕੋਈ ਨਹੀਂ, ਜੈਸੇ ਦੋ ਬ੍ਰਾਹਮਣ ਸਜਾਤੀ ਕਹੇ ਜਾਂਦੇ ਹਨ ਅਤੇ ਇਕ ਬ੍ਰਾਹਮਣ ਤੇ ਇਕ ਛੱਤ੍ਰੀ ਹੋਵੇ ਉਹ ਆਪਸ ਮੇਂ ਵਿਜਾਤੀ ਕਹੇ ਜਾਂਦੇ ਹਨ, ਐਸੇ ਬ੍ਰਹਮ ਮੇਂ ਭੇਦ ਭਾਵ ਨਹੀਂ ਹੈ ਉਹ ਇਕੋ ਹੀ ਹੈ । ਜੈਸੇ ਮਨੁੱਖ ਦੇ ਸਰੀਰ ਦੇ ਕਈ ਅੰਗ ਹਨ, ਇਸ ਸੰਗ੍ਯਿਆ ਨੂੰ ਸੁਗੱਤ ਭੇਦ ਕਿਹਾ ਜਾਂਦਾ ਹੈ । ਪ੍ਰੰਤੂ ਉਸ ਆਤਮਾਂ ਵਿਚ ਤਿੰਨੋ ! ਸਜਾਤ ਵਿਜਾਤ ਸੁਗੱਤ ਭੇਦ ਨਹੀਂ ਹਨ। ਉਹ ਅਹਿਰਨ ਵਾਂਗ ਇਕੋ ਹੀ ਅਨ ਅੰਗ ਹੈ, ਉਹ ਕੰਨਾਂ ਕਰਕੇ ਸੁਣਨ ਦਾ ਵਿਸ਼ਾ ਨਹੀਂ ਹੈ, ਨਾਸਾਂ ਸੇ ਸੁੰਗਿਆ ਨਹੀਂ ਜਾਂਦਾ, ਪੈਰਾਂ ਕਰਕੇ ਉਸ ਪਾਸ ਪਹੁੰਚਿਆ ਨਹੀਂ ਜਾਂਦਾ , ਵੇਦਾਂ ਦੇ ਬਕਤੇ ਕਹਿੰਦੇ ਹਨ ਕਿ ਉਸ ਦਾ ਰੰਗ ਰੂਪ ਕੋਈ ਨਹੀਂ, ਫਿਰ ਮਨ ਇੰਦ੍ਰਿਆਂ ਕਰਕੇ ਉਸਨੂੰ ਕੈਸੇ ਪਾਇਆ ਜਾ ਸਕਦਾ ਹੈ, ਅਤੇ ਉਹ ਆਤਮਾਂ (ਅਖੰਡ) ਸਰੂਪ ਹੈ, ਓਹ ਕਟਿਆ ਨਹੀਂ ਜਾਂਦਾ । ਤਾਂ ਤੇ ਉਹ ਸਤਿਗੁਰੂ ਦੀ ਕ੍ਰਿਪਾ ਸੇ ਆਪ ਕੋ ਆਪ ਹੀ ਜਣਾਉਂਦਾ ਹੈ ਕਿਉਂਕਿ ਉਸ ਤੋਂ ਭਿੰਨ ਹੋਰ ਹੈ ਹੀ ਕੁਝ ਨਹੀਂ । ਉਹ ਆਪ ਹੀ ਸਰਬ ਜਗਤ ਰੂਪ ਹੋ ਕੇ ਪਸਰਿਆ

ਹੋਇਆ ਹੈ । ਗੁਰੂ ਜੀ ਦਾ ਵੀ ਇਹੋ ਆਸ਼ਾ ਹੈ । ਜੈਸੇ ਕਿ—

ਅਤੁਲ ਕਿਉ ਤੋਲਿਆ ਜਾਇ , ਦੂਜਾ ਹੋਇ ਤ ਸੋਝੀ ਪਾਇ ॥
ਤਿਸ ਤੇ ਦੂਜਾ ਨਾਹੀ ਕੋਇ, ਤਿਸ ਦੀ ਕੀਮਤਿ ਕਿਕੁ ਹੋਇ ॥
ਗੁਰਪ੍ਰਸਾਦਿ ਵਸੈ ਮਨਿ ਆਇ, ਤਾ ਕੋ ਜਾਣੈ ਦੁਬਿਧਾ ਜਾਇ ॥

(ਆਦਿ ਗ੍ਰੰਥ, ਪੰਨਾ ੭੯੭)

ਤਥਾ : ਏਕ ਅਨੇਕ ਹੁਇ ਰਹਿਓ ਸਗਲ ਮਹਿ ਅਬ ਕੈਸੇ ਭਰਮਾਵਹੁ ॥

(ਆਦਿ ਗ੍ਰੰਥ, ਪੰਨਾ ੧੧੦੪)

ਤਥਾ : ਬਿਨ ਹਰਿ ਹੈ ਕੋ ? ਕਹਾ ਬਤਾਵਹੁ,
ਸੁਖ ਸਮੂਹ ਕਰਣਾ ਮੈ ਕਰਤਾ ਤਿਸ ਪ੍ਰਭ ਸਦਾ ਧਿਆਵਹੁ ॥

(ਆਦਿ ਗ੍ਰੰਥ, ਪੰਨਾ ੧੧੧੮)

ਕਿਉਂਕਿ ਬ੍ਰਹਮ ਅਦ੍ਵੈਤ ਹੈ । ਜੈਸੇ ਸੂਰਜ ਮੇਂ ਹਨੇਰਾ ਹੈ ਹੀ ਨਹੀਂ, ਤੈਸੇ ਬ੍ਰਹਮਾਤਮਾਂ ਮੇਂ ਦੂਜਾਪਨ ਹੈ ਹੀ ਨਹੀਂ । ਜਿਸ ਨੂੰ ਬ੍ਰਹਮ ਸੇ ਭਿੰਨ ਸੰਸਾਰ ਭਾਸਦਾ ਹੈ, ਸੋ ਸੰਸੇ ਸੇ ਹੀ ਸੰਸਾਰ ਪ੍ਰਤੀਤ ਹੁੰਦਾ ਹੈ । ਇਹ ਸੰਸਾਰ ਰੂਪ ਵੀ ਪ੍ਰਤੀਬਿੰਬ ਦੁਆਰਾ ਬ੍ਰਹਮਾਤਮਾਂ ਨੇ ਹੀ ਧਾਰਿਆ ਹੋਇਆ ਹੈ । ਗੁਰੂ ਵਾਕ ਹੈ—

ਤੀਨ ਗੁਣਾ ਇਕ ਸਕਤ ਉਪਾਇਆ, ਮਹਾ ਮਾਇਆ ਤਾਕੀ ਹੈ ਛਾਇਆ ॥

ਤਥਾ : ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ,
ਨਾ ਤਿਸੁ ਭੈਣ ਭਰਾਉ ਕਮਾਇਆ ॥
ਨਾ ਤਿਸ ਓਪਤਿ ਖਪਤਿ ਕੁਲ ਜਾਤੀ, ਓਹ ਅਜਰਾਵਰ ਮਨ ਭਾਇਆ ॥

(ਆਦਿ ਗ੍ਰੰਥ, ਪੰਨਾ ੧੦੩੮)

ਜਿਸ ਦਾ ਭਾਵ ਹੈ ਕਿ ਜਗ ਬ੍ਰਹਮ ਦਾ ਪ੍ਰਤੀਬਿੰਬ ਹੈ ਔਰ ਬ੍ਰਹਮ ਬਿੰਬ ਹੈ । ਜੋ ਸ਼ੀਸ਼ੇ ਮੇਂ ਮੁਖ ਦਿਸਦਾ ਹੈ ਸੋ ਆਪਣੇ ਮੁਖ ਦਾ ਹੀ ਆਭਾਸ ਹੈ ਤਾਂ ਤੇ ਉਹ ਆਪਣੇ ਮੁਖ ਸੇ ਭਿੰਨ ਨਹੀਂ, ਐਹੋ ਹੀ ਮੁਖ ਸ਼ੀਸ਼ੇ ਵਿਚ ਭਾਸਦਾ ਹੈ । ਪ੍ਰੰਤੂ ਭਰਮ ਕਰਕੇ ਦੂਜਾ ਮੁਖ ਭਾਸਦਾ ਹੈ, ਵਾਸਤਵ ਮੇਂ ਉਹ ਕੁਝ ਵੀ ਨਹੀਂ । ਐਸੇ ਹੀ ਬ੍ਰਹਮ ਦਾ ਆਭਾਸ ਹੀ ! ਜਗਤ ਰੂਪ ਹੋ ਕਰ ਭਾਸਤਾ ਹੈ, ਪ੍ਰੰਤੂ ਜੈਸੇ ਸ਼ੀਸ਼ੇ ਵਾਲੇ ਮੁਖ ਸੇ ਆਪਣਾ ਮੁਖ ਅਸੰਗ ਹੈ । ਐਸੇ ਹੀ ਬ੍ਰਹਮ ਦਾ ਆਭਾਸ ਜਗਤ ਹੈ । ਬ੍ਰਹਮ ਇਸ ਜਗਤ ਸੇ ! ਜਗਤ ਹੁੰਦਿਆਂ ਵੀ ਅਸੰਗ ਹੈ । ਗੁਰੂ ਵਾਕ ਹੈ—

ਜਿਨ ਉਪਾਈ ਰੰਗਿ[1] ਰਵਾਈ ਬੈਠਾ ਵੇਖੈ ਵਖਿ ਅਕੇਲਾ ॥

(ਆਦਿ ਗ੍ਰੰਥ, ਪੰਨਾ ੭੨੩)

---

੧. ਜਿਸ ਨੇ ਰੰਗਾਂ ਰੰਗਾਂ ਦੀ ਸ੍ਰਿਸ਼ਟੀ ਉਤਪੰਨ ਕੀਤੀ ਹੋਈ ਹੈ ਅਤੇ ਉਹ ਇਕੱਲਾ ਹੀ ਬੈਠ ਕੇ ਇਹ ਸਾਰਾ ਖੇਲ ਵੇਖ ਰਿਹਾ ਹੈ ।

ਐਸੇ ਹੀ ਇਹ ਜਗਤ ਸ਼ੀਸ਼ੇ ਦੇ ਮੁੱਖ ਵਾਂਗੂ ਅਸੱਤ ਹੁੰਦਾ ਹੋਇਆ ਵੀ ਭਾਸਦਾ ਹੈ । ਤਾਂ ਤੇ ਹੇ ਸਿੱਖ ਤੂੰ ਮਨ ਕੋ ਇਕਾਗਰ ਕਰਕੇ ਵੇਖ ਤੇ ਫਿਰ ਕਹਿਨਾ ਕਿ ਜਗ ਹੈ ? ਸੁਆਮੀ ਸੁਖਦੇਵ ਜੀ ਫੁਰਮਾਂਦੇ ਹਨ ਕਿ—

[1]ਅਸੱਤ ਜਗਤ ਸਤ ਸੌ ਲਗਤ ਜਾਂਕੀ ਸਤਾ ਪਾਇ ॥
ਸੋ ਸਤ ਬ੍ਰਹਮ ਸਰੂਪ ਹੈ ਗਿਆਨ ਬਿਨਾਂ ਨ ਲਖਾਇ ॥

ਗੁਰੂ ਵਾਕ ਹੈ—

ਤਥਾ : ਜਬ ਉਦ ਕਰਖ ਕਰਾ ਕਰਤਾਰਾ ॥
ਪਰਜਾ ਧਰਤ ਤਬ ਦੇਹ ਅਪਾਰਾ ॥
ਜਬ ਆਕਰਖ ਕਰਤ ਹੋ ਕਬਹੂੰ,
ਤੁਮ ਮੈ ਮਿਲਤ ਦੇਹ ਧਰ ਸਭਹੂੰ ॥ (ਚੌਪਈ ਪਾ: ੧੦)

ਅਰਥ—ਜਦੋਂ ਕਰਤਾਰ ਦੀ (ਸ਼ਕਤੀ) ਮਾਇਆ ਉਤਪਤੀ ਰੂਪ ਧਾਰਨ ਕਰ ਲੈਂਦੀ ਹੈ ਪ੍ਰਭੂ ਦੇ ਸਹਾਰੇ ! ਤਾਂ ਪਰਜਾ ਤੇ ਸ੍ਰਿਸ਼ਟੀਆਂ ਅਨੇਕਾਂ ਭਾਸ ਆਉਂਦੀਆਂ ਹਨ । ਫਿਰ ਪ੍ਰਭੂ ਸ਼ਕਤੀ ਹੀ ਖਪੌਣ ਵਾਲੀ ਖਿਚ ਸ਼ਕਤੀ ਪ੍ਰਭੂ ਸਹਾਰੇ ਵਰਤ ਕੇ ਪ੍ਰਭੂ ਮੇਂ ਹੀ ਮਿਲਾ ਦੇਂਦੀ ਹੈ ਕਿਉਂਕਿ ਜਗ ਰਚਨਾ ਮਾਇਆ ਵਿਚ ਹੈ, ਬ੍ਰਹਮ ਅਸੰਗ ਹੈ । ਵਾਸਤਵ ਮੇਂ ਮਾਇਆ ਇਕ ਨਾਟਕ ਹੈ । ਉਸਦੀ ਰਚਨਾ ਜਗ ਵੀ ਨਾਟਕ ਹੈ ਤਾਂ ਹੀ ਫੁਰਮਾਇਆ ਹੈ ਗੁਰੂ ਜੀ ਨੇ —

ਮ੍ਰਿਗ ਤ੍ਰਿਸ਼ਨਾ ਜਿਉ ਜਗ ਰਚਨਾ ਯਹਿ ਦੇਖਹੁ ਰਿਦੈ ਬਿਚਾਰਿ ॥
(ਆਦਿ ਗ੍ਰੰਥ, ਪੰਨਾ ੫੩੬)

ਤਥਾ : ਮ੍ਰਿਗ ਤ੍ਰਿਸਨਾ ਪੇਖ ਭੁਲਣੇ ਵੁਠੇ ਨਗਰ ਗੰਧ੍ਰਬ,
ਜਿਨੀ ਸਚੁ ਅਰਾਧਿਆ ਨਾਨਕ ਮਨਿ ਤਨਿ ਫਬ ॥
(ਆਦਿ ਗ੍ਰੰਥ, ਪੰਨਾ ੧੪੨੫)

ਇਕ ਪ੍ਰਭੂ ਹੀ ਸਚ ਹੈ, ਹੋਰ ਸਭ ਜਗ ਸੁਪਨੇ ਵਤ ਭਾਸਦਾ ਹੈ । ਜੈਸੇ ਪਾਣੀ ਹੀ ਬੱਦਲ ਹੋ ਕੇ ਗਰਜਦਾ ਹੈ, ਲਿਸ਼ਕਤਾ ਅਤੇ ਗੜੇ ਰੂਪ ਹੋ ਕੇ ਬਰਸਤਾ ਹੈ, ਉਹ ਪਾਣੀ ਦੇ ਹੀ ਤਿੰਨ ਰੂਪ ਹੋ ਜਾਂਦੇ ਹਨ, ਪਾਣੀ ਫਿਰ ਵੀ ਪਾਣੀ ਹੈ । ਜੈਸੇ ਹਵਾ ਦੇ ਦੋ ਸਰੂਪ ਹਨ, ਜਦੋਂ ਚਲਦੀ ਹੈ ਤਾਂ ਉਸਨੂੰ ਸਪੰਧ ਕਿਹਾ ਜਾਂਦਾ ਹੈ , ਜਦੋਂ ਠਹਿਰ ਜਾਂਦੀ ਹੈ ਤਾਂ ਉਸ ਨੂੰ ਨਿਸਪੰਧ ਕਿਹਾ ਜਾਂਦਾ ਹੈ ਪ੍ਰੰਤੂ ਹਵਾ ਇਕੋ ਹੈ । ਗੁਰੂ ਵਾਕ ਹੈ—

ਸੂਰਜ ਕਿਰਣ ਮਿਲੇ ਜਲ ਕਾ ਜਲ ਹੂਆ ਰਾਮ ॥
ਜੋਤੀ ਜੋਤ ਰਲੀ ਸੰਪੂਰਨ ਥੀਆ ਰਾਮ ॥
(ਆਦਿ ਗ੍ਰੰਥ, ਪੰਨਾ ੮੪੬)

ਪਾਣੀ ਦਾ ਬਰਫ ਸਰੂਪ ! ਸੂਰਜ ਦੀ ਕਿਰਨ ਮਿਲੇ ਫੇਰ ਜਲ ਹੋ ਗਿਆ, ਪਹਿਲੇ ਵੀ ਤਾਂ ਜਲ ਹੀ ਸੀ, ਸੋ ਜਲ ਹੀ ਰਿਹਾ ।

ਤਥਾ : ਦਾਮਨੀ ਚਮਤਕਾਰ ਤਿਉਂ ਵਰਤਾਰਾ ਜਗ ਖੇ ।।

(ਆਦਿ ਗ੍ਰੰਥ, ਪੰਨਾ ੩੧੯)

ਬਿਜਲੀ ਦੇ ਚਮਤਕਾਰ ਵਤ ਜਗ ਭਾਸਦਾ ਹੈ । (ਬ੍ਰਹਮਾਤਮਾ) ਦੀ ਚਮਕ ਹੀ ਜਗਤ ਰੂਪ ਹੋ ਕੇ ਭਾਸਦੀ ਹੈ ਪ੍ਰੰਤੂ ਬ੍ਰਹਮ ! ਰਚਨਾ ਭਾਸਦੀ ਸਮੇਂ ਭੀ ! ਅਸੰਗ ਹੈ, ਜੈਸੇ ਸੂਰਜ ਧੁਪ ਤੇ ਅਸੰਗ ਹੈ । ਬਾਲਮੀਕ ਜੀ ਕਹਿੰਦੇ ਹਨ ਕਿ ਬ੍ਰਹਮ ! ਜਗਤ ਦਾ ਕਾਰਨ ਨਹੀਂ, ਕਿਉਂਕਿ ਬ੍ਰਹਮ ਅਕਰਤਾ ਹੈ, ਜਗਤ ਅਕਾਰਨ ਹੈ । ਜੇ ਜਗਤ ਅਕਾਰਨ ਹੈ ਤਾਂ ਨਾ ਜਗਤ ਉਪਜਦਾ ਹੈ, ਨਾ ਬਿਨਸਦਾ ਹੈ, ਮ੍ਰਿਗ ਤ੍ਰਿਸਨਾ ਦੇ ਪਾਣੀ ਵਾਂਗਰ ਭਰਮ ਸੇ ਭਾਸਦਾ ਹੈ । ਜੋਗ ਵਿਸ਼ਸ਼ਟ ਮੇਂ ਲਿਖਾ ਹੈ ਕਿ ਸ੍ਰਿਸ਼ਟੀ ਕੇ ਸਾਰੇ ਬ੍ਰਹਮੰਡ ਇਕੱਠੇ ਕਰਕੇ ਵਿਚਾਰ ਰੂਪੀ ਕੰਡੇ ਕੇ ਇਕ ਪੱਲੜੇ ਤੇ ਰਖੋ, ਦੂਜੇ ਪਲੜੇ ਪਰ ਛਟਾਂਕੀ ਦਾ ਵੱਟਾ ਰਖੋ, ਛਟਾਂਕੀ ਕੇ ਵੱਟੇ ਕੋ ਬ੍ਰਹਮੰਡ ਉਠਾ ਨਹੀਂ ਸਕਣਗੇ, ਕਿਉਂਕਿ ਬ੍ਰਹਮੰਡ ਸੁਪਨੇ ਸਮਾਨਝੂਠੇ ਹਨ, ਮਿਥਿਆ ਹਨ । ਗੁਰੂ ਵਾਕ ਹੈ—

ਜਿਉ ਸੁਪਨਾ ਅਰੁ ਪੇਖਨਾ ਐਸੇ ਜਗੁ ਕੋ ਜਾਨਿ ।।
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਪਗਵਾਨ ।। (ਭੋਗ ਦੇ ਸਲੋਕ)

ਵਿਚਾਰ ਸਾਗਰ ਦਾ ਕਰਤਾ ਲਿਖਦਾ ਹੈ ਕਿ ਜਾਗ੍ਰਤ ਅਤੇ ਸੁਪਨਾ ਦੋਨੋਂ ਬਰਾਬਰ ਹਨ, ਲੇਸ ਮਾਤਰ ਵੀ ਫਰਕ ਨਹੀਂ ।

ਯਥਾ : ਬਿਨ ਸਾਮਗ੍ਰੀ ਉਪਜਤ ਯਾਤੇ, ਸੁਪਨ ਸ੍ਰਿਸਟ ਸਭ ਮਿਥਿਆ ਤਾਤੇ ।।
ਦੇਸ ਕਾਲ ਕੋ ਲੇਸ ਨਾ ਜਾਮੈ, ਸ੍ਰਬ ਜਗਤ ਉਪਜਤ ਹੈ ਤਾਂ ਮੈ ।।
ਸੁਪਨ ਸਮਾਨ ਝੂਠ ਜਗ ਜਾਨੋ, ਲੇਸ ਸਤਤਾ ਕੋ ਮਤ ਮਾਨੋ ।।
ਜਾਗ੍ਰਤ ਮਾਹਿ ਸੁਪਨ ਨਹਿ ਜੈਸੇ, ਸੁਪਨ ਮਾਹਿ ਜਾਗ੍ਰਤ ਨਹਿ ਤੈਸੇ ।।

ਭਾਵ ਹੈ ਕਿ ਜੈਸੇ ਸੁਪਨਾ ਬਿਨਾਂ ਸਾਮਗਰੀ ਦੇ ਵੀ ਪ੍ਰਤੱਖ ਭਾਸਦਾ ਹੈ, ਐਸੇ ਹੀ ਜਿਸ ਬ੍ਰਹਮ ਸੇਜਾਗ੍ਰਤ ਜਗਤ ਦੀ ਉਤਪਤੀ ਮੰਨੀ ਜਾਂਦੀ ਹੈ, ਉਸ ਮੇਂ ਨਾ ਦੇਸ ਹੈ, ਨਾ ਕਾਲ ਨਾ ਵਸਤੂ ਹੈ । ਫਿਰ ਜਾਗਰਤ ਜਗਤ ਕਿਸ ਜਗ੍ਹਾ ਤੇ ਉਤਪਤ ਹੁੰਦਾ ਹੈ ਤੇ ਕਿਸ ਸਮੇਂ ਉਪਜਦਾ ਹੈ ? ਬ੍ਰਹਮ ਤਾਂ ਨਿ੍ਰਾਕਾਰ ਹੈ। ਇਸ ਤੋਂ ਸਿੱਧ ਹੋ ਗਿਆ ਕਿ ਜਿਵੇਂ ਸਾਮੱਗਰੀ ਤੋਂ ਬਿਨਾਂ ਸੁਪਨਾ ਉਪਜਦਾ ਹੈ, ਇਸ ਲਈ ਸੁਪਨਾ ਝੂਠਾ ਹੈ, ਤਿਵੇਂ ਦੇਸ ਕਾਲ ਤੋਂ ਬਿਨਾਂ ਹੀ ਜਾਗਰਤ ਜੇਗਤ ਉਪਜਿਆ ਵੀ ਝੂਠਾ ਹੈ । ਇਸ ਮੇਂ ਵੀ ਲੇਸ ਮਾਤਰ ਸਚਾਈ ਨਹੀਂ । ਜਾਗਰਤ ਸਮੇਂ ਸੁਪਨਾ ਨਹੀਂ ਤਿਵੇਂ ਸੁਪਨ ਸਮੇਂ ਜਾਗਰਤ ਜਗਤ ਨਹੀਂ, ਦੋਨੋਂ ਬਰਾਬਰ ਝੂਠੇ ਹਨ ।

ਸਿੱਖ ਦਾ ਸਵਾਲ ਹੈ ਕਿ ਜੇ ਕੁਝ ਨਹੀਂ ਤਾਂ (ਭਾਸਦਾ) ਦਿਸਦਾ ਕਿਵੇਂ ਹੈ ?

ਉੱਤਰ—ਹੇ ਸਿੱਖ ! (ਬਿਨ ਭਗਵਾਨ) ਤਾਂ ਹੀ ਕਿਹਾ ਹੈ ਕਿ ਭਗਵਾਨ ਹੈ ! ਉਸ ਭਗਵਾਨ ਦੇ ਭੁਲੇਖੇ ਮੇਂ ਜਗ ਭਾਸ ਰਿਹਾ ਹੈ । ਜੈਸੇ ਅੰਧੇਰਾ ਕਰਕੇ ਰੱਸੀ ਮੇਂ ਸਰਪ, ਕੱਲਰੀ ਜ਼ਮੀਨ ਦੇ ਭੁਲੇਖੇ ਮੇਂ ਪਾਣੀ, ਸਿੱਪੀ ਦੇ ਭੁਲੇਖੇ ਮੇਂ ਚਾਂਦੀ ਭਾਸਦੀ ਹੈ, ਐਸੇ ਹੀ ਤੇਰੇ ਅੰਤਸ਼ਕਰਣ ਵਿੱਚ ਤਿੰਨ ਦੋਸ਼ ੧ ਮਲ, ੨. ਚੰਚਲਤਾ, ੩. ਆਵਰਣ ਹੋਣ ਕਰਕੇ ਭਰਮ ਹੋ ਰਿਹਾ ਹੈ ।

ਇਹੋ ਤਿੰਨੇ ਦੋਸ਼ ਜੇ ਕਰ ਪਾਣੀ ਮੇਂ ਆ ਜਾਣ ਤਾਂ ਪਾਣੀ ਮੇਂ ਤੇਰਾ ਮੁਖ ਨਹੀਂ ਦਿਸੇਗਾ । ਇਹੋ ਤਿੰਨੇ ਦੋਸ਼ ੧. ਹਨੇਰੀ ੨. ਘਟਾ ੩. ਬੱਦਲ ਜੇ ਕਰ ਆਕਾਸ਼ ਮੇਂ ਆ ਜਾਣ ਤਾਂ ਸੂਰਜ ਨਹੀਂ ਦਿਸਦਾ । ਤੈਸੇਹੀ ਤੇਰੇ ਅੰਤਸ਼ਕਰਣ ਮੇਂ ਅੰਧੇਰੀ ਸਮਾਨ ਚੰਚਲਤਾ ਹੈ, ਘੱਟੇ ਸਮਾਨ ਮਲ ਦੋਸ਼ ਹੈ, ਬੱਦਲ ਸਮਾਨ (ਆਵਰਣ) ਅਗਿਆਨ=ਭਰਮ ਹੈ । ਫਿਰ ਇਨ੍ਹਾਂ ਦੀ ਨਵਿਰਤੀ ਬਿਨਾਂ ਤੇਰੇ ਅੰਤਸ਼ਕਰਣ ਵਿਚੋਂ ਤੇਰਾ (ਅਸਲੀ ਸਰੂਪ) ਆਤਮਾਂ ਸਾਖੀ ਕਿਵੇਂ ਪ੍ਰਤੱਖ ਹੋ ਕੇ ਭਾਸੇ ? ਮਨ ਦੇ ਵਿਚੋਂ ਹੀ ਤਾਂ ਬ੍ਰਹਮਾਤਮਾਂ ਪ੍ਰਕਾਸ਼ਣਾ ਹੈ ।

ਹੇ ਜਗਿਆਸੂ ! ਕਈ ਭੁਲੇਖੇ ਤਾਂ ਅੰਧੇਰਾ ਦੋਸ਼ ਕਰਕੇ ਭਾਸਦੇ ਹਨ, ਪ੍ਰੰਤੂ ਕਈ ਭੁਲੇਖੇ ਐਸੇ ਹਨ, ਜੈਸੇ ਕਿ ਪੰਜਾਬੀ ਦੀ ਕਹਾਵਤ ਹੈ ਕਿ, ਤੂੰ ਅੰਨ੍ਹਾ ਹੈਂ ? ਤੈਨੂੰ ਸਾਹਮਣੇ ਪਈ ਵੀ ਨਹੀਂ ਦਿਸਦੀ ? ਸੋ ਭੁਲੇਖੇ ਇਹ ਹਨ—

**ਯਥਾ :** ਮਾਟੀ ਸੋ ਕਹਿਤ ਘਟ, ਕਾਠ ਸੋਂ ਕਹਤ ਮਠ,
ਸੂਤ ਸੋਂ ਕਹਤ ਪਟ ਪਾਟ ਪਟਿਆਨੇ ਤੇ ॥
ਲੋਹ ਸੋਂ ਕਹੈ ਕਟਾਰੀ, ਪੀਤਰ ਸੋ ਕਹੈ ਝਾਰੀ,
ਕਾਂਸੀ ਸੋ ਕਹਤ ਥਾਰੀ, ਭੋਜਨ ਤੇ ਖਾਨੇ ਤੇ ।
ਕਹੈ ਸੁਖਦੇਵ ਜੈਸੇ ਜਲ ਕੋ ਤਰੰਗ ਕਹੈ,
ਤੂੰਗ ਕਹੈ ਤਾਂਬੇ ਮਾਝ ਰਾਗ ਲਪਟਾਨੇ ਤੇ ।
ਕੰਚਨ ਕੋ ਕੰਕਨ ਔਕਿਕਨੀ ਕਹਿਤ ਜੈਸੇ,
ਬ੍ਰਹਮ ਕੋ ਜਗਤ ਕਹੈ ਆਪਾ ਬਿਨ ਜਾਨੈ ਤੇ ।

**ਅਰਥ**—ਜੈਸੇ ਮਿੱਟੀ ਨੂੰ ਸਾਹਮਣੇ ਪਈ ਨੂੰ ਵੀ ਘੜਾ, ਲੱਕੜੀ ਦੇ ਮਕਾਨ ਨੂੰ ! ਲੱਕੜੀ ਨਹੀਂ ਕਹਿੰਦਾ, (ਮਠ) ਮਕਾਨ ਕਹਿੰਦਾ ਹੈ, ਸੂਤਰ ਕੋ ਕੱਪੜਾ, ਕੀੜੇ ਮਰੇ ਕੋ ਰੇਸ਼ਮ, ਲੋਹੇ ਕੋ ਕਟਾਰੀ, ਪੀਤਲ ਕੋ ਗਾਗਰ, (ਕਾਂਸੀ) ਕੈਂਹ ਕੋ ਥਾਲੀ, ਜਲ ਕੋ ਤਰੰਗ, ਤਾਮੇ ਕੋ ਤਾਰ, ਸੋਨੇ ਕੋ ਕੜਾ ਤੜਾਗੀ ਕਹਿੰਦਾ ਹੈ, ਐਸੇ ਹੀ ਬ੍ਰਹਮ ! ਜੋ ਇਸਦਾ ਆਪਣਾ ਆਪ ਹੈ, ਉਸ ਕੋ ਜਗ ਕਹਿੰਦਾ ਹੈ । ਵਿਚਾਰ ਸਾਗਰ ਦਾ ਕਰਤਾ ਉਪ ਨਿਖਦਾਂ ਦੇ ਹਵਾਲੇ ਨਾਲ ਜਗ ਝੂਠਾ ਸਿੱਧ ਕਰਦਾ ਹੈ ।

ਉਪ ਨਿਖਦਾਂਨ ਮੇਂ ਬਹੁਤ ਬਿਧ ਜਗ ਉਤਪਤਿ ਪ੍ਰਕਾਰ,
ਅਭਿਪ੍ਰਾਇਹਿ ਤਿਨ ਕੇ ਯਹੀ ਚੇਤਨ ਭਿੰਨ ਅਸਾਰ ॥

**ਅਰਥ**—ਹੇ ਜਗਿਆਸੂ ! ਉਪਨਿਖਧਾਂ ਮੇਂ ਅਨੇਕ ਪ੍ਰਕਾਰ ਸੇ ਜਗ ਕੀ ਉਤਪਤੀ ਹੋਈ ਲਿਖੀ ਹੈ । ਜੇ ਜਗ ਸੱਚਾ ਹੁੰਦਾ ਤਾਂ ਅਨੇਕ ਤਰ੍ਹਾਂ ਨਾ ਲਿਖਦੇ, ਇਕੋ ਤਰ੍ਹਾਂ ਲਿਖਦੇ । ਇਸ ਤੋਂ ਇਹ ਵੀ ਸਿੱਧ ਹੈ ਕਿ ਉਪਨਿਖਧਾਂ ਦੇ ਕਰਤੇ ! ਜਗ ਦੀ ਉਤਪਤੀ ਕੋ ਮਿਥਿਆ ਮੰਨਦੇ ਹਨ, ਤੇ ਬ੍ਰਹਮ ਕੋ ਅਦ੍ਵੈਤ ਮੰਨਦੇ ਹਨ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਜਗ ਉਤਪਤੀ ਅਨੇਕ ਪ੍ਰਕਾਰ ਸੇ ਹੋਈ ਲਿਖਦੇ ਹਨ । ਜੈਸਾ ਕਿ—

ਆਪ ਅਪਨੀ ਬੁਧ ਹੈ ਜੇਤੀ ।। ਬਰਣਤ ਭਿੰਨ ਭਿੰਨ ਤੁਹਿ ਤੇਤੀ ।।
ਤੁਮਰਾ ਲਖਾ ਨ ਜਾਇ ਪਸਾਰਾ ।। ਕਿਹ ਬਿਧ ਸਜਾ ਪ੍ਰਥਮ ਸੰਸਾਰਾ ।।
(ਚੌਪਈ ਪਾ: ੧੦)

**ਤਥਾ :** ਏਕ ਕਾਂਨ ਤੇ ਮੈਲ ਨਿਕਾਰੀ, ਤਾ ਤੇ ਭਈ ਸ੍ਰਿਸਟੀ ਸਾਰੀ ।।
ਦੂਤੀਆ ਕਾਂਨ ਤੇ ਮੈਲ ਨਿਕਾਰੀ, ਤਾਂ ਤੇ ਮਧ[੧] ਕੈਟਭ ਦੇਹ ਧਾਰੀ ।।

**ਤਥਾ :** ਆਦ ਪੁਰਖ ਜਬ ਆਪ[੨] ਸੰਭਾਰਾ, ਆਪ ਰੂਪ ਮੇਂ ਆਪ ਨਿਹਾਰਾ ।।
ਓਅੰਕਾਰ ਮੁਖ [੩]ਇਕਦਾ ਕਹਾ, ਜਾਤੇ ਸਗਲ ਸ੍ਰਿਸਟ ਬਨ ਰਹਾ ।।
ਦਾਹਨ[੪]ਦਿਸ ਤੇ ਸਤ ਉਪਜਾਵਾ, ਬਾਂਮ[੫] ਪਰਸ ਤੇ ਝੂਠ ਬਨਾਵਾ ।।
ਉਪਜਤ ਹੀ ਉਠ ਜੁਝੇ[੬] ਜੁਝਾਰੂ, ਅਬ ਲੌ ਕਰਤ ਜਗਤ ਮੇਂ ਰਾਰੂ[੭] ।।

ਇਸ ਜਗ ਕੋ ਮਿਥਿਆ ਜਣੌਣ ਦੇ ਹੋਰ ਵੀ ਦਸਮੇਸ਼ ਪਿਤਾ ਜੀ ਦੇ ਪ੍ਰਮਾਣ ਬਹੁਤ ਹਨ, ਪਰ ਪੁਸਤਕ ਬੋਝਲ ਹੋ ਜਾਊ । ਹੁਣ ਜਗ ਮਿਥਿਆ, ਅਤੇ ਬ੍ਰਹਮ (ਅਦ੍ਵੈਤ) ਇਕੋ ਹੋਣ ਦੇ ਪ੍ਰਮਾਣ ਵੇਦ ਅਤੇ ਆਦਿ ਗ੍ਰੰਥ ਸਾਹਿਬ ਜੀ ਵਿਚੋਂ ਪਿਛੇ ਬਹੁਤ ਦਿਤੇ ਗਏ ਹਨ । ਹੁਣ ਇਕ ਪ੍ਰਮਾਣ ਦੇ ਕੇ ਵਿਸ਼ਾ ਸਮਾਪਤ ਕਰਦਾ ਹਾਂ ।

ਗੰਧ੍ਰਭ[੮] ਨਗਰ ਜੈਸੇ ਬਾਦ੍ਰ ਮੇ ਦੇਖੀਅਤ,
ਨੀਲਤਾ ਅਕਾਸ ਮਾਂਝ ਖਾਲੀ ਕੋ ਧਰਮ ਹੈ ।
ਜੈਸੇ ਸੂਕੇ ਰੁਖ ਆਗੇ ਪੁਰਸ ਸੋਂ [੯]ਨਿਸ ਲਾਗੇ
[੧੦]ਜੇਵਰੀ ਅੰਧੇਰੇ ਮਾਂਝ ਸਾਂਪ ਸੋਂ ਨਰਮ ਹੈ ।
ਕਹੈ ਸੁਖਦੇਵ ਜੈਸੇ ਹੀਰਾ ਕੋ [੧੧]ਫਟਕ ਜਾਨੈ
ਲਾਲ ਸੋਂ ਅੰਗਾਰ ਮਾਨੇ ਲਾਗਤ ਗਰਮ ਹੈ ।
[੧੨]ਰੂਪੋ ਸੀਪ ਸ੍ਰੇਤਨ ਮੇ ਨੀਰ ਲਖੈ ਰੇਤਨ[੧੩] ਮੇ
ਤੈਸੇ ਬ੍ਰਹਮ ਚੇਤਨ ਮੇ ਜੰਗ ਕੋ ਭਰਮ ਹੈ । (ਅਧਿਆਤਮ ਪ੍ਰਕਾਸ਼)

**ਅਰਥ**—ਜੈਸੇ ਬੱਦਲਾਂ ਦੇ ਭੁਲੇਖੇ ਮੇਂ ਦੇਵਤਿਆਂ ਦੀ ਨਗਰੀ ਭਾਸਦੀ ਹੈ, ਤੈਸੇ ਆਕਾਸ਼ ਮੇਂ ਨੀਲਤਾ ਭਰਮ ਸੇ ਭਾਸਦੀ ਹੈ । ਜੈਸੇ ਸੁਕੇ ਰੁੱਖ ਦਾ ਮੁਢ ਰਾਤ ਕੋ ਖੜਾ ਮਨੁੱਖ ਭਾਸਦਾ ਹੈ, ਜੈਸੇ ਰੱਸੀ ਮੇਂ ਭਰਮ ਕਰਕੇ ਸਰਪ ਭਾਸਦਾ ਹੇ, ਜੈਸੇ ਹੀਰੇ ਮੇਂ ਕੱਚ ਦੀ ਮਣੀ ਭਾਸਦੀ ਹੈ, ਜੈਸੇ ਹਨੇਰੇ ਮੇਂ ਲਾਲ ਅੰਗਾਰ ਹੋ ਕੇ ਭਾਸਦਾ ਹੈ, ਗਰਮ ਗਰਮ ਪ੍ਰਤੀਤ ਹੁੰਦਾ ਹੇ । ਜੈਸੇ

੧. ਮਧ ਕੈਟਭ ਰਾਖਸ਼ ੨. ਆਦਿ ਪੁਰਖ ਨੇ ਜਦੋਂ ਆਪ ਕੋ ਸਰਗੁਣ ਹੋਣਾ ਚਾਹਿਆ ੩. ਤਾਂ ਓਮ ਦਾ ਅਵਾਜਾ ਹੋਇਆ ਤਾਂ ਸਾਰੀ ਸ੍ਰਿਸ਼ਟੀ ਪ੍ਰਗਟ ਹੋ ਆਈ ੪. ਸਜੇ ਪਾਸਿਉਂ ਸਚ ਉਪਜ ਆਇਆ ੫. ਖਬੇ ਪਾਸਿਉਂ ਝੂਠ ਬਣ ਗਿਆ ੬. ਉਪਜਦਿਆਂ ਹੀ ਲੜ ਪਏ ੭. ਹੁਣ ਤਕ ਲੜ ਰਹੇ ਹਨ ਸੱਚ ਤੇ ਝੂਠ ੮. ਦੇਵਤਿਆਂ ਦੀ ਨਗਰੀ ਬੱਦਲਾਂ ਦੇ ਭੁਲੇਖੇ ਮੇਂ ੯. ਰਾਤ ਨੂੰ ੧੦. ਰੱਸੀ ਮੇਂ ਸਰਪ ੧੧. ਸਿੱਪੀ ਮੇਂ ਚਾਂਦੀ ਦਾ ਭਰਮ ੧੨. ਰੇਤੇ ਮੇਂ ਪਾਣੀ ਦਾ ਭਰਮ, ਤੈਸੇ ਹੀ ਬ੍ਰਹਮ ਚੇਤਨ ਮੇਂ ਜਗਤ ਭਾਸ ਰਿਹਾ ਹੈ।

ਸਫੈਦ ਸਿੱਪੀ ਮੇਂ ਚਾਂਦੀ ਭਾਸਦੀ ਹੈ, ਜੈਸੇ ਮਾਰੂਥਲ ਮੇਂ ਮਿਥਿਆ ਹੀ ਪਾਣੀ ਪ੍ਰਤੀਤ ਹੋਵੇ ਹੈ। ਐਸੇ ਹੀ ਬ੍ਰਹਮ ਚੇਤਨ ਮੇਂ ਮਿਥਿਆ ਹੀ ਜਗਤ ਭਾਸ ਰਿਹਾ ਹੈ । ਜਦੋਂ ਗੁਰੂ ਕ੍ਰਿਪਾ ਸੇ ਜੀਵ ਕੋ ਆਪਣੇ ਕਾਰਣ ਸਰੂਪ ਆਤਮਾਂ ਦਾ ਗਿਆਨ ਹੁੰਦਾ ਹੈ ਤਾਂ ਇਹੋ ਜਗਤ ਹੀ ਬ੍ਰਹਮਾਤਮ ਸਰੂਪ ਹੋ ਕੇ ਅਨੁਭਵ ਹੋ ਆਉਂਦਾ ਹੈ । ਜਿਵੇਂ ਰੱਸੀ ਦੇ ਭੁਲੇਖੇ ਦਾ ਸਰਪ, ਪ੍ਰਕਾਸ਼ ਹੋਣੇ ਸੇ ਰੱਸੀ ਭਾਸ ਆਉਂਦੀ ਹੈ । ਇਤਨੇ ਠੋਸ ਪ੍ਰਮਾਣ ਸੁਣ ਕੇ ਕਨਿਸ਼ਟ ਬੁੱਧ ਫਿਰ ਵੀ ਸਵਾਲ ਕਰਦਾ ਹੈ —

**ਸਵਾਲ—** ਮਮ ਸਰੂਪ ਹੈ ਆਤਮਾ ਜੜ ਸਰੀਰ ਸੋ ਨਾਂਹਿ ॥
ਵਿਸ਼ੇ ਭੋਗ ਕੋ ਕਰਤ ਹੈ ਇਹ ਸੰਸੋ ਮਨ ਮਾਹਿ ॥

ਕਿ ਗੁਰੂ ਜੀ ਆਪ ਮੈਨੂੰ ਸ਼ੁੱਧ ਬ੍ਰਹਮਾਤਮਾ ਕਹਿੰਦੇ ਹੋ, ਤੇ ਫਿਰ ਵਿਸ਼ੇ ਭੋਗ ਜੇ ਮੈਂ ਨਹੀਂ ਭੋਗਦਾ, ਤਾਂ ਭੋਗਣ ਵਾਲਾ ਹੋਰ ਕੌਣ ਹੈ ?

ਉਤਰ ਗੁਰੂ ਜੀ—

ਵਿਸ਼ੇ ਭੋਗ ਵਿਅੰਜਨ੧ ਰਚੇ, ਥਾਲੀ ਥੂਲ ਸਰੀਰ ॥
ਮਨ ਇੰਦੇ ਕਰ ਭੋਗ ਹੈ ਭੋਜਨ ਬੁਧ ਜਨ ਧੀਰ ॥

ਇਹ ਅਸਥੂਲ ਸਰੀਰ ਥਾਲ ਹੈ, ਵਿਸ਼ੇ ਭੋਗ ਇਸ ਥਾਲ ਮੇਂ ਪਦਾਰਥ ਹਨ ਤੇ ਵਿਸ਼ੇ ਭੋਗ ਭੋਜਨਾਂ ਨੂੰ ਮਨ ! ਇੰਦਰੀਆਂ ਦੁਆਰਾ ਭੋਗਦਾ ਹੈ ।

ਇਛਾ ਸੁਖ ਦੁਖ ਰਾਗ੨ ਏਹ, ਸਭੈ ਬੁਧ ਕੇ ਧਰਮ ॥
ਸੁਖਪਤ ਮੇ ਏਹ ਸਭ ਮਿਟੇ, ਰਹੇ ਆਤਮਾ ਪਰਮ ॥

ਹੇ ਸਿੱਖ ! ਇੱਛਾ, ਸੁੱਖ, ਦੁੱਖ, ਮੋਹ, ਏਹ ਸਭ ਬੁੱਧ ਦੇ ਧਰਮ ਹਨ, ਤੇਰੇ ਨਹੀਂ । ਕਿਉਂਕਿ ਸੁਖਪਤ ਨਿੰਦ੍ਰਾ ਮੇਂ ਜਦੋਂ ਬੁੱਧੀ ਨਹੀਂ ਹੁੰਦੀ, ਉਦੋਂ ਇਹ ਧਰਮ ਵੀ ਨਹੀਂ ਹੁੰਦੇ , ਅਤੇ ਤੂੰ ਸੁਖਪਤ ਵਿਚ ਵੀ ਸੁਖ ਸਰੂਪ ਹੋ ਕੇ ਭਾਸ ਰਿਹਾ ਹੁੰਦਾ ਹੈਂ ।

**ਤਥਾ :** ਚੌਪਈ ॥

ਆਤਮ ਬਿਮੁਖ ਬੁਧ ਜਨ ਜੋਈ, ਇਛਾ ਤਾਹਿ ਵਿਸ਼ੇ ਕੀ ਹੋਈ ।
ਤਾਸੂੰ ਚੰਚਲ ਬੁਧ ਵਖਾਨੀ, ਸੁਖ ਅਭਾਸਤ੩ ਹੋਇ ਤਹਾਂ ਹਾਨੀ ।
ਜਬ ਅਭਿਲਖਤ੪ ਪਦਾਰਥ ਪਾਵੈ, ਤਬ ਮਤ੫ ਛਿਨਕ ਵਿਖ਼ੇਪ ਨਸਾਵੈ ।
ਤਾਤੇ ਹੁਇ ਅਨੰਦ ਪ੍ਰਤੀਬਿੰਬਾ ਪੁਨ ਛਿਨ ਮੈ ਬਹੁ ਚਾਹ ਵਿਡੰਬਾ੬ ।
ਤਾਂਤੇ ਹੁਇ ਥਿਰਤਾ ਕੀ ਹਾਨੀ੭, ਸੋ ਅਨੰਦ ਪ੍ਰਤੀਬਿੰਬ ਨਿਸ਼ਾਨੀ ।
ਵਿਸ਼ੇ ਸੰਗ ਅਨੰਦ ਜੁ ਹੋਈ, ਬਿਨ ਸਤਿਗੁਰ ਯਹਿ ਲਖੈ ਨਕੋਈ ।

(ਵਿਚਾਰ ਸਾਗਰ, ਚੌਥੀ ਤਰੰਗ)

---

੧. ਭੋਜਨ ੨. ਮੋਹ ੩. ਪ੍ਰਤੀਬਿੰਬ ੪. ਮਨ ਭਾਉਂਦਾ ੫. ਬੁੱਧੀ ੬. ਇੱਛਾ ਅਧਿਕ ੭. ਨਾਸ ।

ਹੇ ਸਿੱਖ ! ਜਦੋਂ ਬੁੱਧੀ ਆਤਮਾਂ ਤੋਂ ਬੇਮੁਖ ਹੁੰਦੀ ਹੈ, ਤਾਂ ਇਸ ਨੂੰ ਵਿਸ਼ਿਆਂ ਦੀ ਇੱਛਾ ਹੁੰਦੀ ਹੈ, ਕਿਉਂਕਿ ਚੰਚਲ ਹੋਈ ਬੁੱਧੀ ਕੋ ਆਤਮਾਂ ਦਾ ਪ੍ਰਤੀਬਿੰਬ ਨਹੀਂ ਮਿਲਦਾ । ਜਦੋਂ ਇਸ ਕੋ ਮਨ-ਭਾਉਂਦਾ ਵਿਸ਼ਾ ਵਿਸ਼ਿਆਨੰਦ ਪ੍ਰਾਪਤ ਹੁੰਦਾ ਹੈ ਤਾਂ ਇਹ ਛਿੰਨ ਭਰ ਲਈ (ਇਕਾਗਰ) ਸ਼ਾਂਤ ਹੋਈ ਹੋਣ ਕਰਕੇ ਆਤਮਾਂ ਦਾ ਪ੍ਰਤੀਬਿੰਬ ਮਿਲਦਾ ਹੈ ।ਇਸ ਨੂੰ ਇਹ ਭਾਸਦਾ ਹੈ ਕਿ ਮੈਨੂੰ ਇਹ ਅਨੰਦ ਵਿਸ਼ੇ ਭੋਗ ਤੋਂ ਪ੍ਰਾਪਤ ਹੋ ਰਿਹਾ ਹੈ, ਪ੍ਰੰਤੂ ਉਹ ਅਨੰਦ ਆਉਣ ਦੇ ਚਾਰ ਵਸੀਲੇ ਹਨ—੧. ਵਿਸ਼ਾ ।੨. ਨਸ਼ਾ । ੩. ਸੁਖਪਤ ਨਿੰਦ੍ਰਾ । ਤੇ ੪. ਸੁੰਨ ਸਮਾਧੀ । ਜੇ ਸਮਝੀਏ ਕਿ ਇਹ ਅਨੰਦ ਵਿਸ਼ੇ ਜਾਂ ਨਸ਼ੇ ਤੋਂ ਪ੍ਰਾਪਤ ਹੁੰਦਾ ਹੈ ਤਾਂ ਸਾਧੂ ਕੋ ਤਾਂ ਅਫੁਰ ਸਮਾਧੀ ਮੇਂ ਕਿਸੇ ਨਸ਼ੇ ਜਾਂ ਵਿਸ਼ੇ ਨਾਲ ਸੰਬੰਧ ਨਹੀਂ ਹੁੰਦਾ, ਪਰ ਉਸ ਕੋ ਉਸ ਸਮੇਂ ਅਕਹਿ ਅਨੰਦ, ਜੋ ਕਿਹਾ ਨਹੀਂ ਜਾ ਸਕਦਾ, ਸੋ ਆ ਰਿਹਾ ਹੁੰਦਾ ਹੈ ।

ਤਾਂ ਤੇ ਇਸ ਅਨੰਦ ਦਾ ਕਾਰਨ, ਬੁਧੀ ਦੀ (ਇਕਾਗਰਤਾ) ਸਿਥਲਤਾ ਹੈ, ਜਦੋਂ ਬੁੱਧੀ ਸ਼ਾਂਤ ਹੁੰਦੀ ਹੈ, ਚਾਹੇ ਨਸ਼ੇ ਸੇ ਹੋਵੇ ਚਾਹੇ ਵਿਸ਼ੇ ਵਿਚ ਜੁੜ ਕੇ, ਜਾਂ ਸੁਖਪਤ ਨਿੰਦ੍ਰਾ ਮੇਂ ਹੋਵੇ, ਕਿਸੇ ਵੀ ਵਸੀਲੇ ਸੇ ਬੁੱਧੀ ਜਦੋਂ ਸ਼ਾਂਤ ਹੁੰਦੀ ਹੈ, ਤਦੋਂ ਸ਼ਾਂਤ ਹੋਈ ਬੁੱਧੀ ਕੋ ਆਤਮਾਂ ਦਾ ਪ੍ਰਤੀਬਿੰਬ ਪ੍ਰਾਪਤ ਹੁੰਦਾ ਹੈ, ਤੇ ਉਹ ਪ੍ਰਤੀਬਿੰਬ ਮਹਾਂ ਅਨੰਦ ਸਰੂਪ ਹੈ, ਪਰ ਬੁੱਧੀ ਸ਼ਾਂਤ ਹੋਈ ਕੋ ਪ੍ਰਾਪਤ ਹੁੰਦਾ ਹੈ, ਚੰਚਲ ਹੋਈ ਕੋ ਪ੍ਰਾਪਤ ਨਹੀਂ ਹੁੰਦਾ ।

ਜੈਸੇ ਨਿਰਮਲ ਤੇ ਸ਼ਾਂਤ ਹੋਏ ਪਾਣੀ ਵਿਚ ਆਪਣੇ ਮੁਖ ਦਾ ਪ੍ਰਤੀਬਿੰਬ ਪਿਆ ਦਿਸਦਾ ਹੈਅਤੇ ਜੇ ਪਾਣੀ ਮੈਲਾ ਹੈ ਤੇ ਹਿੱਲਦਾ ਹੈ, ਤਾਂ ਮੁਖ ਦਾ ਪ੍ਰਤੀਬਿੰਬ ਨਹੀਂ ਦਿਸੇਗਾ, ਐਸੇ ਹੀ ਨਿਰਮਲ ਤੇ ਇਕਾਗਰ ਹੋਈ ਬੁੱਧੀ ਮੇਂ ਆਤਮਾਂ ਦਾ ਪ੍ਰਤੀਬਿੰਬ ਪ੍ਰਾਪਤ ਹੋਣੇ ਸੇ ਬੁੱਧੀ ਕੋ ਅਨੰਦ ਪ੍ਰਾਪਤ ਹੁੰਦਾ ਹੈ, ਚਾਹੇ ਕਿਸੇ ਵਸੀਲੇ ਸੇ ਸ਼ਾਂਤ ਹੋਵੇ । ਕਬੀਰ ਜੀ ਕਾ ਵਾਕ ਹੈ —

ਕਬੀਰ ਮਨ ਨਿਰਮਲ ਭਇਆ ਜੈਸੇ ਗੰਗਾ ਨੀਰ ॥
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥ (ਸਲੋਕ ਕਬੀਰ)

ਪਰ ਅਗਿਆਨਤਾ ਦੇ ਕਾਰਨ ਜੀਵ ਕੋ ਵਿਸ਼ਿਆਂ ਤੇ ਨਸ਼ਿਆਂ ਵਿਚੋਂ ਅਨੰਦ ਮਿਲਦਾ ਪ੍ਰਤੀਤ ਹੁੰਦਾ ਹੈ, ਅਤੇ ਨਸ਼ਿਆਂ ਵਿਸ਼ਿਆਂ ਵਲ ਦੌੜਦਾ ਹੈ । ਜੇ ਨਸ਼ਿਆਂ ਵਿਸ਼ਿਆਂ ਵਿਚ ਅਨੰਦ ਹੋਵੇ ਤਾਂ ਨਸ਼ਾ ਵਿਸ਼ਾ ਕਰਦਿਆਂ ਜਦੋਂ ਇਸ ਕੋ ਅਚਾਨਕ ਕੋਈ ਖਤਰਾ ਪੈਦਾ ਹੋ ਜਾਵੇ ਤਾਂ ਨਸ਼ਾ ਵੀ ਇਸ ਦੇ ਅਜੇ ਬੋਤਲ ਅੰਦਰ ਗਈ ਹੁੰਦੀ ਹੈ ਤੇ ਵਿਸ਼ਾ ਵੀ ਪ੍ਰਾਪਤ ਹੁੰਦਾ ਹੈ, ਪਰ ਅਨੰਦ ਕਿਧਰੇ ਨੱਸ ਜਾਂਦਾ ਹੈ । ਤਾਂ ਉਸ ਅਨਦ ਦੇ ਨਸਣੇ ਦਾ ਕਾਰਨ ਇਹੋ ਹੀ ਹੈ ਕਿ ਡਰ ਦੇ ਕਾਰਨ ਬੁੱਧੀ ਚੰਚਲ ਹੋ ਜਾਂਦੀ ਹੈ, ਅਤੇ ਚੰਚਲ ਹੋਈ ਬੁੱਧੀ ਕੋ ਆਤਮਾਂ ਦਾ ਪ੍ਰਤੀਬਿੰਬ ਮਿਲਣੋਂ ਰੁਕ ਜਾਂਦਾ ਹੈ । ਜੈਸੇ ਪਾਣੀ ਹਿਲਣੇ ਸੇ ਪਾਣੀ ਮੇਂ ਮੁਖ ਦਾ ਪ੍ਰਤੀਬਿੰਬ ਪੈਣੋਂ ਰੁਕ ਜਾਂਦਾ ਹੈ ।

ਤਾਂ ਤੇ ਬ੍ਰਹਮ ਵਿਦਿਆ ਦੇ ਜੋ ਪ੍ਰਮਾਣੀਕ ਗ੍ਰੰਥ ਹਨ, ਸਭ ਦਾ ਸਿਧਾਂਤ ਇਹੋ ਹੀ ਹੈ ਕਿ ਬ੍ਰਹਮਾਤਮਾਂ ਸੇ ਭਿੰਨ ਕਿਸੇ ਵਸਤੂ ਮੇਂ ਆਨੰਦ ਨਹੀਂ, ਸਾਰੇ ਆਨੰਦ ਬ੍ਰਹਮ ਸੇ ਬੁੱਧੀ ਦਾ

ਸੰਪਰਕ ਹੋਣੇ ਸੇ ਹੀ ਪ੍ਰਤੀਬਿੰਬ ਦੁਆਰਾ ਪ੍ਰਾਪਤ ਹੁੰਦੇ ਹਨ , ਅਤੇ ਬ੍ਰਹਮ ਸੇ ਸੰਪਰਕ ਬੁੱਧੀ ਦਾ ਪੂਰਨ ਸ਼ਾਂਤ ਹੋਣੇ ਸੇ ਹੀ ਹੁੰਦਾ ਹੈ, ਜਦੋਂ ਸਾਧੂ ਦੀ ਬੁੱਧੀ ਸਮਾਧੀ ਮੇਂ ਸੁੰਨ ਹੋ ਜਾਂਦੀ ਹੈ ਤਾਂ ਉਸ ਕੋ ਇਤਨਾ ਅਨੰਦ ਹੁੰਦਾ ਹੈ ਕਿ ਬੁੱਧੀ ਅਨੰਦ ਮੇਂ ਲੀਨ ਹੋ ਕੇ ਅਨੰਦ ਸਰੂਪ ਹੀ ਹੋ ਜਾਂਦੀ ਹੈ ਤੇ ਅਨੰਦ ਕੋ ਆਪਣੇ ਸੇ ਭਿੰਨ ਮਹਿਸੂਸ ਨਹੀਂ ਕਰਦੀ ਤੇ ਆਪਣੇ ਆਪ ਕੋ ਭੁੱਲ ਕੇ ਗਵਾਚ ਹੀ ਜਾਂਦੀ ਹੈ ।ਇਸ ਅਵਸਥਾ ਕੋ ਹੀ ਗੁਰੂ ਜੀ ਨੇ ਵਿਆਖਿਆ ਹੈ—

ਆਪ ਗਇਆ ਤਾ ਆਪਹਿ ਭਏ ॥

ਕ੍ਰਿਪਾ ਨਿਧਾਨ ਕੀ ਸਰਨੀ ਪਏ ॥ (ਰਾਗ ਗਉੜੀ)

ਪ੍ਰੰਤੂ ਵਿਸ਼ੇ ਜਾਂ ਨਸ਼ੇ ਸੇ ਜੋ ਅਨੰਦ ਹੁੰਦਾ ਹੈ, ਇਸ ਦਾ ਕਾਰਨ ਗੁਰੂ ਪਾਸੋਂ ਜਾਣਿਆ ਜਾ ਸਕਦਾ ਹੈ । ਤਾਂ ਤੇ ਹੇ ਸਿੱਖ ! ਤੂੰ ਮੇਰੇ ਬਚਨ ਤੇ ਭਰੋਸਾ ਕਰਕੇ ਸਾਰੇ ਸ਼ੱਕ-ਸ਼ੁਬਾ ਦਾ ਤਿਆਗ ਕਰਕੇ ਇਸ ਅਵਸਥਾ ਦਾ ਅਨੰਦ ਮਾਣ । ਗੁਰੂ ਵਾਕ ਹੈ—

ਖੰਨਲੀ ਧੋਤੀ ਉਜਲੀ ਨ ਹੋਵਈ

ਜੇ ਸਉ ਧੋਵਣਿ ਪਾਹੁ ॥ (ਸ੍ਰੀ ਆਦਿ ਗ੍ਰੰਥ, ਪੰਨਾ ੬੫੧)

ਪਰ ਕਨਿਸ਼ਟ ਬੁਧ ਖੰਨਲੀ੧ ਧੋਤੀ ਜੈਸੀ ਹੋਣ ਕਰਕੇ ਫਿਰ ਵੀ ਪਤੀਜਦੀ ਨਹੀਂ ਤੇ ਫਿਰ ਸਵਾਲ ਕਰਦਾ ਹੈ ਕਿ ਈਸ਼ਵਰ (ਪ੍ਰੋਖਯ) ਗੁਪਤ ਹੈ ਤੇ ਜੀਵ (ਅਪ੍ਰੋਖਯ) ਪ੍ਰਤੱਖ ਹੈ । ਜੀਵ ਪ੍ਰਛਿੰਨ ਹੈ, ਭਾਵ ਸੀਮਾਂ ਬੰਦ ਹੈ । ਈਸ਼ਵਰ (ਵਿਆਪਕ ਹੈ) ਅਸੀਮ ਹੈ, ਫਿਰ ਵੀ ਏਕਤਾ ਨਹੀਂ ਹੈ, ਜੈਸੇ ਦਰਵਾਜ਼ੇ ਦੀ ਚੁਗਾਠ ਤੇ ਦੀਵਾ ਜਗਾ ਕੇ ਰੱਖੀਏ ਤਾਂ ਅੰਦਰ ਬਾਹਰ ਚਾਨਣ ਤਾਂ ਹੋ ਜਾਂਦਾ ਹੈ, ਪ੍ਰੰਤੂ ਤਖਤਿਆਂ ਦੇ ਓਹਲੇ ਕੋਣਿਆਂ ਵਿਚ ਫਿਰ ਵੀ ਅੰਧੇਰਾ ਰਹਿ ਜਾਂਦਾ ਹੈ, ਐਸੇ ਕਨਿਸ਼ਟ ਅਧਿਕਾਰੀ ਕੋ ਜੀਵ ਮੇ ਪ੍ਰਛਿੰਨਤਾ ਦੀ ਭਰਾਂਤੀ ਅਤੇ ਈਸ਼ਵਰ ਮੇਂ ਪ੍ਰੋਖਯਪਨ ਦੀ ਭਰਾਂਤੀ ਹੈ ।

ਹੁਣ ਇਸ ਦਾ ਉਪਾ ਗੁਰੂ ਜੀ ਕਰਦੇ ਹਨ, ਕਿ ਹੇ ਜਗਿਆਸੂ ! ਇਕਾਂਤ ਮੇਂ ਬੈਠ ਕੇ ਬਿਰਤੀ ਕੋ ਅੰਦਰਮੁਖੀ ਕਰਕੇ 'ਤਤ ਤ੍ਵੰ, ਤ੍ਵੰ ਤਤ, ਤਤ ਤ੍ਵੰ, ਤ੍ਵੰ ਤਤ' ਐਸੇ ਰੱਟਾ ਲਗਾਉ, ਜਿਸਦਾ ਭਾਵ ਹੈ ਕਿ ਈਸ਼ਵਰ ਆਤਮਾਂ ਹੈ, ਆਤਮਾਂ ਈਸ਼ਵਰ ਹੈ, ਜੈਸੇ ਬਾਲਮੀਕ ਕੋ ਸੰਤਾਂ ਨੇ 'ਮਰਾ ਮਰਾ' ਦਾ ਭਜਨ ਦਿੱਤਾ ਸੀ, ਕਿਉਂਕਿ ਉਸ ਸਮੇਂ ਸ਼ੂਦ੍ਰ, ਭਜਨ ਦਾ ਅਧਿਕਾਰੀ ਨਹੀਂ ਸੀ ਮੰਨਿਆ ਜਾਂਦਾ , ਇਸ ਲੀਏ ਉਲਟਾ ਜਾਪ ਦਿੱਤਾ :

ਉਲਟਾ ਜਾਪ ਜਪਤ ਜੀਅ ਜਾਨਾ,

ਬਾਲਮੀਕ ਭਇਓ ਬ੍ਰਹਮ ਸਮਾਨਾ ॥

ਜਦੋਂ 'ਮਰਾਮਰਾ' ਦਾ ਰੱਟਾ ਲਗਾਇਆ ਤਾਂ ਉਲਟ ਕੇ ਰਾਮ ਰਾਮ ਹੋ ਗਿਆ, ਐਸੇ ਹੀ ਮੁਮੁਖ਼ੂ ਦੀ ਜਦੋਂ ਬਿਰਤੀ ਸ਼ਾਂਤ ਹੋ ਗਈ ਤਾਂ ਈਸ਼ਵਰ ! ਆਤਮਾਂ ਹੋ ਕੇ ਪ੍ਰਤੱਖ ਪ੍ਰਤੀਤ

---

੧. ਖੰਨਲੀ ਧੋਤੀ ਕੋਹਲੂ ਨੂੰ ਸਾਫ ਕਰਨ ਵਾਲੀ ਲੀਰ ਨੂੰ ਕਹਿੰਦੇ ਹਨ, ਉਹ ਥਿੰਧੀ ਮੈਲੀ ਹੋਣ ਕਰਕੇ ਸੌ ਵਾਰ ਧੋਣੇ ਸੇ ਵੀ ਨਿਰਮਲ ਨਹੀਂ ਹੁੰਦੀ ।

ਹੋਣ ਲੱਗਾ, ਤਾਂ ਈਸ਼ਵਰ ਮੇਂ ਜੋ ਪ੍ਰੋਖਯਪਨ ਦਾ ਭਰਮ ਸੀ, ਮਿਟ ਗਿਆ ਔਰ ਜੋ ਆਤਮਾਂ ਮੇਂ ਪ੍ਰਛਿੰਨਤਾ ਦਾ ਸੀਮਾਂ ਬੰਦ ਦਾ ਭਰਮ ਸੀ ਸੋ ਆਤਮਾਂ ਵਿਆਪਕ ਹੋ ਕੇ ਭਾਸਣ ਲੱਗਾ, ਕਿਉਂਕਿ ਜੋ ਮਨ ਦਾ ਸੂਖਮ ਸਰੂਪ ਬਿਰਤੀ ਹੈ, ਉਸਦਾ ਇਹ ਸੁਭਾਵਕ ਹੀ ਲੱਛਣ ਹੈ ਕਿ ਜਦੋਂ ਇਹ ਕਿਸੇ ਵੀ ਗਿਆਨ ਇੰਦਰੇ ਰਸਤੇ ਜਾ ਕੇ, ਕਿਸੇ ਵੀ ਵਸਤੂ ਪਰ ਚਿੰਬੜ ਜਾਂਦੀ ਹੈ, ਤਾਂ ਉਸੇ ਵੇਲੇ ਉਸਦਾ ਹੀ ਸਰੂਪ ਹੋ ਜਾਂਦੀ ਹੈ, ਅਤੇ ਪਿਛੇ ਅੰਤਸ਼ਕਰਨ ਮੇਂ ਰੀਲੇਅਹੋ ਜਾਂਦਾ ਹੈ, ਇਸੇ ਤਰ੍ਹਾਂ ਹੀ ਹਰ ਇਕ ਵਸਤੂ ਦਾ ਗਿਆਨ, ਵੇਖਣ ਦਾ, ਸੁਣਨ ਦਾ, ਸੁੰਘਣ ਦਾ, ਰਸ ਕਸ ਦਾ, ਸਪਰਸ਼ ਹੋਣ ਦਾ, ਅੰਤਸ਼ਕਰਨ ਵਿਚ ਪੰਜ ਗਿਆਨ ਇੰਦਰਿਆਂ ਰਸਤੇ ਅਨੁਭਵ ਹੋ ਆਉਂਦਾ ਹੈ, ਜਦੋਂ ਅਸੀਂ ਕਿਸੇ ਸ਼ਬਦ ਦਾ ਬਾਰੰਬਾਰ ਰਟਨ ਕਰਦੇ ਹਾਂਤਾਂ ਬਿਰਤੀ ਉਸ ਸ਼ਬਦ ਦੇ ਅਰਥ ਦਾ ਰੂਪ ਧਾਰ ਜਾਂਦੀ ਹੈ ।

ਮਿਸਾਲ ਦੇ ਤੌਰ ਤੇ ਜਦੋਂ ਅਸੀਂ ਏਸ ਸ਼ਬਦ ਦਾ ਜਾਪ ਰੱਟਦੇ ਹਾਂ ਕਿ 'ਮੈਂ ਬ੍ਰਹਮ ਹਾਂ, ਮੈਂ ਬ੍ਰਹਮ ਹਾਂ' ਤਾਂ ਸਾਨੂੰ ਇਸ ਦੇ ਅਰਥ ਦਾ ਗਿਆਨ ਪਹਿਲੇ ਹੀ ਗੁਰੂ ਜੀ ਨੇ ਦਸਿਆ ਹੁੰਦਾ ਹੈ, ਕਿ ਬ੍ਰਹਮ ਦਾ ਅਰਥ ਵਿਆਪਕ ਹੈ , ਤਾਂ ਬਿਰਤੀ ਵਿਆਪਕ ਰੂਪ ਹੋ ਕੇ ਸਾਰੇ ਬ੍ਰਹਮੰਡ ਵਿਚ ਫੈਲ ਕੇ ਵਿਆਪਕ ਬ੍ਰਹਮ ਆਤਮਾਂ ਮੇਂ ਮਿਲ ਜਾਏਗੀ , ਭਾਵ ਬ੍ਰਹਮ ਸਰੂਪ ਹੋ ਜਾਏਗੀ।

ਇਸ ਅਵਸਥਾ ਦਾ ਵਰਨਣ ਭਾਈ ਸੰਤੋਖ ਸਿੰਘ ਜੀ ਕਰਤੇ 'ਗੁਰ ਪ੍ਰਤਾਪ ਸੂਰਜ' ਦੇ ਪੰਨਾ ਪ੬੯੪ ਤੇ ਇਓਂ ਕਰਦੇ ਹਨ—

ਅਰ ਜਬ ਮੰਨਨ, ਨਿਧਿਆਸਨ ਦੁਵਾਰਾ, ਹੋਤ ਭਇਓ ਸਾਖਿਆਤ ਅਪਾਰਾ ।
ਬ੍ਰਹਮਾਕਾਰ ਬਿਰਤ ਦ੍ਰਿੜ ਭਈ, ਮੂਲਾ ਵਿਦਿਆ ਖਯ ਹੋ ਗਈ ।
ਤਨ ਅਭਿਮਾਨ ਕਹਾ ਪੁਨ ਰਹੈ, ਅਪਨ ਸਰੂਪ ਯਥਾਰਥ ਲਹੈ ।
ਉਰ ਸਿਮਰਨ ਆਤਮ ਵਿਗਿਆਨ, ਗਿਆਨ ਵਿਗਿਆਨ ਪ੍ਰਕਾਸ਼ ਮਹਾਨ ।

ਅਤੇ ਫਿਰ ਹੋਰ ਅਭਿਆਸ ਵਧਦੇ ਜਾਣ ਤੇ ਬ੍ਰਹਮਾਕਾਰ ਬਿਰਤੀ ਭੀ ਸਰੂਪ ਮੇਂ ਲਯ ਹੋ ਕੇ ਗਵਾਚ ਗਈ, ਪਰ ਜੀਵ-ਰੂਪੀ ਬਿਰਤੀ ਦੀ ਪ੍ਰਾਰਬਧ ਅਜੇ ਬਾਕੀ ਹੋਣ ਕਰਕੇ ਖਤਮ ਨਹੀਂ ਹੁੰਦੀ, ਸਰੂਪ ਮੇਂ ਲਯ ਹੋ ਜਾਂਦੀ ਹੈ, ਜੈਸੇ ਸੂਰਜ ਦੀ ਰੌਸ਼ਨੀ ਮੇਂ ਤਾਰੇ ਹੁੰਦੇ ਹੋਏ ਵੀ ਗਵਾਚੇ ਹੁੰਦੇ ਹਨ । ਇਸ ਅਵਸਥਾ ਨੂੰ ਹੀ ਗੁਰੂ ਜੀ ਨੇ ਵਿਆਖਿਆ ਹੈ —

ਆਪੁ ਗਵਾਈਐ ਤਾਂ ਸਹੁ ਪਾਈਐ ਅਉਰੁ ਕੈਸੀ ਚਤੁਰਾਈ ।।

(ਆਦਿ ਗ੍ਰੰਥ, ਪੰਨਾ ੭੨੨)

ਤਥਾਂ : ਆਪ ਗਇਆ ਤਾ ਆਪੇ ਭਏ, ਕਿਰਪਾ ਨਿਧਾਨ ਕੀ ਸਰਨੀ ਪਏ ।।

(ਰਾਗ ਗਉੜੀ)

ਐਸੇ ਹੀ ਕਨਿਸ਼ਟ ਅਧਿਕਾਰੀ ਕਉ ਰੱਟਾ ਲਾਉਂਦਿਆਂ ਲਾਉਂਦਿਆਂ ਬਿਰਤੀ ਲਯ ਹੋ ਜਾਣ ਤੇ ਆਤਮਾਂ ਵਿਆਪਕ ਰੂਪ ਤੇ ਈਸ਼ਵਰ ਪ੍ਰਤੱਖ ਰੂਪ ਹੋ ਕੇ ਇਕੋ ਭਾਸਣ ਲੱਗਾ, ਤਦ ਭੇਦ ਭਰਮ ਦੀ ਨਵਿਰਤੀ ਹੋ ਕੇ ਆਪ ਕੋ ਬ੍ਰਹਮ ਸਰੂਪ ਅਨੁਭਵ ਕੀਤਾ । ਜੈਸੇ ਕਬੀਰ

ਜੀ ਆਪਣੇ ਸਵਰੂਪ ਕੋ ਅੰਦਰੋਂ ਅਨੁਭਵ ਕਰਕੇ ਕਹਿੰਦੇ ਹਨ—

ਯਥਾ : ਕਬੀਰਾ ਜਾਕਉ ਖੋਜਤੇ ਪਾਇਓ ਸੋਈ ਠਉਰ ॥
ਸੋਈ ਫਿਰ ਕੈ ਤੂ ਭਇਆ ਜਾਕਉ ਕਹਿਤਾ ਔਰ ॥

(ਆਦਿ ਗ੍ਰੰਥ, ਪੰਨਾ ੧੩੬੯)

ਤਥਾ : ਭਭਾ ਭੇਦਹਿ ਭੇਦ ਮਿਲਾਵਾ, ਅਬ ਭਉ ਭਾਨ ਭਰੋਸਉ ਆਵਾ ॥
ਜੋ ਬਾਹਰਿ ਸੋ ਭੀਤਰ ਜਾਨਿਆ ਭਇਆ ਭੇਦ ਭੂਪਤ ਪਹਿਚਾਨਿਆ ॥

(ਆਦਿ ਗ੍ਰੰਥ, ਪੰਨਾ ੩੪੨)

ਸਿਖੋ ਵਾਚ—

ਜਾਨਿਓ ਤਵ ਪ੍ਰਸਾਦ ਤੇ ਅਪਨੋ ਆਤਮ ਰੂਪ ॥
ਅਨੁਭਵ ਕਾ ਸੋਂ ਕਹਿਤ ਹੈ ਅਰ ਵਿਗਿਆਨ ਅਨੂਪ ॥

ਗੁਰੋ ਵਾਚ—

ਸਤਿ ਚਿਤ ਜਾਨਤ ਬ੍ਰਹਮ ਕੋ ਤਉ ਲਉ ਕਹੀਅਤ ਗਿਆਨ ॥
ਬ੍ਰਹਮ ਆਪ ਹੀ ਕੋ ਲਖੈ ਸੋ ਵਿਗਿਆਨ ਵਿਧਾਨ ॥
ਜੈਸੇਂ ਨਰ ਅਗਿਆਨ ਤੇ ਕਹਤ ਦੇਹ ਸੌਂ ਆਪ ॥
ਤਿਉ ਹੀ ਜਉ ਬ੍ਰਹਮੇ ਕਹੈ ਗਿਆਨੀ ਰਿਦੈ ਅਲਾਪ ॥

(ਅਧਿਆਤਮ ਪ੍ਰਕਾਸ਼)

ਇਹ ਗਿਆਨੀਆਂ ਦਾ ਰਹੱਸ ਭਾਵ ਹੈ ।

ਐਸੇ ਹੀ ਕਨਿਸ਼ਟ ਅਧਿਕਾਰੀ ਜੀਵਨ ਮੁਕਤ ਹੋ ਗਿਆ , ਤਾਂ ਤੇ ਕਹੋ 'ਧੰਨ ਸਤਿਗੁਰੂ ਜੀ' । ਹੁਣ ਪਿਛੇ ਲਿਖੇ ਪ੍ਰਕਰਣ ਅਨੁਸਾਰ ਇਹ ਨਿਰਣਾ ਹੋ ਗਿਆ ਕਿ —

ਹੇਤੂ[1] ਮੁਕਤ ਕੋ ਗਿਆਨ ਇਕ, ਨਹੀ ਕਰਮ ਨਹੀ ਧਿਆਨ[2] ॥
ਰਜੂ ਸਰਪ ਤਬ ਹੀ ਨਸੈ ਹੋਏ ਰਜ ਕੋ ਗਿਆਨ ॥

ਹੁਣ ਪਾਠਕੋ ! ਫਿਰ ਉਥੇ ਧਿਆਨ ਲੈ ਚੱਲੀਏ, ਜਿਹੜੇ ਸੱਜਣਾਂ ਦਾ ਜ਼ਿਕਰ ਮੈਂ ਪੁਸਤਕ ਦੇ ਆਰੰਭ ਵਿਚ ਕਰ ਆਇਆ ਹਾਂ, ਜੈਸਾ ਕਿ—

ਆਪ ਨ ਬੁਝਾ ਲੋਕ ਬੁਝਾਈ, ਐਸਾ ਆਗੂ ਹੋਵਾਂ ॥
ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸ ਮੁਹਾਏ ਸਾਥੈ ॥

(ਆਦਿ ਗ੍ਰੰਥ, ਪੰਨਾ ੧੪੦)

ਭਾਵ ਜੋ ਆਪ ਤਾਂ ਬੁਝ ਨਹੀਂ ਸਕੇ ਤੇ ਲੋਕਾਂ ਨੂੰ ਬੁਝਾਉਣ ਵਲ ਲੱਗੇ ਹੋਏ ਹਨ । ਹੁਣ ਮੈਂ ਉਨ੍ਹਾਂ ਦੇ ਬਾਕੀ ਸਵਾਲਾਂ ਦਾ ਜਵਾਬ ਤਾਂ ਪਿਛੇ ਦੇ ਆਇਆ ਹਾਂ, ਅਤੇ ਜੋ ਉਹ ਵੇਦਾਂਤ

---

੧. ਕਾਰਨ । ੨. ਉਪਾਸ਼ਨਾ । ੩. ਰੱਸੀ ।

ਕੇ ਹੰਕਾਰ ਕਹਿੰਦੇ ਹਨ, ਕਿ ਵੇਦਾਂਤੀ ਕਹਿੰਦਾ ਹੈ ਕਿ ਮੈਂ ਬ੍ਰਹਮ ਹਾਂ, ਇਸ ਦਾ ਜਵਾਬ, ਵੇਦਾਂ ਦਾ ਵੇਦਾਂਤ ਅਤੇ ਗੁਰਬਾਣੀ ਦੇ ਵੇਦਾਂਤ ਦਾ ਮਿਲਾਣ ਕਰਕੇ ਦੇਣਾ ਪਵੇਗਾ ਕਿ ਗੁਰੂ ਜੀ ਵੇਦਾਂਤ ਮੱਤ ਨਾਲ ਸਹਿਮਤ ਹਨ ਕਿ ਨਹੀਂ । ਇਹਨਾਂ ਸੱਜਣਾਂ ਦੇ ਵੇਦਾਂਤ ਤੋਂ ਨਫਰਤ ਮੰਨਣ ਦਾ ਕਾਰਣ ਅਸਲ ਇਹੋ ਹੀ ਹੈ ਕਿ ਵੇਦਾਂ ਵਿਚ ਵੇਦਾਂਤ ਦਾ (੪੦੦੦) ਚਾਰ ਹਜ਼ਾਰ ਸਲੋਕ ਵਿਆਸ ਮੁਨੀ ਜੀ ਨੇ ਵੱਖਰਾ ਕਰਕੇ ਵੇਦਾਂ ਦੇ ਅੰਤ ਵਿਚ ਲਿਖ ਦਿੱਤਾ ਸੀ । ਕਾਰਨ ਇਹੋ ਸੀ ਕਿ ਜੋ ਲੋਕ ਵੇਦ ਦੇ ਰਹੱਸ ਭਾਵ ਤੋਂ ਅਨਜਾਣ ਸਨ, ਉਹ ਲੋਕ ਵੇਦ ਦੇ ਵੇਦਾਂਤ ਤੋਂ ਉਲਟ ਉਪਦੇਸ਼ ਕਰਦੇ ਸਨ, ਤੇ ਸਕਾਮ ਕਰਮ ਕਾਂਡ ਦੇ ਚਿੱਕੜ ਵਿਚ ਫਸਾ ਕੇ ਜਗਿਆਸੂਆਂ ਦੀ ਸਾਰੀ ਆਯੂ ਵਿਅਰਥ ਗੁਵਾ ਦੇਂਦੇ ਸਨ । ਇਹ ਵੇਖ ਕੇ ਵਿਆਸ ਜੀ ਨੂੰ ਦਇਆ ਆਈ, ਤੇ ਉਹਨਾਂ ਨੇ ਵੇਦਾਂ ਦੇ ਕਰਮ ਕਾਂਡ ਕੇ ਅੱਸੀ ਹਜ਼ਾਰ ਸਲੋਕ ਆਦਿ ਵਿਚ ਤੇ ਸੋਲਾਂ ਹਜ਼ਾਰ ਸਲੋਕ ਉਪਾਸਨਾ ਕਾਂਡ ਦੇ ਮੱਧ ਵਿਚ, ਤੇ ਚਾਰ ਹਜ਼ਾਰ ਸਲੋਕ ਗਿਆਨ ਕਾਂਡ ਦੇ ਵੇਦਾਂ ਦੇ ਅੰਤ ਵਿਚ ਲਿਖ ਕੇ ਵੇਦਾਂਤ ਵੱਖਰਾ ਕਰ ਦਿੱਤਾ ਕਿ ਅਗੇ ਵਾਸਤੇ ਇਹ ਭੇਦ ਵਾਦੀ ਅਨਜਾਣ ਉਪਦੇਸ਼ਕ, ਕੋਮਲ ਅਤੇ ਸ਼ੁੱਧ ਹਿਰਦੇ ਵਾਲੇ ਜਗਿਆਸੂਆਂ ਕੋ, ਸਾਰੀ ਉਮਰ ਕਰਮ ਕਾਂਡ ਵਿਚ ਹੀ ਨਾ ਫਸਾਈ ਰੱਖਣ, ਤੇ ਆਪ ਫਿਰ ਫਿਰ ਕੇ ਜਗਿਆਸੂਆਂ ਦੀ ਅਧਿਕਾਰਤਾ ਪਰਖ ਕੇ ਜਿਸ ਕਾਂਡ ਦਾ ਕੋਈ ਅਧਿਕਾਰੀ ਸੀ, ਉਸ ਕੋ ਉਸ ਕਾਂਡ ਦੀ ਸਿਖਸ਼ਾ ਦੇ ਕੇ ਅੱਗੇ ਤੋਰਿਆ ਅਤੇ ਅਨੇਕਾਂ ਭਗਤਾਂ ਦਾ ਪਾਰ ਉਤਾਰਾ ਕਰਵਾਇਆ ।

ਜੈਸੇ ਪਹਿਲਾਂ ਵੇਦਾਂ ਵਿਚ ਵੀ ਤਿੰਨੇ ਕਾਂਡ ਸੰਮਿਲਤ ਸਨ, ਐਸੇ ਹੀ ਗੁਰਬਾਣੀ ਵਿਚ ਵੀ ਤਿੰਨੇ ਕਾਂਡ—ਕਰਮ ਕਾਂਡ, ਉਪਾਸਨਾ ਕਾਂਡ, (ਗਿਆਨ ਕਾਂਡ) ਵੇਦਾਂਤ ਸੰਮਿਲਤ ਹੀ ਰੱਖੇ ਹਨ ਗੁਰੂ ਜੀ ਨੇ ।ਇਹ ਉਨ੍ਹਾਂ ਕੀ ਰਜ਼ਾ ਕੇ ਉਹ ਹੀ ਜਾਨਣ ਕਿ ਕਿਉਂ ਰੱਖੇ ਹਨ, ਇਹੋ ਵਜ੍ਹਾ ਹੁਣ ਸਾਹਮਣੇ ਆਈ ਹੋਈ ਹੈ ਕਿ ਜਿਹੜੇ ਲੋਕਾਂ ਨੂੰ ਕਿਸੇ ਪੂਰਨ ਮਹਾਂ ਪੁਰਖ ਦੀ ਸਿਖਸ਼ਾ ਨਹੀਂ ਮਿਲੀ, ਉਹ ਗੁਰਬਾਣੀ ਦੇ ਕਰਮ ਕਾਂਡ ਜਾਂ ਉਪਾਸਨਾ ਕਾਂਡ ਦੇ ਉਪਦੇਸ਼ ਕੋ ਜੋ ਜੀਵ ਈਸ਼ਵਰ ਕੋ ਵੱਖ ਵੱਖ ਦਰਸਾਉਂਦਾ ਹੈ, ਕਿਉਂਕਿ ਉਪਦੇਸ਼ ! ਅਧਿਕਾਰਤਾ ਪਰਖ ਕੇ ਵੱਖ ਵੱਖ ਹੀ ਕਰਨਾ ਪੈਂਦਾ ਹੈ । ਜੈਸੇ ਸਕੂਲਾਂ ਕਾਲਜਾਂ ਵਿਚ ਵੱਖ ਵੱਖ ਕਲਾਸਾਂ ਬਹਾ ਕੇ ਵਿਦਿਆਰਥੀਆਂ ਕੋ ਵੱਖ ਵੱਖ ਹੀ ਮਾਸਟਰ ਪ੍ਰੋਫੈਸਰ ਸਿਖਸ਼ਾ ਦੇਂਦੇ ਹਨ ਐਸੇ ਹੀ ਪ੍ਰਮਾਰਥ ਦੇ ਰਸਤੇ ਦਾ ਵੀ ਅਧਿਕਾਰੀ ਪ੍ਰਤੀ ਵੱਖ ਵੱਖ ਉਪਦੇਸ਼ ਗੁਰੂ ਜੀ ਨੇ ਕੀਤਾ ਹੈ । ਇਹ ਮੈਂ ਇਸ ਪੁਸਤਕ ਵਿਚ ਭਾਈ ਸੰਤੋਖ ਸਿੰਘ ਦੇ ਮੱਤ ਵਿਚ ਨਿਰਣਾ ਕਰ ਆਇਆ ਹਾਂ, ਉਥੋਂ ਪੜ੍ਹ ਲਵੋ ।

ਉਵੇਂ ਹੀ, ਇਹ ਜੋ ਘਰ ਵਿਚ ਹੀ, ਪੜ੍ਹੇ ਉਪਦੇਸ਼ਕ ਹਨ, ਇਹ ਗੁਰਬਾਣੀ ਦੇ ਗੂਹੜ ਭਾਵ ਨੂੰ ਨਾ ਜਾਣਦੇ ਹੋਏ ਗੁਰਬਾਣੀ ਵਿਚ ਜੋ ਕਰਮ ਕਾਂਡੀ ਜਾਂ ਉਪਾਸ਼ਕ ਕੋ ਉਪਦੇਸ਼ ਹੈ, ਉਸ ਨੂੰ ਵੇਦ ਦੇ ਵੇਦਾਂਤ ਦੇ ਉਪਦੇਸ਼ ਨਾਲ ਮਿਲਾਉਂਦੇ ਰਹਿੰਦੇ ਹਨ, ਫਿਰ ਉਹ ਮੇਲ ਕਿਵੇਂ ਮਿਲੇ ? ਵੇਦਾਂਤ ਐਮ. ਏ. ਦੀ ਡਿਗਰੀ ਹੈ, ਕਰਮ ਕਾਂਡ ਪ੍ਰਇਮਰੀ ਉਪਦੇਸ਼ ਹੈ, ਤੇ ਉਪਾਸਨਾ

ਕਾਂਡ ਬੀ. ਏ. ਤਕ ਸਿਖਸ਼ਾ ਹੈ ਭਾਈ ਗੁਰਦਾਸ ਜੀ ਦਾ ਕਥਨ ਹੈ—

ਗਿਦੜੁ ਦਾਖ ਨ ਅਪੜੇ ਆਖੇ ਥੂ ਕੌੜੀ ॥

**ਅਰਥ**—ਜੋ ਸੱਜਣ ਬ੍ਰਹਮ ਵਿਦਿਆ ਤੋਂ ਅਨਜਾਣ ਹਨ, ਸੋ ਵਿਦਿਆ ਵੇਦਾਂਤ ਕੋ ਥੂ ਕਉੜੀ ਕਹਿੰਦੇ ਹਨ, ਭਾਵ ਹੈ ਕਿ ਅਹੰਕਾਰ ਦੀ ਲਖਾਇਕ ਕਹਿੰਦੇ ਹਨ ।

ਇਸ ਵੰਡ ਕਰਨ ਤੋਂ ਅਨਜਾਣ ਉਪਦੇਸ਼ਕ ਘਬਰਾ ਕੇ ਵੇਦਾਂਤ ਕੋ ਹੰਕਾਰ ਦਾ ਘਰ ਦੱਸਦੇ ਹਨ, ਪ੍ਰੰਤੂ ਹੁਣ ਗੁਰਬਾਣੀ ਦੇ ਵੇਦਾਂਤ ਦੀਆਂ ਪੰਗਤੀਆਂ ਦਾ ਤੇ ਵੇਦ ਦੇ ਵੇਦਾਂਤ ਦੀ ਪੰਗਤੀਆਂ ਦਾ ਮਿਲਾਨ ਕਰਕੇ, ਗੁਰਬਾਣੀ ਦੇ ਵੇਦਾਂਤ ਦੀ ਤੇ ਵੇਦ ਦੇ ਵੇਦਾਂਤ ਦੀ ਸਹਿਮਤੀ ਦਾ ਮੁਕਾਬਲਾ ਕਰ ਕੇ ਨਿਰਣਾ ਕਰਦੇ ਹਾਂ, ਕਿ ਕਿਵੇਂ ਦੋਹਾਂ ਦੀ ਗਲਵੱਕੜੀ ਪੈਂਦੀ ਹੈ ।

ਹੁਣ ਸ੍ਰੀ ਮਾਨ ਸੁਆਮੀ ਮੋਹਣ ਜੀ ਦੇ ਉਚਾਰਨ ਕੀਤੇ ਵੇਦਾਂਤ ਦੇ ਬਾਰਾਂ ਮਾਹ ਦੀ ਇਕ ਪੰਗਤੀ, ਤੇ ਇਕ ਪੰਗਤੀ ਗੁਰਬਾਣੀ ਦੇ ਵੇਦਾਂਤ ਮੱਤ ਦੀ ਲਿਖ ਕੇ ਦੋਹਾਂ ਮੱਤਾਂ ਦੀ ਸਹਿਮਤੀ ਵਿਖਾਉਂਦੇ ਹਾਂ, ਸਤਿਗੁਰੂ ਜੀ ਦੀ ਸਹਾਇਤਾ ਸੇ ।

ਹੁਣ ਚੇਤਰ ਮਾਹ ਦੁਆਰਾ ਸੁਆਮੀ ਜੀ ! ਜਗਿਆਸੂ ਕੋ ਗਿਆਨ ਦੇ ਮਜੀਠੀ ਰੰਗ ਵਿਚ ਰੰਗਣਗੇ ਜੋ ਰੰਗ ਕਦੇ ਵੀ ਨਹਫ਼ਾ ਉਤਰੇ ।

ਵੇਦਾਂਤ ਵਾਕ—

ਚੇਤ੍ਰ ਚਿੰਤਾ ਨਾਸ ਭਈ ਅਬ, ਜਬ ਗੁਰ ਕਿਰਪਾ ਕੀਨੀ ਜੇ ॥

**ਅਰਥ**—ਹੁਣ ਗੁਰੂ ਜੀ ਦੀ ਕ੍ਰਿਪਾ ਸੇ ਮਨ ਦੀ ਚਿੰਤਾ ਦਾ ਨਾਸ ਹੋ ਗਿਆ ।

**ਗੁਰਮਤ ਦਰਸ਼ਨ :**

ਗੁਰ ਕਿਰਪਾ ਜਿਹ ਨਰ ਕੌ ਕੀਨੀ, ਤਿਹ ਇਹ ਜੁਗਤ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗ ਪਾਨੀ ॥

(ਆਦਿ ਗ੍ਰੰਥ, ਪੰਨਾ ੬੩੩)

**ਵੇਦਾਂਤ ਵਾਕ :**

ਤਤ੍ਰ ਅਸੀ ਮਹਾਂਵਾਕ ਸੁਣਾਇਆ ਭੇਦ ਗਗਰੀਆ ਛੀਨੀ ਜੇ ॥

ਕਿਉਂਕਿ ਗੁਰੂ ਜੀ ਨੇ ਸ਼ਾਮ ਵੇਦ ਦਾ ਮਹਾਂਵਾਕ, ਜੋ ਜੀਵ ਈਸ਼ਵਰ ਦੀ ਏਕਤਾ ਵਿਖਾਉਂਦਾ ਹੈ, ਉਸ ਦਾ ਜਦੋਂ ਭਾਗ ਤਿਆਗ ਲਕਸ਼ਨਾਂ ਕਰਕੇ ਅਰਥ ਸੁਣਾਇਆ, ਤਾਂ ਜੋ ਜੀਵ ਈਸ਼ ਦੇ ਭੇਦ ਭਰਮ ਦੀ ਗਾਗਰ ਸੀ, ਸੋ ਫੱਟ ਗਈ ।

**ਗੁਰਮਤ ਦਰਸ਼ਨ :**

ਤਤ ਨਿਰੰਜਨ ਜੋਤ ਸਬਾਈ, ਸੋਹੰ ਭੇਤ ਨ ਕੋਈ ਜੀਉ ॥

(ਆਦਿ ਗ੍ਰੰਥ, ਪੰਨਾ ੫੯੯)

ਤਥਾ : ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪ੍ਰਗਾਸ ॥
ਕਾਟੀ ਬੇਰੀ ਪਗਹ ਤੇ ਗੁਰ ਕੀਨੀ ਬੰਦ ਖਲਾਸ ॥

**ਵੇਦਾਂਤ ਵਾਕ :**

ਜੀਵ ਈਸ਼ ਕੀ ਮਿਟੀ ਉਪਾਧੀ ਅਸਪਦ ਬਿਰਤੀ ਲੀਨੀ ਜੇ ॥

ਜੋ ਜੀਵ ਈਸ ਦਾ ਅਵਿਦਿਆ ਮਾਇਆ ਉਪਾਧੀ ਕਰਕੇ ਭੇਦ ਪ੍ਰਤੀਤ ਹੁੰਦਾ ਸੀ, ਸੋ ਨਸ਼ਟ ਹੋ ਗਿਆ ਤੇ ਬਿਰਤੀ (ਅਸਪਦ) ਬ੍ਰਹਮ ਮੇਂ ਲੀਨ ਹੋ ਗਈ ।

**ਗੁਰਮਤ ਦਰਸ਼ਨ :**

ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ ॥

(ਸ੍ਰੀ ਆਦਿ ਗ੍ਰੰਥ, ਪੰਨਾ ੯੬੯)

**ਵੇਦਾਂਤ ਵਾਕ :**

ਸਰਬ ਬ੍ਰਹਮ ਜਗ ਭਾਸੇ ਮੋਹਣ, ਦਿਬ ਦ੍ਰਿਸਟ ਗੁਰ ਕੀਨੀ ਜੇ ॥

ਜਦੋਂ ਗੁਰੂ ਜੀ ਨੇ ਤੀਜਾ ਗਿਆਨ-ਨੇਤ੍ਰ ਖੋਲ੍ਹ ਦਿੱਤਾ ਤਾਂ ਸਰਬ ਜਗ੍ਤ ਬ੍ਰਹਮਾਤਮਾਂ ਹੋ ਕੇ ਭਾਸ ਆਇਆ ।

**ਗੁਰਮਤ ਦਰਸ਼ਨ :**

ਜਗਿ ਜਨਮ ਮਰਨ ਭਗਾ ਇਹ ਆਈ ਹੀਐ ਪ੍ਰਤੀਤਿ ॥
ਪ੍ਰਤੀਤਿ ਹੀ ਆਈ ਜਿਨ ਜਨ ਕੈ ਤਿਨ ਕਉ ਪਦਵੀ ਉਚ ਭਈ ॥
ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚ ਕਾਮ ਕ੍ਰੋਧ ਦੀ ਬ੍ਰਿਥਾ ਗਈ ॥
ਅਵਿਲੋਕ੍ਯ ਬ੍ਰਹਮੁ ਭਰਮੁ ਸਭੁ ਛੁਟਕ੍ਯ ਦਿਬ ਦ੍ਰਿਸਟਿ ਕਰਣ ਕਰਣੰ ॥

(ਆਦਿ ਗ੍ਰੰਥ, ਪੰਨਾ ੧੪੦੨)

**ਵੇਦਾਂਤ ਵਾਕ :**

ਵਿਸਾਖ ਵਸ਼ੇਸ ਨੂੰਨ ਬੁਧ ਨਾਸੀ ਸਰਬ ਜ਼ਗਾ ਇਕ ਆਤਮ ਜੇ ॥

ਭਾਵ ਜੀਵ ਈਸ਼ ਮੇਂ ਜੋ ਵਿਆਪਕ ਤੇ ਪ੍ਰਛਿੰਨ[1] ਭਰਮ ਬੁੱਧੀ ਸੀ, ਸੋ ਨਸ਼ਟ ਹੋ ਗਈ । ਸਰਬ ਜਗ੍ਤ ਇਕੋ ਆਪਣਾ ਆਪ ਹੀ ਭਾਸਣ ਲੱਗਾ ।

**ਗੁਰਮਤ ਦਰਸ਼ਨ :**

ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥

(ਆਦਿ ਗ੍ਰੰਥ, ਪੰਨਾ ੭੭੩)

**ਵੇਦਾਂਤ ਵਾਕ :**

ਜਲ ਥਲ ਮਹੀਅਲ ਏਕੋ ਰਵਿਆ ਦੂਸਰ ਨਹੀ ਅਨਾਤਮ ਜੇ ॥

੧. ਭਿੰਨ

ਭਾਵ ਜਲਾਂ-ਥਲਾਂ ਧਰਤੀ ਵਿਚ ਔਰ ਆਕਾਸ਼ ਮੇਂ ਪੂਰਨ ਆਤਮਾਂ ਹੀ ਹੈ, ਅਨਾਤਮ ਹੈ ਹੀ ਨਹੀਂ ।

**ਗੁਰਮਤ ਦਰਸ਼ਨ :**

ਜਲ ਥਲ ਮਾਹੇ ਆਪਹਿ ਆਪ, ਆਪੈ ਜਪਹੁ ਆਪਣਾ ਜਾਪੁ ॥

(ਆਦਿ ਗ੍ਰੰਥ, ਪਨਾ ੩੪੩)

**ਵੇਦਾਂਤ ਵਾਕ :**

ਸਜਾਤ ਵਿਜਾਤ ਸੁਗਤ ਲਹੀਂ ਜਾਮਹਿ, ਭੇਦ ਰਹਿਤ ਪ੍ਰਮਾਤਮ ਜੋ ॥

ਜੋ ਸਜਾਤ, ਵਿਜਾਤ ਅਤੇ ਸੁਗਤ ਤਿੰਨ ਪ੍ਰਕਾਰ ਦੇ ਭੇਦ ਤੋਂ ਰਹਿਤ ਪ੍ਰਮਾਤਮਾਂ ਹੈ, ਸੋ ਮੇਰਾ ਆਤਮਾਂ ਹੈ ।

**ਗੁਰਮਤ ਦਰਸ਼ਨ :**

ਏਕੋ ਏਕੁ ਆਪ ਇਕੁ ਏਕੈ, ਏਕੈ ਹੈ ਸਗਲਾ ਪਾਸਾਰੇ ॥

(ਆਦਿ ਗ੍ਰੰਥ, ਪੰਨਾ ੩੭੯)

**ਵੇਦਾਂਤ ਵਾਕ :**

ਸਰਬ ਨਿਰੰਤਰ ਸੋ ਮੈਂ ਮੋਹਨ, ਸਰਬ ਜਗਾ ਸਰਬਾਤਮ ਜੋ ॥

ਸਰਬ ਜਗ੍ਹਾ ਭੇਦ-ਭਾਵ ਤੋਂ ਰਹਿਤ ਮੈਂ ਸਰਬ ਦਾ ਆਤਮਾਂ ਹਾਂ ।

**ਗੁਰਮਤ ਦਰਸ਼ਨ :**

ਇਸੁ ਭਗਤੀ ਕਾ ਕੋਈ ਜਾਣੈ ਭੇਉ, ਸਭੁ ਮੇਰਾ ਪ੍ਰਭੁ ਆਤਮ ਦੇਉ ॥

(ਆਦਿ ਗ੍ਰੰਥ, ਪੰਨਾ ੧੧੭੩)

**ਵੇਦਾਂਤ ਵਾਕ :**

ਜੋਠ ਜੁਆਲਾ ਜਗੀ ਗਿਆਨ ਕੀ, ਭੇਦ ਭਰਮ ਸਭ ਜਾਰਿਓ ਜੋ ॥

ਬ੍ਰਹਮ ਗਿਆਨ ਰੂਪੀ ਅਗਨ ਪ੍ਰਜ੍ਵਲਤ ਹੋਨੇ ਸੇ ਜੋ ਪੰਜ ਪ੍ਰਕਾਰ ਦਾ ਭੇਦ ਭਰਮ ਸੀ, ਸੋ ਸਭ ਸੜ ਗਿਆ ।

**ਗੁਰਮਤ ਦਰਸ਼ਨ :**

ਗੁਰ ਪ੍ਰਸਾਦ ਉਰਧ ਕਮਲ ਬਿਗਾਸ, ਅੰਧਕਾਰ ਮਹਿ ਭਇਆ ਪ੍ਰਕਾਸ਼ ॥

ਬ੍ਰਹਮ ਅਗਨਿ ਸਹਜੇ ਪਰਜਾਲੀ, ਏਕਹਿ ਚੋਟ ਸਿਝਾਇਆ ॥

(ਆਦਿ ਗ੍ਰੰਥ, ਪੰਨਾ ੧੧੬੧)

ਪੇਖਿਓ ਪ੍ਰਭ ਜੀਉ ਅਪਨੈ ਸੰਗੇ ਚੂਕੀ ਭੀਤ ਭਰਮਾ ਰੀ ॥

(ਆਦਿ ਗ੍ਰੰਥ, ਪੰਨਾ ੬੧੬)

ਤਥਾ : ਦੇਖੋ ਭਾਈ ਗਿਆਨ ਕੀ ਆਈ ਆਂਧੀ ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥

(ਆਦਿ ਗ੍ਰੰਥ, ਪੰਨਾ ੩੩੧)

ਏਹ ਕਬੀਰ ਜੀ ਕਾ ਰਹੱਸ ਭਾਵ ਹੈ ।

ਵੇਦਾਂਤ ਵਾਕ :-

ਨਰਕ ਸੁਰਗ ਕੀ ਕਾਂਨ ਚੁਕਾਈ, ਅਹੰਬ੍ਰਹਮ ਉਰਧਾਰਿਓ ਜੇ ॥

ਜਦੋਂ ਦਾ ਗੁਰੂ ਦਾ ਅਹੰ ਬ੍ਰਹਮਅਸਮੀ ਮਹਾਂ ਵਾਕ ਹਿਰਦੇ ਵਿਚ ਧਾਰ ਲਿਆ ਹੈ, ਨਰਕ ਸੁਰਗ ਦਾ ਭੈ ਚੁਕਿਆ ਗਿਆ ਹੈ ।

ਗੁਰਮਤ ਦਰਸ਼ਨ :

ਕਿਆ ਨਰਕ ਕਿਆ ਸੁਰਗ ਬਿਚਾਰਾ, ਸੰਤਨ ਦੋਊ ਰਾਦੇ ॥
ਹਮ ਕਾਹੂ ਕੀ ਕਾਣ ਨ ਕਢਤੇ ਅਪਨੈ ਗੁਰ ਪ੍ਰਸਾਦੇ ॥

(ਆਦਿ ਗ੍ਰੰਥ, ਪੰਨਾ ੮੬੯)

ਵੇਦਾਂਤ ਵਾਕ :

ਪਾਪ ਪੁੰਨ ਨ ਵਿਆਪੇ ਮੋਕਉ, ਜਾਪ ਤਾਪ ਸਭ ਡਾਰਿਓ ਜੇ ॥

ਹੁਣ ਮੈਨੂੰ ਪਾਪ ਪੁੰਨ ਨਹੀਂ ਵਿਆਪਦਾ, ਜਾਪ ਤਾਪ ਦਾ ਵੀ ਤਿਆਗ ਕਰ ਦਿੱਤਾ ਹੈ ।

ਗੁਰਮਤ ਦਰਸ਼ਨ :

ਚਉਥੇ ਸੁੰਨੇ ਜੋ ਨਰ ਜਾਣੈ, ਤਾਕਉ ਪਾਪ ਨ ਪੁੰਨੰ ॥

(ਆਦਿ ਗ੍ਰੰਥ, ਪੰਨਾ ੯੪੩)

ਤਥਾ : ਪਾਪ ਪੁੰਨ ਕਾ ਇਸ ਲੇਪ ਨ ਲਾਗੈ ਘਟ ਘਟ ਅੰਤਰ ਸਦਹੀ ਜਾਗੈ ॥

(ਆਦਿ ਗ੍ਰੰਥ, ਪੰਨਾ ੮੬੮)

ਵੇਦਾਂਤ ਵਾਕ :

ਨਿਰਭਉ ਹੋਏ ਸਦਾ ਮਨ ਮੋਹਨ ਸੋਹੰ ਨੌਬਤ ਮਾਰਿਓ ਜੇ ॥

'ਜਦੋਂ ਮੈਂ ਬ੍ਰਹਮ ਮੈਂ ਬ੍ਰਹਮ' ਦਾ ਰੱਟਾ ਲਾਇਆ ਤਾਂ ਸਦਾ ਵਾਸਤੇ ਮਨ ਨਿਰ ਭੈਅ ਹੋ ਗਿਆ ।

ਗੁਰਮਤ ਦਰਸ਼ਨ :

ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥

(ਆਦਿ ਗ੍ਰੰਥ, ਪੰਨਾ ੧੧੦੫)

ਤਥਾ : ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥

(ਆਦਿ ਗ੍ਰੰਥ, ਪੰਨਾ ੫੯੯)

ਵੇਦਾਂਤ ਵਾਕ :

ਹਾੜ ਹੋਸ਼ ਮੋ ਭਈ ਆਪਣੀ ਮੋ ਬਿਨ ਅਵਰ ਨ ਕੋਈ ਜੇ ।।

ਹੁਣ ਮੈਨੂੰ ਆਪਣੇ ਆਪ ਦਾ ਗਿਆਨ ਹੋ ਗਿਆ ਹੈ ਕਿ ਸਾਰੇ ਮੇਰਾ ਆਪਣਾ ਆਪ ਹੀ ਪਸਰਿਆ ਹੋਇਆ ਹੈ ।

ਗੁਰਮਤ ਦਰਸ਼ਨ :

ਇਸੁ ਭਗਤੀ ਕਾ ਕੋਈ ਜਾਣੈ ਭੇਉ, ਸਭੁ ਮੇਰਾ ਪ੍ਰਭੁ ਆਤਮ ਦੇਉ ।।

(ਆਦਿ ਗ੍ਰੰਥ, ਪੰਨਾ ੧੧੭੩)

ਤਥਾ : ਪੇਖਿਓ ਮੋਹਨੁ ਸਭ ਕੈ ਸੰਗੇ ਊਨ ਨ ਕਾਹੂ ਸਗਲ ਭਰੀ ।।

(ਆਦਿ ਗ੍ਰੰਥ, ਪੰਨਾ ੮੨੩)

ਵੇਦਾਂਤ ਵਾਕ :

ਸਤ ਚਿਤ ਅਨੰਦ ਰੂਪ ਹਮਾਰੋ, ਦੂਸਰ ਹੋਆ ਨ ਹੋਈ ਜੇ ।।

ਮੈਂ ਸਦਾ ਸਤ ਚਿਤ ਅਨੰਦ ਸਰੂਪ ਹਾਂ, ਹੋਰ ਕੁਝ ਨਾ ਕਦੇ ਹੋਇਆ ਹਾਂ ਨਾ ਹੋਵਾਂਗਾ ।

ਗੁਰਮਤ ਦਰਸ਼ਨ :

ਆਪਹਿ ਕੀਆ ਕਰਾਇਆ, ਆਪਹਿ ਕਰਨੈ ਜੋਗੁ ।।
ਨਾਨਕ ਏਕੋ ਰਵਿ ਰਹਿਆ ਦੂਸਰ ਹੋਆ ਨ ਹੋਗੁ ।।

(ਆਦਿ ਗ੍ਰੰਥ, ਪੰਨਾ ੨੫੨)

ਵੇਦਾਂਤ ਵਾਕ :

ਜਿਉਂ ਤਰੁ ਬੀਜ ਤਾਰ ਪਟ ਮਾਂਹੀ, ਕੰਚਨ ਭੂਖਨ ਸੋਈ ਜੇ ।।

ਜੈਸੇ ਬ੍ਰਿਛ ਅਤੇ ਬੀਜ, ਬੀਜ ਅਤੇ ਬ੍ਰਿਛ ਇਕੋ ਹਨ, (ਪਟ ਤੇ ਪਟ ਦੀ ਤਾਰ)ਕੱਪੜਾ ਤੇ ਸੂਤਰ ਦੋ ਨਹੀਂ, ਸੋਨਾ ਤੇ ਸੋਨੇ ਦੇ ਜ਼ੇਵਰ ਦੋ ਨਹੀਂ, ਤੈਸੇ ਬ੍ਰਹਮ ਤੇ ਆਤਮਾਂ ਦੋ ਨਹੀਂ ।

ਗੁਰਮਤ ਦਰਸ਼ਨ :

ਆਤਮ ਮਹਿ ਰਾਮੁ ਰਾਮੁ ਮਹਿ ਆਤਮੁ ਚੀਨਸਿ ਗੁਰ ਬੀਚਾਰਾ ।।

(ਆਦਿ ਗ੍ਰੰਥ, ਪੰਨਾ ੧੧੫੩)

ਤਥਾ : ਜਲ ਤੇ ਊਠਹਿ ਅਨਕ ਤਰੰਗਾ, ਕਨਕ ਭੂਖਨ ਕੀਨੇ ਬਹੁ ਰੰਗਾ ।।

ਵੇਦਾਂਤ ਵਾਕ :

ਤਿਉਂ ਅਹੰ ਬ੍ਰਹਮ, ਚਿਦਾ ਨੰਦ ਮੋਹਨ, ਭਰਮ ਬੁਧ ਸਭ ਖੋਈ ਜੇ ।।

ਜੈਸੇ ਬੀਜ ਤੇ ਬ੍ਰਿਛ ਇਕੋ ਹਨ, ਤਿਵੇਂ ਮੈਂ ਬ੍ਰਹਮ ਚੇਤਨ ਅਨੰਦ ਇਕੋ ਹਾਂ, ਜਿਸ ਭਰਮ ਬੁੱਧੀ ਮੇਂ ਦ੍ਵੈਤ ਭਾਵ ਸੀ, ਸੋ ਨਸ਼ਟ ਹੋ ਗਈ ।

**ਗੁਰਮਤ ਦਰਸ਼ਨ :**

ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ,
ਏਕਹਿ ਆਪਿ ਨਹੀ ਕਛੁ ਭਰਮ ॥ (ਆਦਿ ਗ੍ਰੰਥ, ਪੰਨਾ ੨੮੭)

**ਤਥਾ :** ਜਬ ਇਸਤੇ ਸਭ ਬਿਨਸੇ ਭਰਮਾਂ,
ਭੇਦੁ ਨਹੀ ਹੈ ਪਾਰਬ੍ਰਹਮਾ ॥ (ਆਦਿ ਗ੍ਰੰਥ, ਪੰਨਾ ੨੩੫)

**ਵੇਦਾਂਤ ਵਾਕ :**

ਸਾਵਣ ਸ੍ਰਵਣ ਮੰਨਨ ਕੀਆ ਜਬ, ਮਿਟ ਗਈ ਭੈ ਨਿਰਾਸਾ ਜੇ ॥

ਜਦੋਂ ਗੁਰੂ ਨੂੰ ਮਿਲ ਕੇ ਵੇਦਾਂ ਦੇ ਵਾਕਾਂ ਦਾ (ਸ੍ਰਵਨ) ਸੁਣਨਾ ਕੀਤਾ ਅਤੇ ਸੁਣ ਕੇ (ਮੰਨਨ) ਦ੍ਰਿੜ ਭਰੋਸਾ ਕੀਤਾ, ਤਾਂ ਮਨ ਦੀ ਸਾਰੀ ਨਿਰਾਸਤਾ ਅਤੇ ਭੈਅ ਦੂਰ ਹੋ ਗਿਆ ।

**ਗੁਰਮਤ ਦਰਸ਼ਨ :**

ਸੁਣਿਆ ਮੰਨਿਆ ਮਨ ਕੀਤਾ ਭਾਉ ॥
ਅੰਤਰ ਗਤਿ ਤੀਰਥ ਮਲਿ ਨਾਉ ॥ (ਜਪੁ ਸਾਹਿਬ)

ਵੇਦਾਂਤ ਵਾਕ :

ਹਉਂ ਸੁਖ ਰੂਪ ਸਰਬ ਪਰੀ ਪੂਰਨ, ਹਮਰੋ ਸਗਲ ਤਮਾਸ਼ਾ ਜੇ ॥

ਮੈਂ ਸੁਖ ਸਰੂਪ ਸਰਬ ਵਿਆਪਕ ਆਤਮਾਂ ਹਾਂ ਇਹ ਦਿਸਦਾ ਜਗਤ ਮੇਰਾ ਖੇਲ ਹੈ ।

**ਗੁਰਮਤ ਦਰਸ਼ਨ :**

ਬ੍ਰਹਮ ਗਿਆਨੀ ਸਭ ਸ੍ਰਿਸਟ ਕਾ ਕਰਤਾ ॥
(ਸੁਖਮਨੀ ਸਾਹਿਬ, ਅਠਵਾਂ ਸਲੋਕ)

**ਵੇਦਾਂਤ ਵਾਕ :**

ਮੈਂ ਪ੍ਰਮਾਤਮ ਪੂਰਨ ਸਾਰੇ, ਸਭ ਜਗ ਹਮਰੋ ਬਾਸਾ ਜੇ ॥

ਮੈਂ ਆਤਮ ਪ੍ਰਮਾਤਮ ਸਰਬ ਦਾ ਆਪਣਾ ਆਪ ਹੋ ਕੇ ਮਿਲ ਰਿਹਾ ਹਾਂ ।

**ਗੁਰਮਤ ਦਰਸ਼ਨ :**

ਆਤਮ ਰਾਮੁ ਸਰਬ ਮਹਿ ਪੇਖੁ, ਪੂਰਨ ਪੂਰ ਰਹਿਆ ਪ੍ਰਭ ਏਕੁ ॥
(ਆਦਿ ਗ੍ਰੰਥ, ਪੰਨਾ ੮੯੨)

**ਤਥਾ :** ਆਤਮ ਰਾਮ ਰਾਮ ਹੈ ਆਤਮ
ਹਰਿ ਪਾਈਐ ਸਬਦਿ ਵੀਚਾਰਾ ਹੇ ॥ ਆਦਿ ਗ੍ਰੰਥ, ਪੰਨਾ ੧੦੩੦)

**ਵੇਦਾਂਤ ਵਾਕ :**

ਆਦ ਅੰਤ ਹਮਰੋ ਨਹੀਂ ਮੋਹਨ, ਹੋਤ ਨ ਕਬਹੂੰ ਨਾਸਾ ਜੇ ॥

ਨਾ ਮੇਰਾ ਆਦ ਹੈ, ਨਾ ਅੰਤ ਹੈ, ਨਾ ਮੇਰਾ ਮੱਧ ਹੈ, ਨਾ ਮੇਰਾ ਕਦੇ ਨਾਸ ਹੋਇਆ ਹੈ, ਨਾ ਹੀ ਹੋਵੇਗਾ ।

ਗੁਰਮਤ ਦਰਸ਼ਨ :

ਨਾ ਇਹੁ ਬਿਨਸੈ ਨਾ ਇਹੁ ਜਾਇ, ਆਦਿ ਜੁਗਾਦੀ ਰਹਿਆ ਸਮਾਇ ॥
ਜਿਹ ਮਰਨੈ ਸਭ ਜਗਤ ਤ੍ਰਾਸਿਆ ਸੋ ਮਰਨਾ ਗੁਰਸਬਦ ਪ੍ਰਕਾਸਿਆ ॥

(ਆਦਿ ਗ੍ਰੰਥ, ਪੰਨਾ ੩੨੭)

ਵੇਦਾਂਤ ਵਾਕ :

ਭਾਦ੍ਵਇ ਭਰਮ ਨ ਰਹਿਆ ਕੋਈ, ਕਿਸਕਾ ਧਿਆਨ ਲਗਾਵਾਂ ਮੈਂ ॥

ਹੁਣ ਦੁਈ ਦਵੈਤ ਦਾ ਕੋਈ ਭਰਮ ਰਿਹਾ ਹੀ ਨਹੀਂ, ਫਿਰ ਧਿਆਨ ਕਿਸ ਦਾ ਲਗਾਵਾਂ ? ਮੇਰਾ ਆਤਮਾਂ ਦਾ ਤੇ ਬ੍ਰਹਮ ਦਾ ਸਮਾਨ ਅਧੀਕਰਣ ਵੇਦ ਮੇਂ ਲਿਖਿਆ ਹੈ ।

ਗੁਰਮਤ ਦਰਸ਼ਨ :

ਗੁਰ ਕਹਿਆ ਅਵਰੁ ਨਹੀ ਦੂਜਾ, ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥

(ਆਦਿ ਗ੍ਰੰਥ, ਪੰਨਾ ੨੨੪)

ਤਥਾ : ਸਤਿਗੁਰ ਮਿਲੈ ਤਾ ਸਹਸਾ ਜਾਈ,
ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥

(ਆਦਿ ਗ੍ਰੰਥ, ਪੰਨਾ ੫੨੫)

ਵੇਦਾਂਤ ਵਾਕ :

ਸੁਰਿ ਨਰਿ ਮੁਨ ਜਨ ਮੋਕੋਂ ਖੋਜੇ ਅਬ ਕਹੁ ਕਿਸੇ ਧਿਆਵਾਂ ਮੈਂ ॥

ਦੇਵਤੇ, ਮਨੁੱਖ, ਮੁਨੀ ਜਨ (ਮੈਨੂੰ ਆਤਮਾਂ ਨੂੰ ਖੋਜਦੇ ਹਨ ਅਤੇ ਮੈਂ ਹੋਰ ਕਿਸ ਦਾ ਧਿਆਨ ਧਰਾਂ ?

ਗੁਰਮਤ ਦਰਸ਼ਨ :

ਇਸ ਦੇਹੀ ਕਉ ਸਿਮਰਹਿ ਦੇਵ ॥

ਤਥਾ : ਕਬੀਰਾ ਜਾਕਉ ਖੋਜਤੇ ਪਾਇਓ ਸੋਈ ਠੌਰ ॥
ਸੋਈ ਫਿਰ ਕੈ ਤੂ ਭਇਆ ਜਾਕਉ ਕਹਤਾ ਔਰ ॥

(ਆਦਿ ਗ੍ਰੰਥ, ਪੰਨਾ ੧੩੬੯)

ਵੇਦਾਂਤ ਵਾਕ :

ਨੇਤ ਨੇਤ ਕਰ ਬੇਦ ਬਖਾਨਤ ਮਨ ਬਾਣੀ ਨਾ ਆਵਾ ਮੈਂ ॥

(ਮੈਂ) ਆਤਮਾਂ ਮਨ ਬਾਣੀ ਦਾ ਵਿਸ਼ਾ ਨਹੀਂ ਹਾਂ, ਮੈਨੂੰ ਵੇਦ ਬੇਅੰਤ ਬੇਅੰਤ ਕਹਿੰਦਾ ਹੈ ।

**ਗੁਰਮਤ ਦਰਸ਼ਨ :**

ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ਅਸਚਰਜ ਰੂਪੰ ॥
ਰਹੰਤ ਜਨਮੰ ਨੇਤ ਨੇਤ ਕਥੰਤਿ ਬੇਦਾ ਊਚ ਮੂਚ ਅਪਾਰ ਗੋਬਿੰਦਹ ॥

(ਆਦਿ ਗ੍ਰੰਥ, ਪੰਨਾ ੧੩੫੯)

ਬੇਦਾ ਤੋਂ ਭਾਵ ਜਹਤੀ ਲਖਣਾ ਸੇ ਵੇਦ ਵਕਤਾ ਲੈਣਾ ਹੈ ਕਿਉਂਕਿ ਬੇਦ ਦਾ ਕਥਨ ਕਰਨ ਵਾਲਾ ! ਮੁਖ ਨਹੀਂ, ਇਸ ਲਈ ਬੇਦ ਦੇ ਸਬੰਧੀ ਬਕਤਾ ਕੋ ਲਿਆ ਹੈ ਜਹਤੀ ਲਖਣਾ ਸੇ ।

**ਵੇਦਾਂਤ ਵਾਕ :**

ਏਕ ਅਦਵੈਤ ਆਪ ਮੈਂ ਮੋਹਣ ਦੁਤੀਆ ਕਹਾਂ ਠਹਿਰਾਵਾਂ ਮੈ ॥

ਮੈਂ ਏਕੋ ਅਦਵੈਤ ਆਤਮਾਂ ਹਾਂ, ਫਿਰ ਅਦਵੈਤ ਕੋ ਕਿਥੇ ਥਾਂ ਦੇਵਾਂ ?

**ਗੁਰਮਤ ਦਰਸ਼ਨ :**

ਏਕ ਕ੍ਰਿਸਨੰ ਤ ਸਰਬ ਦੇਵਾ ਦੇਵ ਦੇਵਾਤ ਆਤਮਹ ॥

**ਤਥਾ :** ਦੂਜਾ ਕਉਣੁ ਕਹਾਂ ਨਹੀ ਕੋਈ ਸਭ ਮਹਿ ਏਕੁ ਨਿਰੰਜਨੁ ਸੋਈ ॥

(ਆਦਿ ਗ੍ਰੰਥ, ਪੰਨਾ ੨੨੩)

**ਤਥਾ :** ਏਕੁ ਨਿਰੰਜਨੁ ਗੁਰਮੁਖਿ ਜਾਤਾ ॥
ਦੂਜਾ ਮਾਰਿ ਸਬਦਿ ਪਛਾਤਾ ॥ (ਆਦਿ ਗ੍ਰੰਥ, ਪੰਨਾ ੨੨੩)

ਏਕ ਆਤਮਾ ਬਸਤ ਹੇਥਾਵਰ ਜੰਗਮ ਦੇਹ,
ਜੈਸੇ ਮਣਕੇ ਮਾਲਾ ਕੇ ਏਕ ਸੂਤ ਗਨ ਲੇਹ ॥ (ਅਧਿਆਤਮ ਪ੍ਰਕਾਸ਼)

**ਵੇਦਾਂਤ ਵਾਕ :**

ਅਸੁ ਆਸ ਕਵਨ ਕੀ ਕਰੀਏ ਸਰਬ ਜਗਾ ਭਰਪੂਰੀ ਰੇ ॥

(ਮੈਂ) ਆਤਮਾਂ ਇਕੋ ਹੀ ਸਾਰੇ ਭਰਪੂਰ ਹੋ ਰਿਹਾ ਹਾਂ, ਹੋਰ ਕਿਸ ਕੀ ਆਸ ਕਰਾਂ ?

**ਗੁਰਮਤ ਦਰਸ਼ਨ :**

ਜਲ ਥਲ ਮਾਹੇ ਆਪਹਿ ਆਪ, ਆਪੇ ਜਪਹੁ ਆਪਨਾ ਜਾਪੁ ॥

(ਆਦਿ ਗ੍ਰੰਥ, ਪੰਨਾ ੩੪੩)

**ਤਥਾ :** ਆਤਮ ਰਾਮ ਰਵਿਆ ਸਭ ਅੰਤਰ ਕਤ ਆਵੈ ਕਤ ਜਾਈ ਸੰਤਹੁ ॥
ਆਦ ਜੁਗਾਦੀ ਹੈ ਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ ॥

**ਵੇਦਾਂਤ ਵਾਕ :**

ਆਪੇ ਸੂਛਮ ਸਥੂਲ ਹੈ ਆਪੇ ਆਪੇ ਸਦਾ ਹਜੂਰੀ ਰੇ ॥

(ਮੈਂ) ਆਤਮਾਂ ਸੁਖਸ਼ਮ ਤੋਂ ਭੀ ਸੁਖਸ਼ਮ ਹਾਂ, ਅਸਥੂਲ ਸੇ ਭੀ ਅਸਥੂਲ ਹਾਂ ਅਤੇ ਸਦਾ ਹਾਜ਼ਰ ਹਜ਼ੂਰ ਹਾਂ ।

**ਗੁਰਮਤ ਦਰਸ਼ਨ :**

ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ ॥

(ਪਾ: ੧੦, ਸ਼ਬਦ ਹਜ਼ਾਰੇ )

ਤਥਾ : ਹੈ ਹਜ਼ੂਰਿ ਕਤ ਦੂਰਿ ਬਤਾਵਹੁ ॥ ਦੁੰਦਰ ਬਾਧਹੁ ਸੁੰਦਰ ਪਾਵਹੁ ॥

(ਆਦਿ ਗ੍ਰੰਥ, ਪੰਨਾ ੧੧੬੦)

**ਵੇਦਾਂਤ ਵਾਕ :**

ਆਪੇ ਨਿਰਗੁਣ ਆਪੇ ਸਰਗੁਣ ਮੂਰਖ ਜਾਨਿਆ ਦੂਰੀ ਰੇ ॥

(ਮੈਂ) ਆਤਮ, ਲਿਰਗੁਣ, ਤਿੰਨਾਂ ਗੁਣਾਂ ਸੇ ਰਹਿਤ ਹਾਂ ਅਤੇ ਮਾਇਆ ਰੂਪ ਹੋ ਕੇ ਸਰਗੁਣ ਭੀ ਹਾਂ, ਪਰ ਮੂਰਖ ਮੈਨੂੰ ਆਪ ਸੇ ਦੂਰ ਜਾਣਦੇ ਹਨ ।

**ਗੁਰਮਤ ਦਰਸ਼ਨ :**

ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥

(ਆਦਿ ਗ੍ਰੰਥ, ਪੰਨਾ ੨੯੧)

ਪੇਖਿਓ ਪ੍ਰਭ ਜੀਉ ਅਪਨੈ ਸੰਗੇ ਚੂਕੈ ਭੀਤ ਭਰਮਾਰੀ ॥

ਤਥਾ : ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥

(ਆਦਿ ਗ੍ਰੰਥ, ਪੰਨਾ ੬੧੨)

**ਵੇਦਾਂਤ ਵਾਕ :**

ਆਪੇ ਖੇਲ ਖਿਲਾਰੀ ਹੈ ਮੋਹਨ, ਮਨ ਬਾਤਨ ਮਸ਼ਹੂਰੀ ਰੇ ॥

ਮੈਂ ਆਤਮਾਂ ਆਪੇ ਹੀ ਖੇਲ ਹਾਂ, ਆਪੇ ਹੀ ਖਿਲਾੜੀ ਹਾਂ, ਅਤੇ ਮਨ ਬਾਤਾਂ ਦੁਆਰਾ ਆਪਣੀ (ਮਸ਼ਹੂਰੀ) ਸਿਫਤ ਵੀ ਆਪੇ ਹੀ ਕਰ ਰਿਹਾ ਹਾਂ ।

**ਗੁਰਮਤ ਦਰਸ਼ਨ :**

ਆਪੇ ਧਰਤੀ ਆਪੇ ਹੈ ਰਾਹਕੁ, ਆਪ ਜੰਮਾਇ ਪੀਸਾਵੈ ॥
ਆਪਿ ਪਕਾਵੈ ਆਪਿ ਭਾਂਡੇ ਦੇ ਪ੍ਰੋਸੈ ਆਪਹਿ ਹੀ ਬਹਿ ਖਾਵੈ ॥

(ਆਦ ਗ੍ਰੰਥ, ਪੰਨਾ ੫੫੧)

**ਵੇਦਾਂਤ ਵਾਕ :**

ਕਤਕ ਕਤਰਾ ਭੇਦ ਨਹੀ ਹੇ, ਨੀਰ ਜੁ ਹੈ ਜਲ ਪਾਨੀ ਰੇ ॥

ਜੈਸੇ ਪਾਣੀ ਦਾ ਸਾਗਰ ਤੇ ਬੂੰਦ, ਜਲ ਦ੍ਰਿਸ਼ਟੀ ਸੇ ਇਕੋ ਹਨ । ਓਹੋ ਨੀਰ ਓਹੋ ਜਲ, ਓਹੋ ਪਾਣੀ ਹੈ ।

**ਗੁਰਮਤ ਦਰਸ਼ਨ :**

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ,
ਕਨਕ ਕਟਿਕ ਜਲ ਤਰੰਗ ਜੈਸਾ ॥ (ਆਦਿ ਗ੍ਰੰਥ, ਪੰਨਾ ੯੩)

**ਵੇਦਾਂਤ ਵਾਕ :**

ਈਸਰ ਬ੍ਰਹਮ ਜੀਵ ਪ੍ਰਮਾਤਮ ਏਕੋ ਕਥੈ ਗਿਆਨੀ ਜੇ ॥

ਤੈਸੇ ਹੀ ਜੀਵ ਈਸ਼ਰ ਤੇ ਬ੍ਰਹਮ ਕੋ ਗਿਆਨੀ ਲੋਕ ਇਕੋ ਸਰੂਪ ਕਥਨ ਕਰਦੇ ਹਨ, ਜੈਸੇ ਪਿਛੇ 'ਤਤ੍ਵੰ ਮਸੀ' ਮਹਾਂ ਵਾਕ ਦਾ ਅਰਥ ਕਰਕੇ ਨਿਰਣਾ ਮੀਤਾ ਗਿਆ ਹੈ ।

**ਗੁਰਮਤ ਦਰਸ਼ਨ :**

ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮ ॥
ਏਕੈ ਆਪਿ ਨਹੀ ਕਛੁ ਭਰਮੁ ॥ (ਆਦਿ ਗ੍ਰੰਥ, ਪੰਨਾ ੨੮੭)

ਤਥਾ : ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ ॥
(ਆਦਿ ਗ੍ਰੰਥ, ਪੰਨਾ ੧੦੩੦)

**ਵੇਦਾਂਤ ਵਾਕ :**

ਭੇਦ ਛੇਦ ਸੇ ਰਹਿਤ ਸਰਬਦਾ ਹੋਰ ਨਾ ਤਿਸ ਦਾ ਸਾਨੀ ਜੇ ॥

ਆਤਮਾਂ-ਸਜਾਤ, ਵਿਜਾਤ, ਸੁਗਤ—ਤਿੰਨ ਪ੍ਰਕਾਰ ਦੇ ਭੇਦ ਸੇ ਰਹਿਤ ਹੈ ਤੇ (ਛੇਦਿਆ) ਕੱਟਿਆ ਨਹੀਂ ਜਾਂਦਾ । ਉਸ ਦੇ ਬਰਾਬਰ ਹੋਰ ਕੋਈ ਨਹੀਂ ਹੈ, ਕਿਉਂਕਿ ਉਹ ਅਦਵੈਤ ਹੈ।

**ਗੁਰਮਤ ਦਰਸ਼ਨ :**

ਅਤੁਲ ਕਿਉ ਤੋਲਿਆ ਜਾਇ, ਦੂਜਾ ਹੋਇ ਤ ਸੋਝੀ ਪਾਏ ॥
ਤਿਸ ਤੇ ਦੂਜਾ ਨਾਹੀ ਕੋਇ ॥ ਤਿਸ ਕੀ ਕੀਮਤਿ ਕਿਕੁ ਹੋਇ ॥
(ਆਦਿ ਗ੍ਰੰਥ, ਪੰਨਾ ੭੯੭)

**ਵੇਦਾਂਤ ਵਾਕ :**

ਹੈ ਪ੍ਰਤੱਖਸ਼ ਨਾ ਸੁਝੈ ਮੋਹਨ ਜਿਹ ਗੁਰਮਤ ਨਾਂ ਆਨੀ ਜੇ ॥

ਸੁਆਮੀ ਜੀ ਕਹਿੰਦੇ ਹਨ ਕਿ ਪ੍ਰਮਾਤਮਾ (ਆਤਮਾਂ) ਆਪਣਾ ਆਪ ਹੁੰਦਾ ਹੋਇਆ ਵੀ ਗੁਰੂ ਦੀ ਮੱਤ ਤੋਂ ਹੀਣਿਆਂ ਕੋ ਸੁਝਦਾ ਨਹੀਂ, ਭਾਵ ਪ੍ਰਾਪਤ ਨਹੀਂ ਹੁੰਦਾ ।

**ਗੁਰਮਤ ਦਰਸ਼ਨ :**

ਪ੍ਰਤਖਿ ਪਿਰੁ ਘਰ ਨਾਲਿ ਪਿਆਰਾ ਵਿਛੜ ਚੋਟਾ ਖਾਇ ॥
(ਆਦਿ ਗ੍ਰੰਥ, ਪੰਨਾ ੨੩੪)

ਤਥਾ : ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ ॥

(ਆਦਿ ਗ੍ਰੰਥ, ਪੰਨਾ ੯੨੪)

**ਵੇਦਾਂਤ ਵਾਕ :**

ਮੰਘਰ ਮਰਨ ਜਨਮ ਕੋ ਨਾਹੀ ਮੂਰਖ ਡਰੈ ਅਜਾਨਾ ਰੇ ॥

ਇਸ ਆਤਮਾਂ ਕੋ ਮਰਨ ਜਨਮ ਕੋਈ ਨਹੀਂ ਹੈ ਅੰਞਾਣੇ ਮੂਰਖ ਲੋਕ ਆਪ ਕੋ ਦੇਹ ਵਾਲਾ ਜਾਣ ਕੇ ਡਰ ਰਹੇ ਹਨ ਕਿ ਮੈਂ ਸਥੂਲ ਸਰੀਰ ਹਾਂ, ਮੈਂ ਮਰ ਨਾ ਜਾਵਾਂ, ਇਹ ਨਹੀਂ ਜਾਣਦੇ ਕਿ—

**ਗੁਰਮਤ ਦਰਸ਼ਨ :**

ਨਾ ਇਹੁ ਬਿਨਸੈ ਨਾ ਇਹੁ ਜਾਇ ॥
ਆਦਿ ਜੁਗਾਦੀ ਰਹਿਆ ਸਮਾਇ ॥ (ਆਦਿ ਗ੍ਰੰਥ, ਪੰਨਾ ੮੬੮)

ਤਥਾ : ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥
ਮਰਤਾ ਜਾਤਾ ਨਦਰਿ ਨ ਆਇਆ ॥ (ਆਦਿ ਗ੍ਰੰਥ, ਪੰਨਾ ੧੫੨)

**ਵੇਦਾਂਤ ਵਾਕ :**

ਜਲ ਤਰੰਗ ਜਿਉਂ ਜਲ ਤੇ ਉਪਜੈ ਜਲ ਹੀ ਮਾਹਿ ਸਮਾਨਾ ਰੇ ॥

ਭਾਵ ਹੈ ਕਿ ਇਹ ਨਹੀਂ ਜਾਣਦਾ, ਜੈਸੇ ਜਲ ਤੇ ਤਰੰਗ ਉਠਿਆ ਤੇ ਜਲ ਮੇਂ ਫੇਰ ਸਮਾ ਗਿਆ। ਤੇ ਫਿਰ ਮਰਿਆ ਕੌਣ ?

**ਗੁਰਮਤ ਦਰਸ਼ਨ :**

ਹਰਿ ! ਹਰਿਜਨ ਦੁਇ ਏਕ ਹੈ ਬਿਬਬਿਚਾਰ ਕਿਛੁ ਨਾਹਿ ॥
ਜਲ ਤੇ ਉਪਜਿ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥

(ਚੌਪਈ ਪਾਤਸ਼ਾਹੀ ੧੦)

ਤਥਾ : ਜਲ ਤੇ ਤਰੰਗ, ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥

(ਆਦਿ ਗ੍ਰੰਥ, ਪੰਨਾ ੧੨੫੨)

**ਵੇਦਾਂਤ ਵਾਕ :**

ਨਾ ਕੋ ਆਵਤ ਨਾ ਕੋ ਜਾਵਤ ਬਿਰਥਾ ਭਰਮ ਭੁਲਾਨਾ ਰੇ ॥

ਨਾ ਕੋਈ ਜਨਮਦਾ ਹੈ, ਨਾ ਕੋਈ ਮਰਦਾ ਹੈ, ਬਿਅਰਥ ਹੀ ਜਗੋ ਸੁਪਨਾ ਵੇਖ ਕੇ ਭਰਮ ਮੇਂ ਭੁਲਾ ਹੋਇਆ ਹੈ ।

**ਗੁਰਮਤ ਦਰਸ਼ਨ :**

ਕਹੁ ਨਾਨਕ ਗੁਰਿ ਭਰਮੁ ਚੁਕਾਇਆ, ਨਾ ਕੋਈ ਮਰੈ ਨਾ ਆਵੈ ਜਾਇਆ ॥

(ਆਦਿ ਗ੍ਰੰਥ, ਪੰਨਾ ੮੮੫)

ਤਥਾ : ਮੇਰਾ ਮੇਰਾ ਕਰਿ ਬਿਲਲਾਹੀ, ਮਰਣੁ ਹਾਰੁ ਇਹੁ ਜੀਅਰਾ ਨਾਹੀ ॥

(ਆਦਿ ਗ੍ਰੰਥ, ਪੰਨਾ ੧੮੮)

ਵੇਦਾਂਤ ਵਾਕ :

ਸਰਬ ਬ੍ਰਹਮ ਸ੍ਰਤੀ ਭਾਖੇ ਮੋਹਨ ਅਗਿ ਤਗਿ ਲਹੀ ਜਾਨਾ ਰੇ ॥

ਵੇਦ ਦਾ ਕਥਨ ਹੈ ਕਿ ਬ੍ਰਹਮ ਅਦਵੈਤ ਹੈ, ਫਿਰ ਗਿਆਨੀ ਕੌਣ ਤੇ ਅਗਿਆਨੀ ਕੌਣ ? ਜਹਤੀ ਲਖਣਾ ਸੇ ਵੇਦ ਬਕਤੇ ਕੋ ਲੈਣਾ ਹੈ, ਕਿਉਂਕਿ ਵੇਦ ਕਥਨ ਸੇ ਅਸਮਰੱਥ ਹੈ ।

ਗੁਰਮਤ ਦਰਸ਼ਨ :

ਸਭੁ ਗੋਬਿੰਦ ਹੈ ਸਭੁ ਗੋਬਿੰਦ ਹੈ ਗੋਬਿੰਦ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥

(ਆਦਿ ਗ੍ਰੰਥ, ਪੰਨਾ ੪੮੫)

ਤਥਾ : ਨਾ ਕੋ ਮੂਰਖੁ ਨਾ ਕੋ ਸਿਆਣਾ ॥ ਵਰਤੇ ਸਭ ਕਿਛੁ ਤੇਰਾ ਭਾਣਾ ॥

(ਆਦਿ ਗ੍ਰੰਥ, ਪੰਨਾ ੯੮)

ਵੇਦਾਂਤ ਵਾਕ :

ਪੋਹ ਪਖਾਣ ਕਰੇ ਬਹੁ ਪੂਜਾ ਘੰਟੇ ਨਾਦ ਵਜਾਵੈ ਰੇ ॥

ਜੋ ਘੰਟੇ, ਟੱਲੀਆਂ ਆਦਿ ਬਜਾ ਕੇ ਪੱਥਰ ਦੀ ਪੂਜਾ ਕਰਦੇ ਹਨ, ਉਹ ਆਪਣੇ ਮੂਲ ਸਰੂਪ ਸੇ ਭੁੱਲੇ ਹੋਏ ਹਨ ।

ਗੁਰਮਤ ਦਰਸ਼ਨ :

ਖਸਮ ਛੋਡ ਦੂਜੈ ਲਗੈ ਡੁਬੇ ਸੇ ਵਣਜਾਰਿਆ ॥

(ਆਸਾ ਦੀ ਵਾਰ)

ਜੋ ਪਾਥਰ ਕੋ ਕਹਤੇ ਦੇਵ, ਤਾਕੀ ਬਿਰਥਾ ਹੋਵੈ ਸੇਵ,
ਜੋ ਪਾਥਰ ਕੀ ਪਾਈ ਪਾਇ, ਤਿਸ ਕੀ ਘਾਲ ਅਜਾਂਈ ਜਾਇ ॥

(ਆਦਿ ਗ੍ਰੰਥ, ਪੰਨਾ ੧੧੬੦)

ਵੇਦਾਂਤ ਵਾਕ :

ਹਾਥ ਜੋੜ ਮੁਖ ਤੇ ਵਰ ਮਾਂਗੈ ਅਪਨਾ ਆਪ ਭੁਲਾਵੈ ਰੇ ॥

ਜੋ ਠਾਕਰ ਮੂਰਤੀ ਅੱਗੇ ਖਲੋ ਕੇ ਹੱਥ ਜੋੜ ਕੇ ਵਰ ਮੰਗਦੇ ਹਨ, ਉਹ ਅੰਦਰਲੇ ਨੇਤਰਾਂ ਸੇ ਹੀਣੇ ਹਨ ।

ਗੁਰਮਤ ਦਰਸ਼ਨ :

ਮੂਲ ਨ ਬੁਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥

(ਆਦਿ ਗ੍ਰੰਥ, ਪੰਨਾ ੭੫੧)

ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਭਾਈ ।।

(ਆਦਿ ਗ੍ਰੰਥ, ਪੰਨਾ ੪੨੦)

**ਵੇਦਾਂਤ ਵਾਕ :**

ਤੀਰਥ ਬਰਤ ਕਰੇ ਬਹੁਤੇਰੇ ਹਠ ਕਰ ਹੀ ਦੁਖ ਪਾਵੈ ਰੇ ।।

ਜੋ ਮਨ ਹਠ ਕਰਕੇ ਤੀਰਥ ਬਰਤ ਆਦਿਕ ਕਰਦੇ ਹਨ, ਸੋ ਸਦਾ ਹੀ ਦੁਖ ਪਾਂਦੇ ਹਨ ।

**ਗੁਰਮਤ ਦਰਸ਼ਨ :**

ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ ।।
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰ ।।

(ਆਦਿ ਗ੍ਰੰਥ, ਪੰਨਾ ੧੩੦੧)

**ਵੇਦਾਂਤ ਵਾਕ :**

ਬਿਨਾਂ ਗਿਆਨ ਸੁਖ ਹਤ ਨ ਮੋਹਨ ਬਿਰਥਾ ਜਨਮ ਗੁਆਵੈ ਰੇ ।।

ਆਤਮ ਗਿਆਨ ਸੇ ਬਿਨਾਂ ਸਦਾ ਦੇ ਸੁੱਖ ਦੀ ਪ੍ਰਾਪਤੀ ਨਹੀਂ ਹੁੰਦੀ, ਮਨੁੱਖਾ ਜਨਮ ਬਿਅਰਥ ਹੀ ਗੁਆਉਂਦੇ ਹਨ ।

**ਗੁਰਮਤ ਦਰਸ਼ਨ :**

ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ
ਸਦਾ ਜੁਗਨ ਕੀ ਚੌਕਰੀ ਫਿਰਾਏ ਹੀ ਫਿਰਤ ਹੈ ।।

(ਅਕਾਲ ਉਸਤਤ, ਦਸਮ ਗ੍ਰੰਥ ਸਾਹਿਬ)

**ਵੇਦਾਂਤ ਵਾਕ :**

ਮਾਘ ਮਹਾਂ ਆਨੰਦ ਭਇਓ ਹੈ ਜਬ ਖੁਦ ਆਪ ਪਛਾਨਿਓ ਜੇ ।।

ਜਦੋਂ ਆਪਣੇ ਸੁਖ ਸਰੂਪ ਆਤਮਾਂ ਕੋ ਪਛਾਣ ਲਿਆ ਤਾਂ ਸਦਾ ਦੇ ਆਨੰਦ ਦੀ ਪ੍ਰਾਪਤੀ ਹੋ ਗਈ ।

**ਗੁਰਮਤ ਦਰਸ਼ਨ :**

ਆਪ ਪਛਾਨੈ ਆਪੈ ਆਪ, ਨਾ ਤਿਸ ਸੋਗ ਵਿਜੋਗ ਸੰਤਾਪ ।।

(ਆਦਿ ਗ੍ਰੰਥ, ਪੰਨਾ ੩੨੭)

ਅਨੰਦੁ ਭਇਆ ਮੇਰੀ ਮਾਇ ਸਤਿਗੁਰੂ ਮੈ ਪਾਇਆ ।।

(ਆਦਿ ਗ੍ਰੰਥ, ਪੰਨਾ ੯੧੭)

**ਵੇਦਾਂਤ ਵਾਕ :**

ਹਉਂ ਸੁਖ ਰੂਪ ਸਰਬ ਪ੍ਰਿਪੂਰਨ ਇਹ ਗੁਰਭੇਦ ਬਖਾਨਿਓ ਜੇ ।।

ਗੁਰੂ ਜੀ ਨੇ ਮੈਨੂੰ ਇਹ ਭੇਦ ਦੱਸਿਆ ਕਿ ਤੂੰ ਸੁਖ ਸਰੂਪ ਸਰਬ ਪ੍ਰਿਪੂਰਨ ਆਤਮਾਂ ਹੈਂ ।

**ਗੁਰਮਤ ਦਰਸ਼ਨ :**

ਜਨ ਨਾਨਕ ਕਉ ਹਰਿ ਦਰਸੁ ਦਿਖਾਇਆ ॥
ਆਤਮ ਚੀਨ੍ਹਿ ਪਰਮ ਸੁਖ ਪਾਇਆ ॥

(ਆਦਿ ਗ੍ਰੰਥ, ਪੰਨਾ ੩੭੫)

**ਵੇਦਾਂਤ ਵਾਕ :**

ਕ੍ਰਿਤ ਕ੍ਰਿਤ ਹੋਏ ਵਿਚਰੋਂ ਜਗ ਮੈ, ਜਾਪ ਤਾਪ ਸਭ ਹਾਨਿਓ ਜੇ ॥

ਹੁਣ ਮੈਂ ਜਪ ਤਪ ਕਾ ਤਿਆਗ ਕਰ ਕੇ ਸਫਲਤਾ ਪੂਰਵਕ ਹੋ ਕੇ ਜਗਤ ਵਿਚ ਵਿਚਰ ਰਿਹਾ ਹਾਂ ।

**ਗੁਰਮਤ ਦਰਸ਼ਨ :**

ਜਪੁ ਤਪੁ ਸੰਜਮ ਕਰਮ ਨ ਸਾਧਾ ॥
ਨਾਮੁ ਪ੍ਰਭੂ ਕਾ ਮਨਹਿ ਅਰਾਧਾ ॥ (ਆਦਿ ਗ੍ਰੰਥ, ਪੰਨਾ ੧੩੮੮)

**ਤਥਾ :** ਗਿਆਨ ਭਇਆ ਤਹ ਕਰਮਹ ਨਾਸ ॥ (ਆਦਿ ਗ੍ਰੰਥ, ਪੰਨਾ ੧੧੬੭)

**ਵੇਦਾਂਤ ਵਾਕ :**

ਅਬ ਨਿਹਕਲਪ ਭਇਓ ਮਨ ਮੋਹਨ ਸਾਧਨ ਸਾਧ ਪਲਾਨਿਓ ਜੇ ॥

ਹੁਣੇਂ ਮੇਰਾ ਮਨ ਕਲਪਨਾਂ ਰਹਿਤ ਹੋ ਗਿਆ ਹੈ ਅਤੇ ਕਰਮ ਉਪਾਸ਼ਨਾ ਦੇ ਸਾਧਨ ਤਿਆਗ ਬੈਠਾ ਹੈ ।

**ਗੁਰਮਤ ਦਰਸ਼ਨ :**

ਵਰਤ ਨ ਰਹੌ ਨ ਮਹ ਰਮਦਾਨਾ, ਤਿਸੁ ਸੇ ਵੀ ਜੋ ਰਖੈ ਨਿਦਾਨਾ ॥
ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾ ਨੇਬੇਰਾ ॥
ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰ ਨ ਦੂਜਾ ॥
ਪੂਜਾ ਕਰਹੁ ਨ ਨਿਵਾਜ ਗੁਜਾਰਉ ॥
ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥
ਨ ਹਮ ਹਿੰਦੂ ਨ ਮੁਸਲਮਾਨ, ਅਲਹ ਰਾਮ ਕੇ ਪਿੰਡ ਪਰਾਨ ॥
ਕਹੁ ਕਬੀਰ ਇਹੁ ਕਿਆ ਵਖਾਨਾ ॥
ਗੁਰ ਪੀਰ ਮਿਲਿ ਖੁਦ ਖਸਮ ਪਛਾਨਾ ॥ (ਆਦਿ ਗ੍ਰੰਥ, ਪੰਨਾ ੧੧੩੬)

**ਵੇਦਾਂਤ ਵਾਕ :**

ਫਲਗੁਣ ਫਾਗ ਖੇਲੇ ਓ ਸਜਨੋ, ਭਰਮ ਅੰਬੀਰ ਉਡਾਇਓ ਜੇ ॥

ਫੱਗਣ ਮਾਹ ਦੁਆਰਾ ਉਪਦੇਸ਼ ਹੈ ਕਿ ਆਓ ਮਿੱਤਰੋ ! ਆਤਮ ਗਿਆਨ ਰੂਪੀ ਮਜੀਠੀ ਲਾਲ ਰੰਗ ਨਾਲ ਹੋਲੀ ਖੇਲ ਕੇ ਭਰਮ ਰੂਪੀ ਕੁਸੁੰਭੇ ਰੰਗ ਦੀ ਨਵਿਰਤੀ ਕਰੀਏ ।

ਗੁਰਮਤ ਦਰਸ਼ਨ :

ਹੋਲੀ ਕੀਨੀ ਸੰਤ ਸੇਵ, ਰੰਗੁ ਲਾਗਾ ਅਤਿ ਲਾਲ ਦੇਵ ॥

(ਆਦਿ ਗ੍ਰੰਥ, ਪੰਨਾ ੧੧੮੦)

ਭਾਵ—ਜਦੋਂ ਸੰਤਾਂ ਦੀ ਸ਼ਰਨ ਲੈ ਕੇ ਸੇਵਾ ਰੂਪੀ ਹੋਲੀ ਖੇਲੀ ਤਾਂ ਉਸ ਦੇ ਫਲ ਸਰੂਪ ਜੋ ਦੇਵਾਤ ਦੇਵ ਆਤਮਾਂ ਹੈ, ਉਸਦੀ ਮਜੀਠੀ ਰੰਗਣ ਵਿਚ ਮਨ ਰੰਗਿਆ ਗਿਆ ਅਤੇ ਭਰਮ ਰੂਪੀ ਕੁਸੁੰਭਾ ਰੰਗ ਉਡ ਗਿਆ ।

ਵੇਦਾਂਤ ਵਾਕ :

ਅਹੰ ਬ੍ਰਹਮ ਪਿਚਕਾਰੀ ਮਾਰੀ, ਦੁਤੀਆ ਮੁਖਿ ਫਿਰਾਇਓ ਜੇ ॥

ਜਦੋਂ ਗੁਰੂ ਜੀ ਨੇ ਅਹੰ ਬ੍ਰਹਮ ਮਹਾਂ ਵਾਕ ਰੂਪੀ ਪਿਚਕਾਰੀ ਮਾਰੀ ਤਾਂ ਦਵੈਤ ਵਲੋਂ ਮੜ ਫਿਰ ਕੇ ਅਦ੍ਵੈਤਵਾਦੀ ਹੋ ਗਿਆ ।

ਗੁਰਮਤ ਦਰਸ਼ਨ :

ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪ੍ਰਗਾਸਾ ॥
ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ ॥

ਗੁਰੂ ਜੀ ਦੇ ਮਹਾਂ ਵਾਕ ਰੂਪੀ ਬਾਣ ਸੇ ਨਿਸਚਾ ਹੋ ਗਿਆ ਅਤੇ ਕਲਪਨਾਂ ਨਵਿਰਤ ਹੋ ਗਈ ਤਾਂ ਪ੍ਰਕਾਸ ਸਰੂਪ ਆਤਮ ਪਦ ਪ੍ਰਗਟ ਹੋ ਆਇਆ । ਅਗਿਆਨ ਅੰਧੇਰੇ ਦੀ ਰੱਸੀ ਸਰਪ ਭਰਮ ਲਵਿਰਤ ਹੋ ਕੇ ਨਿਸਚੇ ਹੀ ਮੁਕਤੀ ਘਰ ਮੇਂ ਵਾਸਾ ਹੋ ਗਿਆ ।

ਵੇਦਾਂਤ ਵਾਕ :

ਤਤ੍ਵ ਅਸੀ ਕੁੱਮਤ ਮਾਰੀ ਦਿਲ ਕੀ ਧੜਕ ਨਸਾਇਓ ਜੇ ॥

ਗੁਰੂ ਜੀ ਦੇ ਤਤ੍ਵ ਅਸੀਂ ਮਹਾਂ ਵਾਕ ਸੇ ਚੰਚਲ ਬੁਧੀ ਸ਼ਾਂਤ ਹੋ ਗਈ ਅਤੇ ਦਿਲ ਦੀ (ਧੜਕਨ) ਭੈਅ ਦੀ ਨਵਿਰਤੀ ਹੋ ਗਈ ।

ਗੁਰਮਤ ਦਰਸ਼ਨ :

ਹਮਰਾ ਭਰਮ ਗਇਆ ਭਉ ਭਾਗਾ, ਜਬ ਰਾਮ ਨਾਮ ਚਿਤੁ ਲਾਗਾ ॥

(ਆਦਿ ਗ੍ਰੰਥ, ਪੰਨਾ ੬੫੫)

ਰਾਮ ਨਾਮ ਦਾ ਅਰਥ ਹੈ, ਆਤਮਾਂ ਰਾਮ ।

ਤਥਾ : ਕਬੀਰ ਸਾਚਾ ਸਤਿਗੁਰ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ ॥
ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਰੇਜੇ ਛੇਕੁ ॥

(ਆਦਿ ਗ੍ਰੰਥ, ਪੰਨਾ ੧੩੭੩)

ਸਬਦ ਦਾ ਅਰਥ, ਮਹਾਂ ਵਾਕ ਰੂਪੀ ਬਾਣ ਹੈ ।

**ਵੇਦਾਂਤ ਵਾਕ :**

ਖੁਦ ਖੁਦਾ ਮੈ ਆਪੇ ਮੋਹਨ ਯੇਹੀ ਰੀਤ ਸੁਨਾਇਓ ਜੇ ॥

ਜਦੋਂ ਗੁਰੂ ਜੀ ਨੇ ਤਤ੍ਵ ਅਸੀ ਮਹਾਂਵਾਕ ਰੂਪੀ ਬਾਣ ਮਾਰਿਆ ਤਾਂ ਭਰਮ ਰੂਪੀ ਕਪਾਟ ਖੁਲ੍ਹ ਗਏ ਤਾਂ ਮੈਂ ਸੁਤੇ ਹੀ ਬੋਲ ਉਠਿਆ, 'ਮੈਂ ਖੁਦ ਖੁਦਾ ਮੈਂ ਖੁਦ ਖੁਦਾ' ।

**ਗੁਰਮਤ ਦਰਸ਼ਨ :**

ਸ੍ਰਬ ਸੀਲ ਮਮੰ ਸੀਲੰ ਸਰਬ ਪਾਵਨ ਮਮ ਪਾਵਨਹ ॥
ਸ੍ਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਰਤੇ ॥

(ਆਦਿ ਗ੍ਰੰਥ, ਪੰਨਾ ੧੩੫੭)

ਹੁਣ ਪਾਠਕ ਵੀਰ ਵੇਦ ਦਾ ਵੇਦਾਂਤ ਅਤੇ ਗੁਰਬਾਣੀ ਦਾ ਵੇਦਾਂਤ, ਸੁਣ ਹੀ ਚੁਕੇ ਹਨ ਕਿ ਇਨ੍ਹਾਂ ਦੀ ਆਪਸ ਮੇਂ ਲੇਸ ਮਾਤ੍ਰ ਵੀ ਵਿਰੋਧਤਾ ਨਹੀਂ ਹੈ । ਜੇ ਵੇਦ ਜੀਵ ਈਸ਼੍ਵਰ ਦੀ (ਅਭੇਦਤਾ) ਏਕਤਾ ਜਣਾਉਂਦਾ ਹੈ ਤਾਂ ਗੁਰੂ ਜੀ ਫੁਰਮਾਉਂਦੇ ਹਨ—

ਆਤਮ ਦੇਉ ਦੇਉ ਹੈ ਆਤਮੁ ਰਸਿ ਲਾਗੈ ਪੂਜ ਕਰੀਜੈ ॥

(ਆਦਿ ਗ੍ਰੰਥ, ਪੰਨਾ ੧੩੫੫)

ਕਿ ਆਤਮਾਂ ਸ਼ਿਵ ਜੀ, ਬਿਸ਼ਨੂੰ ਦਾ ਵੀ ਦੇਵ ਹੈ, ਬਾਕੀ ਅਰਥ ਪਿੱਛੇ ਹੋ ਚੁਕਾ ਹੈ ।

**ਤਥਾ :** ਜਿਨੀ ਆਤਮ ਚੀਨਿਆ ਪਰਮਾਤਮੁ ਸੋਈ ॥

(ਆਦਿ ਗ੍ਰੰਥ, ਪੰਨਾ ੪੨੧)

ਜਿੰਨ੍ਹਾਂ ਨੇ ਆਤਮ ਸਰੂਪ ਨੂੰ ਜਾਣ ਲਿਆ ਹੈ ਉਹ ਪ੍ਰਮਾਤਮਾਂ ਸਰੂਪ ਹਨ ।

**ਤਥਾ :** ਤਤੁ ਨਿਰੰਜਨੁ ਜੋਤਿ ਸਬਾਈ ਸੋਹੰ[1] ਭੇਦੁ ਨ ਕੋਈ ਜੀਉ ॥

(ਆਦਿ ਗ੍ਰੰਥ, ਪੰਨਾ ੫੯੯)

**ਤਥਾ :** ਸੋਹੰ[2] ਆਪੁ ਪਛਾਣੀਐ[3] ਸਬਦਿ ਭੇਦਿ ਪਤੀਆਇ ॥

(ਆਦਿ ਗ੍ਰੰਥ, ਪੰਨਾ ੬੦)

**ਤਥਾ :** ਜਬ ਇਸ ਤੇ ਸਭ ਬਿਨਸੇ ਭਰਮਾ, ਭੇਦੁ ਨ ਹੀ ਹੈ ਪਾਰ ਬ੍ਰਹਮਾ ॥

(ਆਦਿ ਗ੍ਰੰਥ, ਪੰਨਾ ੨੩੫)

ਇਹਨਾਂ ਦਾ ਅਰਥ ਪਿਛੇ ਹੋ ਚੁਕਾ ਹੈ, ਐਸੇ ਵੇਦ ਤੇ (ਗੁਰਬਾਣੀ) ਪੰਜਵੇਂ ਵੇਦ ਦਾ ਇਕੋ ਆਸ਼ਾ ਅਦ੍ਵੈਤ ਸਿਧਾਂਤ ਹੈ, ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ :

ਇਹੀ ਦਾਸ ਮਾਗੈ, ਕਿਰਪਾ ਸਿੰਧ ਕੀਜੈ ॥
ਸ੍ਵਯੰ[4] ਬ੍ਰਹਮ ਕੀ ਭਗਤ ਸਰਬਤ੍ਰ ਦੀਜੈ ॥ (ਉਗ੍ਰਦੰਤੀ, ਦਸਮ ਗ੍ਰੰਥ)

---

੧. ਸੋ ਮੈਂ ਹਾਂ ਭੇਦ ਕੋਈ ਨਹੀਂ । ੨. ਸੋ ਮੈਂ ਆਪ ਕੋ ਜਾਣੀਏ । ੩. ਮਹਾਂਵਾਕ ਸ਼ਬਦ ਕੇ ਭੇਦ ਕੌ ਜਾਣ ਕੇ ਮਨ ਕੋ ਪਤੀਜੀਏ । ੪. ਮੈਂ ਬ੍ਰਹਮ ਕੀ ਭਗਤੀ ।

ਤਥਾ : ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੋਂ ॥
ਗਿਆਨ ਕੇ ਬਿਹੀਨ ਕੈਸੇ ਬ੍ਰਹਮ[1] ਲੋਕ ਪਾਵਈ ॥

(ਅਕਾਲ ਉਸਤਤ, ਛੰਦ ੮੨)

ਤਥਾ : ਡੂਬੇ ਲਰਕ ਧਾਰ ਮੂੜ੍ਹ ਗਿਆਨ ਕੇ ਬਿਨਾ ਬੀਚਾਰ ॥
ਭਾਵਨਾ[2] ਬਿਹੀਨ ਕੈਸੇ ਗਿਆਨ ਕੋ ਬੀਚਾਰ ਹੀ (ਅਕਾਲ ਉਸ: ਛੰਦ ੮੩)

ਤਥਾ : ਗਿਆਨ ਕੇ ਬਿਹੀਨ ਕਾਲਫਾਂਸ ਕੇ ਅਧੀਨ ॥
ਸਦਾ ਜੁਗਨ ਕੀ ਚੌਕਰੀ[3] ਫਿਰਾਏ ਈ ਫਿਰਤ ਹੈ ॥

(ਅਕਾਲ ਉਸਤਤ, ਛਕਾ ੭੬)

ਜਿਹੜੇ ਸੱਜਣ ਅਜੇ ਵੀ ਆਤਮ ਗਿਆਨ ਦੀ ਵਿਰੋਧਤਾ ਕਰਨ, ਉਹ ਹੇਠ ਲਿਖੇ ਗੁਰੂ ਵਾਕ ਪੜ੍ਹ ਲੈਣ—

ਯਥਾ : ਜੋ ਜਾਨਸਿ ਬ੍ਰਹਮੰ ਕਰਮੰ, ਸਭ ਫੋਕਟ ਨਿਸਚੈ ਕਰਮੰ ॥

(ਆਦਿ ਗ੍ਰੰਥ, ਪੰਨਾ ੧੩੫੩)

ਤਥਾ : ਨਿਹਫਲੰ ਤਸ੍ ਜਨਮਸ੍ ਜਾਵਦ ਬ੍ਰਹਮ ਨ ਬਿੰਦਤੇ ॥

(ਆਦਿ ਗ੍ਰੰਥ, ਪੰਨਾ ੧੩੫੩)

ਤਥਾ : ਆਤਮਾ ਰਾਮੁ ਨ ਪੂਜਨੀ ਦੂਜੈ ਕਿਉਸੁਖੁ ਹੋਇ ॥
ਹਉਮੈ ਅੰਤਰਿ ਮੈਲੁ ਹੈ ਸਬਦਿ ਨ ਕਾਢੈ ਧੋਇ ॥

(ਆਦਿ ਗ੍ਰੰਥ, ਪੰਨਾ ੧੪੧੫)

ਜੋ ਆਤਮ (ਪੂਜਾ) ਚਿੰਤਨ ਨਹੀਂ ਕਰਦੇ ਉਹਨਾਂ ਨੂੰ ਦਵੈਤ ਵਿਚੋਂ ਸੁਖ ਕਿਵੇਂ ਮਿਲ ਸਕਦਾ ਹੈ ? ਹਉਮੈ ਦੀ ਮੈਲ ਤਾਂ (ਸਬਦ) ਆਤਮ ਸਪਰਸ਼ ਸੇ ਧੋ ਕੇ ਕੱਢਦੇ ਨਹੀਂ ।

ਤਥਾ : ਙੰਙਾ ਙਾਸੈ[4] ਕਾਲ ਤਿਹ ਜੋ ਸਾਕਤ ਪ੍ਰਭਿ ਕੀਨ ॥
ਅਨਿਕ ਜੋਨਿ ਜਨਮਹਿ ਮਰੇ ਆਤਮ ਰਾਮੁ ਨ ਚੀਨ[5] ॥

(ਆਦਿ ਗ੍ਰੰਥ, ਪੰਨਾ ੨੫੪)

ਤਥਾ : ਜਿਨਕੇ ਭੀਤਰਿ ਹੈ ਅੰਤਰਾ[6] ਜੈਸੇ ਪਸੁ[7] ਤੈਸੇ ਓਇ ਨਰਾ ॥

(ਆਦਿ ਗ੍ਰੰਥ, ਪੰਨਾ ੧੧੬੩)

ਤਥਾ : ਮੂਲੁ੭ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥

(ਆਦਿ ਗ੍ਰੰਥ, ਪੰਨਾ ੭੫੨)

---

੧. ਮੁਕਤ ਪਦਵੀ ਕੇਵਲ ਮੁਕਤੀ । ੨. ਸ਼ਰਧਾ ਪ੍ਰੇਮ ਭਾਵਨਾ ਬਿਨਾਂ ਗਿਆਨ ਬਿਬੇਕ ਪ੍ਰਾਪਤ ਨਹੀਂ ਹੁੰਦਾ । ੩. ਸਦਾ ਜੁਗਾਂ ਦੀਆਂ ਚੌਕੜੀਆਂ ਵਿਚ ਫਿਰਦਾ ਹੀ ਰਹਿੰਦਾ ਹੈ, ਚਾਰ ਜੁਗ ਕੋ ਚੌਕੜੀ ਕਿਹਾ ਜਾਂਦਾ ਹੈ । ੪. ਕਾਲ ਗ੍ਰਾਸ ਜਾਏਗਾ, ਖਾ ਜਾਏਗਾ । ੫. ਜਿੰਨ੍ਹਾਂ ਨੇ ਆਤਮ ਰਾਮ ਨਾ ਜਾਣਿਆ । ੬. ਭੇਦ ਭਾਵ ਹੈ ਕਿ ਈਸ਼ਵਰ ਹੋਰ ਹੈ ਤੇ ਮੈਂ ਹੋਰ ਹਾਂ । ੭. ਪਸ਼ੂ-ਡੰਗਰ ਸਮਾਨ ਹਨ । ੮. ਮੂਲ (ਆਤਮਾਂ)

ਜੋ ਜੀਵ ਬ੍ਰਹਮ ਦੀ ਏਕਤਾ ਦਾ ਸੂਚਕ ਅਹੰਬ੍ਰਮਾਸਮੀ ਮਹਾਂ ਵਾਕ ਹੈ, ਉਸ ਕੇ ਚਿੰਤਨ ਕਾ ਮਹਾਤਮ ਸਭ ਮੰਤਰਾਂ ਸੇ ਅਧਿਕ ਹੈ । ਪ੍ਰਮਾਣ ਤੇ ਤਜੋ ਬਿੰਦੂ ਉਪਨਿਸ਼ਧ—

**ਯਥਾ :** ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਦੇਹ ਦੋਸ਼ੇ ਵਿਨਾਸ਼ਯੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਜਨਮ ਪਾਪੰ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਮ੍ਰਿਤਯੂ ਪਾਸ਼ੰ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਦ੍ਵੈਤ ਦੁਖੰ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਭੇਦ ਬੁਧੀ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਚਿੰਤਾ ਦੁਖੰ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਬੁਧਿ ਵਿਆਧੰ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਚਿਤ ਬੰਧੰ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਸਰਬ ਵਿਆਧੀਨ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਸਰਬ ਸ਼ੋਕੰ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਕਾਮਾਦੀ ਨਾਸ਼ੇਤ ਖਯਣਾਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਕ੍ਰੋਧ ਸਕਤਿ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਚਿਤ ਵ੍ਰਿਤਿੰ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਸੰਕਲਪਾਦੀ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਕੋਟ ਦੋਸ਼ੰ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਸਰਬ ਤੰਤ੍ਰੰ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਆਤਮਾ ਅਗਿਆਨੰ ਵਿਨਾਸ਼ੇਤ ।
ਅਹੰ ਬ੍ਰਹਮਅਸਮੀ ਮੰਤ੍ਰੋ ਅਯੰ ਆਤਮਾ ਲੋਕ ਜਯ ਪ੍ਰਦ ।

ਜਿਸਦਾ ਭਾਵ ਹੈ—ਮੈਂ ਬ੍ਰਹਮ ਹੂੰ । ਇਸ ਮੰਤ੍ਰ ਕਾ ਚਿੰਤਨ ਦੇਹ ਕੇ ਸਰਬ ਦੋਸ਼ਾਂ ਦਾ ਨਾਸ ਕਰਦਾ ਹੈ । ਤਥਾ ਜਨਮ ਜਨਮਾਂਤਰਾਂ ਦੇ ਪਾਪਾਂ ਦਾ ਬਿਨਾਸ ਕਰਦਾ ਹੈ, ਤਥਾ ਮੌਤ ਕੀ ਫਾਸ ਕੋ ਤੋੜ ਦੇਂਦਾ ਹੈ । ਦ੍ਵੈਤ ਦਾ ਦੁਖ ਕੱਟ ਦੇਂਦਾ ਹੈ, ਤਥਾ ਭੇਦ ਭਰਮ ਦੀ ਬੁਧ ਦੂਰ ਕਰਦਾ ਹੈ । ਚਿੰਤਾ ਰੋਗ ਕੱਟ ਦੇਂਦਾ ਹੈ ਤਥਾ ਬੁੱਧੀ ਦੇ ਰੋਗ, ਹਰਖ, ਸੋਗ ਦੂਰ ਕਰ ਦੇਂਦਾ ਹੈ ਤਥਾ ਹਿਰਦੇ ਗ੍ਰੰਥੀ ਯਾਨੇ ਭਰਮ ਕਾ ਨਾਸ ਕਰਦਾ ਹੈ ਤਥਾ ਸਰਬ ਰੋਗਾਂ ਦਾ ਨਾਸ ਕਰਦਾ ਹੈ, ਤਥਾ ਕਾਮ ਕ੍ਰੋਧਾਦੀ ਸਰਬ ਰੋਗੋਂ ਕਾ ਖਿਨ ਮੇਂ ਨਾਸ ਕਰਦਾ ਹੈ, ਤਥਾ ਚਿਤ ਬਿਰਤੀ ਕੋ ਸਿਥਲ ਕਰਦਾ ਹੈ, ਸੰਕਲਪਾਂ ਦਾ ਨਾਸ ਕਰਦਾ ਹੈ, ਤਥਾ ਕਰੋੜਾਂ ਦੋਸ਼ਾਂ ਦਾ ਨਾਸ ਕਰਦਾ ਹੈ, ਤਥਾ ਸਰਬ ਪ੍ਰਾਧੀਨਤਾ ਰੋਗ ਦੂਰ ਕਰਦਾ ਹੈ, ਤਥਾ ਅਗਿਆਨਤਾ ਦਾ ਨਾਸ ਕਰਕੇ ਮਨ ਬਿਰਤੀ ਕੋ ਆਤਮ ਪਦ ਮੇਂ ਇਸਥਿਤ ਕਰ ਦੇਂਦਾ ਹੈ । ਇਸ ਪ੍ਰਕਾਰ ਵੇਦ ! ਅਧਿਕਾਰੀ ਕੋ ਅਹੰ ਬ੍ਰਹਮਸਮੀ ਮੰਤ੍ਰ ਕਾ ਮਹਾਤਮ ਦੱਸਦਾ ਹੈ ।

ਸ਼ੰਕਾ—ਫਿਰ ਇਸ ਪ੍ਰਕਾਰ ਦੇ ਵਾਕ ਕੋਈ ਗੁਰੂ ਜੀ ਨੇ ਵੀ ਬਾਣੀ ਵਿਚ ਉਚਾਰਣ ਕੀਤ ਹਨ

ਉੱਤਰ—ਐਸੇ ਪ੍ਰਮਾਣ ਬਾਣੀ ਵਿਚ ਬਹੁਤ ਹਨ—

**ਯਥਾ :** ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥
ਦਮੜਾ ਪਲੈ ਨ ਪਵੈ ਨਾ ਕੋ ਦੇਵੈ ਧੀਰ ॥
ਸੁਆਰਥੁ ਸੁਆਉ ਨਕੋਕਰੈ ਨਾ ਕਿਛ ਹੋਵੈ ਕਾਜੁ ॥
ਚਿਤਿ ਆਵੈ ਓਸ ਪਾਰਬ੍ਰਹਮੁ ਤਾ ਨਿਹਚਲ ਹੋਵੈ ਰਾਜੁ ॥

ਭਾਵ ਹੈ ਕਿ ਜੇ ਉਹ ਸਤਿਗੁਰੂ ਨੂੰ ਮਿਲ ਕੇ (ਬ੍ਰਹਮ ਚਿੰਤਨ) ਆਤਮ ਚਿੰਤਨ—ਪਾਰਬ੍ਰਹਮ ਕੋ ਆਪਣਾ ਆਪ (ਜਾਣ ਕੇ) ਮੰਨ ਕੇ ਚਿੰਤਨ ਕਰੇ ਤਾਂ ਜੋ (ਨਿਹਚਲ ਰਾਜ) ਸ੍ਵੈ ਸਰੂਪ ਮੇਂ ਇਸਥਿਤੀ ਹੈ, ਉਸ ਨੂੰ ਪਾ ਲਵੇ । ਇਸ ਵਿਸ਼ੇ ਦੇ ਦੋ ਹੋਰ ਪ੍ਰਮਾਣ ਇਸੇ ਸ਼ਬਦ ਵਿਚ ਹਨ, ਪੁਸਤਕ ਵਧਣੇ ਤੋਂ ਦਿਤੇ ਨਹੀਂ, ਸ੍ਰੀ ਆਦਿ ਗ੍ਰੰਥ, ਪੰਨਾ ੭੦ ਤੇ ਪੜ੍ਹ ਲਵੋ । ਬਾਕੀ ਅਰਥ ਸਪੱਸ਼ਟ ਹੈ ।

**ਤਥਾ :** ਜਲ ਥਲ ਮਾਹੇ ਆਪਹਿ ਆਪ ਆਪੈ ਜਪਹੁ ਆਪਣਾ ਜਾਪੁ ॥

(ਆਦਿ ਗ੍ਰੰਥ, ਪੰਨਾ ੩੪੩)

**ਤਥਾ :** ਤਤ ਨਿਰੰਜਨ ਜੋਤ ਸਬਾਈ ਸੋਹੰ ਭੇਦ ਨ ਕੋਈ ਜੀਉ ॥

(ਆਦਿ ਗ੍ਰੰਥ, ਪੰਨਾ ੫੯੯)

**ਤਥਾ :** ਸੋਹੰ ਆਪ ਪਛਾਣੀਐ ਸਬਦ ਭੇਤ ਪਤੀਆਏ ॥

(ਆਦਿ ਗ੍ਰੰਥ, ਪੰਨਾ ੬੦

**ਤਥਾ :** ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥

(ਆਦਿ ਗ੍ਰੰਥ, ਪੰਨਾ ੯੬੯)

ਐਸੇ ਪ੍ਰਮਾਣ ਗੁਰਬਾਣੀ ਮੇਂ ਅਨੇਕਾਂ ਹਨ, ਜੋ ਅਨਜਾਣ ਲੋਕਾਂ ਕੋ ਅਹੰਕਾਰ ਦੇ ਲਖਾਇਕ ਭਾਸਦੇ ਹਨ । ਜਿਵੇਂ ਕਿ ਕਬੀਰ ਜੀ ਕਥਨ ਕਰਦੇ ਹਨ—

ਦਾਸ ਕਬੀਰ ਚੜ੍ਹਿਓ ਗੜ੍ਹ ਉਪਰ ਰਾਜ ਲੀਅਉ ਅਬਿਨਾਸੀ ॥

**ਤਥਾ :** ਮੈ ਨ ਮਰੋ ਮਰਬੋ ਸੰਸਾਰਾ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥

**ਤਥਾ :** ਕਹੁ ਕਬੀਰ ਇਹੁ ਕੀਆ ਵਖਾਨਾ,
ਗੁਰ ਪੀਰ ਮਿਲ ਖੁਦ ਖਸਮ ਪਛਾਨਾ ॥

**ਤਥਾ :** ਕਬੀਰੈ ਸੋ ਧਨ ਪਾਇਆ, ਹਰਿ ਭੇਟਤ ਆਪ ਮਿਟਾਇਆ ॥

**ਤਥਾ :** ਧਰਮ ਰਾਏ ਅਬ ਕਹਾ ਕਰੈਗੋ, ਜਉ ਫਾਟਿਓ ਸਗਲੋ ਲੇਖਾ ॥

ਤਥਾ : ਧੰਨ ਧੰਨ ਪਾਇਆ ਧਰਨੀ ਧਰ ਮਿਲ ਜਨ ਸੰਤ ਸਮਾਨਿਆ ॥

ਭਗਤ ਬੇਣੀ ਜੀ ਦਾ ਕਥਨ ਹੈ—

ਤਥਾ : ਤੋਹੀ ਮੋਹੀ ਮੋਹੀ ਤੋਹੀ ਅੰਤਰਿ ਕੈਸਾ,
ਕਨਕ ਕਟਕ ਜਲ ਤਰੰਗ ਜੈਸਾ ॥

ਨਾਮਦੇਵ ਜੀ ਦਾ ਕਥਨ ਹੈ—

ਨਾਮਦੇਉ ਨਾਰਾਇਨੁ ਪਾਇਆ, ਗੁਰ ਭੇਟਤ ਅਲਖ ਲਖਾਇਆ ॥
(ਆਦਿ ਗ੍ਰੰਥ, ਪੰਨਾ ੮੭੪)

ਤਥਾ : ਸਕਲ ਕਲੇਸ ਨਿੰਦਕ ਭਇਆ ਖੇਦੁ,
ਨਾਮੇ ਨਾਰਾਇਣ ਨਾਹੀ ਭੇਦ ॥ (ਆਦਿ ਗ੍ਰੰਥ, ਪੰਨਾ ੧੧੬੬)

ਅਤੇ ਭਾਈ ਸੰਤੋਖ ਸਿੰਘ ਕਰਤੇ 'ਗੁਰ ਪ੍ਰਤਾਪ ਸੂਰਜ' ਦੇ ਲਿਖਦੇ ਹਨ—

ਬ੍ਰਹਮ ਅਭਿਮਾਨੀ ਬ੍ਰਹਮਣ ਕਹੀਏ ॥
ਤਨ ਅਭਿਮਾਨ ਚੰਡਾਲ ਸੁ ਲਹੀਐ ॥

ਭਾਵ ਹੈ ਕਿ ਜੋ ਕਹਿੰਦਾ ਹੈ ਕਿ ਮੈਂ ਬ੍ਰਹਮ ਹਾਂ, ਸੋ ਬ੍ਰਹਮਣ ਹੈ; ਜੋ ਤਨ ਕੋ ਆਪਣਾ ਆਪ ਸਮਝ ਰਿਹਾ ਹੈ, ਸੋ ਚੰਡਾਲ ਹੈ, ਕਿਉਂਕਿ ਉਹ ਆਤਮਘਾਤੀ ਹੈ । ਆਪਣੇ ਵਾਸਤਵ ਸਰੂਪ ਆਤਮਾਂ ਤੋਂ ਭੁੱਲ ਕੇ ਹੱਡ-ਚੰਮ ਦੇ ਸਰੀਰ ਕੋ ਆਪਣਾ ਆਪ ਕਹਿੰਦਾ ਹੈ । ਇਸ ਤੇ ਗੁਰੂ ਵਾਕ ਹੈ—

ਯਥਾ : ਬਿਨਸੇ ਮੋਹੁ ਮੇਰਾ ਅਰ ਤੇਰਾ ਬਿਨਸੇ ਅਪਨੀ ਧਾਰੀ,
ਸੰਤਹੁ ਇਹਾ ਬਤਾਵਹੁ ਕਾਰੀ ਜਿਤੁ ਹਉਮੈ ਗਰਭ ਨਿਵਾਰੀ ॥
(ਆਦਿ ਗ੍ਰੰਥ, ਪੰਨਾ ੬੧੬)

ਤਥਾ : ਤਨ ਤੇ ਛੁਟਕੀ ਅਪਨੀ ਧਾਰੀ ॥
ਪ੍ਰਭ ਕੀ ਆਗਿਆ ਲਗੀ ਪਿਆਰੀ ॥ (ਆਦਿ ਗ੍ਰੰਥ, ਪੰਨਾ ੮੮੭)

ਤਥਾ : ਆਪਨ ਤਨ ਨਹੀ ਜਾਕਉ ਗਰਬਾ ॥
ਰਾਜ ਮਿਲਖ ਨਹੀ ਆਪਨ ਦਰਬਾ ॥
ਆਪਨ ਨਹੀ ਕਾ ਕਉ ਲਪਟਾਇਓ ॥
ਆਪਨ ਨਾਮ ਸਤਿਗੁਰ ਤੇ ਪਾਇਓ ॥ (ਆਦਿ ਗ੍ਰੰਥ, ਪੰਨਾ ੧੮੭)

ਉਪਰ ਲਿਖਿਆ ਹੈ ਕਿ ਤਨ ਤੂੰ ਨਹੀਂ ਤੇ ਇਹ ਰਾਜ ਮਾਲ ਤੇਰਾ ਨਹੀਂ, ਆਪਣਾ ਨਾਮ ਸਤਿਗੁਰ ਤੋਂ ਪੁੱਛ ਕਿ ਮੈਂ ਕੀ ਹਾਂ ? ਐਸੇ ਬਾਣੀ ਦੇ ਰਹੱਸ ਭਾਵ ਮੈਂ ਆਦ ਮੇਂ ਭੀ ਲਿਖ ਆਇਆ ਹਾਂ ਅਤੇ ਕੁਝ ਹੋਰ ਵੀ ਏਥੇ ਲਿਖਦਾ ਹਾਂ ।

ਹੁਣ ਮੈਂ ਆਪਣੇ ਪਾਠਕ ਵੀਰਾਂ ਦਾ ਧਿਆਨ ਕਰਾ ਕੇ ਨਿਰਣਾ ਕਰਾਉਂਦਾ ਹਾਂ ਕਿ

ਜਿਹੜੇ ਸੱਜਣ ਵੇਦਾਂਤ ਕੋ ਅਹੰਕਾਰ ਦਾ ਘਰ ਕਹਿੰਦੇ ਹਨ, ਉਹ ਕਿਤਨੇ ਅਗਿਆਨਤਾ ਦੇ ਵਿਚ ਉਲਝੇ ਹੋਏ ਹਨ, ਉਨ੍ਹਾਂ ਭੇਦ ਵਾਦੀਆਂ ਨੂੰ ਇਹ ਵੀ ਪਤਾ ਨਹੀਂ ਕਿ ਗੁਰਬਾਣੀ ਵਿਚ ਵੀ ਗੁਰੂ ਜੀ ਨੇ ਅਹੰਕਾਰ ਦੀ ਨਵਿਰਤੀ ਵੇਦਾਂਤ ਦੁਆਰਾ ਹੀ ਕੀਤੀ ਹੈ, ਤੇ ਵੇਦਾਂ ਵਿਚ ਵੀ ਜੋ ਅਹੰਕਾਰ ਦੀ ਨਵਿਰਤੀ ਦਾ ਉਪਦੇਸ਼ ਹੈ, ਉਸੇ ਦਾ ਨਾਮ ਵੇਦਾਂਤ ਹੈ । ਹੁਣ ਛੋਟੀ ਜਿਹੀ ਇਕ ਸਾਖੀ 'ਯੋਗ ਵਿਸ਼ਸ਼ਟ' ਵਿਚੋਂ ਦੇਂਦਾ ਹਾਂ, ਜੋ ਅਦ੍ਵੈਤਵਾਦ ਦਾ ਗ੍ਰੰਥ ਹੈ, ਜਿਸ ਦਾ ਨਾਮ ਮਹਾਂ ਰਾਮਾਇਣ ਵੀ ਹੈ, ਤੇ ਉਸ ਦਾ ਕਰਤਾ, ਮੁਖੀ ਰਿਖੀ ਬਾਲਮੀਕ ਹੈ, ਜਿਸ ਦੇ ਪਾਸ ਮਾਤਾ ਸੀਤਾ ਜੀ ਨੇ ਬਨਵਾਸ ਦੇ ਦਿਨ ਕੱਟੇ ਸਨ ਅਤੇ ਲਉ, ਕੁਸ਼ੂ ਨੂੰ ਜਨਮ ਦਿੱਤਾ ਸੀ, ਯੋਗ ਵਿਸ਼ਸ਼ਟ, ਸਫਾ ੧੧੯੮, ਸਰਗ ੮੭ ਦਾ ਪਰੂਫ—

ਤੇਤੀ ਕਰੋੜ ਦੇਵਤਿਓਂ ਕਾ ਗੁਰੂ ਜੋ ਬ੍ਰਹਸਪਤ ਹੈ, ਉਸਕਾ ਬੇਟਾ ਕਚ ਨਾਮ ਕਰਕੇ ਪ੍ਰਸਿੱਧ ਹੋਇਆ ਹੈ, ਜਿਸ ਕਚ ਕੇ ਮਸਤਕ ਦਾ ਭਾਗ ਉਦੈ[1] ਹੋਣ ਦਾ ਸਮਾਂ ਆਇਆ, ਜਿਵੇਂ ਗੁਰੂ ਵਾਕ ਹੈ—

ਪੂਰਬ ਕਰਮ ਅੰਕੁਰ[2] ਜਬ ਪ੍ਰਗਟੇ, ਭੇਟਿਓ ਪੁਰਖ ਰਸਕ ਬੈਰਾਗੀ ॥
ਮਿਟਿਓ ਅੰਧੇਰ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥

(ਆਦਿ ਗ੍ਰੰਥ, ਪੰਨਾ ੨੦੪)

ਤਬ ਕਚ ਕਾ ਮਨ ਰਾਜ ਭਾਗ ਵੱਲੋਂ ਉਪਰਾਮ ਹੋ ਗਿਆ । ਆਪਣੇ ਪਿਤਾ ਬ੍ਰਿਹਸਪਤ ਕੋ ਨਮਸ਼ਕਾਰ ਕਰਕੇ ਅਰਜ਼ ਕੀਤੀ ਕਿ ਹੇ ਪਿਤਾ ! ਹੁਣ ਇਹ ਸੰਸਾਰ ਮੈਨੂੰ ਪਿੰਜਰੇਵੱਤ ਭਾਸਦਾ ਹੈ, ਤਾਂ ਤੇ ਇਸ ਪਿੰਜਰੇ-ਰੂਪੀ ਸੰਸਾਰ ਸੇ ਛੂਟਣੇ ਕਾ ਸਹੀ ਉਪਾਉ ਬਤਲਾਈਏ ।

ਤਬ ਗੁਰੂ ਜੀ ਬੋਲੇ—ਹੇ ਪੁੱਤਰ ! ਇਸ ਸੰਸਾਰ ਪਿੰਜਰੇ ਸੇ ਛੂਟਨੇ ਕਾ ਉਪਾਉ ਸਰਬ ਕਾ ਤਿਆਗ ਹੈ, ਇਤਨਾ ਰਹੱਸ[3] ਭਾਵ ਕਹਿ ਕੇ ਸਵਰਗ ਕੋ ਪਧਾਰ ਗਏ । ਤਬ ਕਚ ਬਾਲਕ ਵੀ ਆਪਣਾ ਐਸ਼ਵਰਯ[4] ਤਿਆਗ ਕਰ ਬਨ ਕੋ ਤੁਰ ਗਿਆ । ਵਹਾਂ ਏਕ ਪਰਬਤ ਕੀ ਕੰਦਰਾ ਮੇਂ ਬੈਠ ਕਰ ਅੱਠ ਬਰਸ ਪ੍ਰਯੰਤ ਤਪ ਕੀਤਾ, ਪ੍ਰੰਤੂ ਬ੍ਰਿਹਸਪਤ ਕੋ ਕਚ ਕਾ ਰਾਜ ਤਿਆਗ ਕੇ ਚਲੇ ਜਾਣਾ ਸੁਣ ਕੇ ਕੋਈ ਖੇਦ[5] ਨਾ ਹੋਇਆ, ਕਿਉਂਕਿ ਗਿਆਨਵਾਨ ਸੰਜੋਗ ਵਿਜੋਗ ਕੋ ਇਕ ਸਮ ਜਾਣਦੇ ਹਨ ।

ਫਿਰ ਅੱਠ ਬਰਸ ਕੇ ਬਾਦ ਕੱਚ ਕੋ ਉਸ ਕੰਦਰਾ[6] ਮੇਂ ਬੈਠੇ ਕੋ ਜਾ ਕਰ ਮਿਲਿਆ । ਤਦ ਕੱਚ ਨੇ ਪਿਤਾ ਕਾ ਗੁਰੂ ਕੀ ਨਿਆਈਂ ਆਦਰ ਸਨਮਾਨ ਕੀਤਾ, ਤੇ ਕਹਾ ਕਿ ਹੇ ਪਿਤਾ ਜੀ ! ਅੱਠ ਬਰਸ ਬੀਤੇ ਹੈਨ, ਕਿ ਮੈਨੇ ਸਰਬ ਕਾ ਤਿਆਗ ਭੀ ਕੀਆ ਹੈ, ਤੋ ਭੀ ਮੈਂ ਸ਼ਾਂਤ ਕੋ ਪ੍ਰਾਪਤ ਨਹੀਂ ਹੂਆ, ਤਾਂ ਤੇ ਮੁਝੇ ਸ਼ਾਂਤ ਹੋਣੇ ਕਾ ਉਪਾਇ ਕਹੋ, ਸੋ ਬ੍ਰਿਹਸਪਤ ਨੇ ਕਿਹਾ ਕਿ ਸ਼ਾਂਤੀ ਕਾ ਉਪਾਇ ਤੋ ਕੇਵਲ ਸਰਬ ਤਿਆਗ ਹੈ। ਇਤਨਾ ਕਹਿ ਕਰ ਸਵਰਗ ਕੋ ਤੁਰ ਗਏ।

---

੧. ਉਗਿਆ=ਜਾਗਿਆ । ੨. ਅੰਗੂਰ । ੩. ਗੂਹੜ ਭਾਵ । ੪. ਰਾਜ ਭਾਗ ! ੫. ਦੁਖ । ੬. ਪਹਾੜ ਮੇਂ ਪੋਲ ।

ਤਬ ਕੱਚ, ਆਸਣ, ਮ੍ਰਿਗ ਸ਼ਾਲਾ ਅਰ ਵੁਹ ਅਸਥਾਨ ਛੋਡ ਕਰ ਔਰ ਅਸਥਾਨ ਏਕ ਕੰਦਰਾ ਮੇਂ ਜਾਇ ਬੈਠਾ । ਅਰ ਤੀਨ ਬਰਸ ਵਹਾਂ ਤਪ ਕੀਤਾ, ਤੇ ਬ੍ਰਿਹਸਪਤ ਫਿਰ ਆਏ ਅਰ ਕੱਚ ਨੇ ਫਿਰ ਪਿਤਾ ਕਾ ਪੂਜਨ ਕੀਤਾ, ਅਰ ਕਿਹਾ ਕਿ ਹੇ ਪਿਤਾ ਜੀ ! ਮੈਂਨੇ ਸਰਬ ਤਿਆਗ ਵੀ ਕੀਆ ਹੈ, ਪਰ ਸ਼ਾਂਤੀ ਨਹੀਂ ਮਿਲੀ । ਫਿਰ ਸਰਬ ਪਦ ਕਿਆ ਹੈ ?

ਤਬ ਬ੍ਰਿਹਸਪਤ ਨੇ ਕਿਹਾ ਕਿ ਸਰਬ ਪਦ ਚਿਤ ਕਾ ਨਾਮ ਹੈ । ਜਬ ਚਿਤ ਕਾ ਤਿਆਗ ਕਰੇਂਗਾ ਤਬ ਸ਼ਾਂਤੀ ਪ੍ਰਾਪਤ ਹੋਗੀ । ਐਸੇ ਕਹਿ ਕਰ ਬ੍ਰਿਹਸਪਤ ਆਕਾਸ਼ ਕੋ ਉਡੇ। ਤਬ ਕੱਚ ਸੋਚਨੇ ਲਗਾ ਕਿ ਪਿਤਾ ਨੇ ਸਰਬ ਪਦ ਚਿਤ ਕੋ ਕਹਾ ਹੈ, ਸੋ ਚਿਤ ਕਿਆ ਹੈ ? ਫਿਰ ਸੋਚਾ ਆਕਾਸ਼ ਮੇਂ ਜਾਕਰ ਪਿਤਾ ਸੇ ਪੂਛੂੰ ਕਿ ਚਿਤ ਕਿਆ ਹੈ ? ਤੋ ਦਿਗੰਬਰ[1] ਰੂਪ ਸੇ ਆਕਾਸ਼ ਮੇਂ ਗਿਆ ਅਰ ਪਿਤਾ ਕਾ ਪੂਜਨ ਕੀਆ ਅਰ ਕਹਾ ਤੇਤੀਸ ਕਰੋੜ ਦੇਵਤਾਉਂ ਕੇ ਗੁਰੂ ! ਚਿਤ ਕਾ ਸਰੂਪ ਕਿਆ ਹੈ, ਜਿਸ ਕਾ ਤਿਆਗ ਕਰੂੰ ।

ਬ੍ਰਿਹਸਪਤ ਬੋਲੇ—ਚਿਤ ਅਹੰਕਾਰ ਕਾ ਨਾਮ ਹੈ, ਅਰ ਵੁਹ ਅਹੰਕਾਰ ਵਾਸਤਵ ਸਰੂਪ ਕੇ ਅਗਿਆਨ ਸੇ ਉਪਜਤਾ ਹੈ, ਅਰ ਆਤਮ ਗਿਆਨ ਸੇ ਇਸ ਕਾ ਨਾਸ ਹੋਤਾ ਹੈ । ਜੈਸੇ ਰੱਸੀ ਕੇ ਅਗਿਆਨ ਸੇ ਸਰਬ ਉਪਜਤਾ ਹੈ, ਅਤੇ ਰੱਸੀ ਕੇ ਗਿਆਨ ਸੇ ਹੀ ਸਰਪ ਭਰਮ ਨਾਸ ਹੋਤਾ ਹੈ, ਵਰਨਾ ਨਹੀਂ ਹੋਤਾ । ਇਸ ਲੀਏ ਅਹੰ ਭਾਵ ਕਾ ਤਿਆਗ ਕਰੋ ਔਰ ਸਰੂਪ ਮੇਂ ਅਸਥਿਤ ਹੋਵਹੁ ।

ਤਬ ਕੱਚ ਬੋਲਾ ਕਿ ਫਿਰ ਅਹੰ ਤੋ ਮੈਂ ਹੂੰ, ਫਿਰ ਆਪਣਾ ਤਿਆਗ ਕਰਕੇ ਅਸਥਿਤ ਕਹਾਂ ਹੋਊਂ ? ਇਹ ਤੋ ਬਾਤ ਕਠਿਨ ਹੈ ।

ਬ੍ਰਿਹਸਪਤ ਬੋਲੇ—ਅਹੰ ਕਾ ਤਿਆਗ ਤੋ ਮਹਾਂ ਸੁਗਮ ਹੈ, ਨੇਤਰ ਫਰਕਨੇ ਮੇਂ ਤੋ ਦੇਰ ਹੋਤੀ ਹੈ, ਅਹੰ ਕੇ ਤਿਆਗਨੇ ਮੇਂ ਤੋ ਇਤਨੀ ਦੇਰ ਭੀ ਨਹੀਂ ਲਗਤੀ, ਕਿਉਂਕਿ ਅਹੰਕਾਰ ਤੋ ਕੁਝ ਵਸਤੂ ਹੀ ਨਹੀਂ, ਭਰਮ ਸੇ ਉਪਜਾ ਹੈ, ਜੈਸੇ ਰੱਸੀ ਮੇਂ ਸਰਪ ਭਾਸ ਆਤਾ ਹੈ, ਅਰ ਮਾਰੂਥਲ ਮੇਂ ਜਲ ਭਾਸ ਆਤਾ ਹੈ, ਤੈਸੇ ਯਿਹ ਤੁਛ ਅਹੰਕਾਰ ਤੇਰੇ ਆਪਣੇ ਆਪ ਕੇ ਭੁਲੇਖੇ ਮੇਂ ਉਪਜ ਆਇਆ ਹੈ । ਅਰ ਤੇਰਾ ਸਰੂਪ ਤੋ ਆਕਾਸ਼ ਸੇ ਨਿਰਮਲ ਅਰ ਦੇਸ[2] ਕਾਲ[3] ਕੇ ਪ੍ਰਛੇਦ ਸੇ ਰਹਿਤ, ਸੱਤਾ ਸਮਾਨ ਚੇਤਨ ਸਰੂਪ ਹੈ, ਤੂੰ ਉਸ ਮੇਂ ਅਸਥਿਤ ਰਹੋ, ਸੋ ਤੇਰਾ ਆਪਣਾ ਆਪ ਹੈ, ਤੇਰਾ ਆਪਣਾ ਆਪ ਸਰਬ ਜਗ੍ਹਾ, ਸਰਬ ਮੇਂ ਅਸਥਿਤ ਹੈ, ਉਸ ਮੇਂ ਅਹੰਕਾਰ ਕਹਾਂ ਹੈ ? ਭਰਮ ਸੇ ਭਾਸਤਾ ਹੈ, ਤੇਰੇ ਸਰੂਪ ਮੇਂ ਨਾ ਏਕ ਹੈ, ਨਾ ਦੋ ਕਾ ਗ੍ਰਹਿਣ ਹੈ, ਸੋ ਤੋ ਅਹਿ ਦ੍ਵੈਤ ਹੈ, ਆਪਣੇ ਆਪ ਮੇਂ ਅਸਥਿਤ ਹੈ, ਕਦੇ ਵੀ ਚਲਾਇਮਾਨ ਨਹੀਂ ਹੋਤਾ, ਔਰ ਜੋ ਆਕਾਰ ਦ੍ਰਿਸ਼ਟ ਆਤੇ ਹੈਂ, ਸੋ ਚਿਤ ਕੇ ਫੁਰਨੇ ਸੇ ਆਤੇ ਹੈਂ, (ਚਿਤ ਕੇ) ਮਨ ਕੇ ਨਸ਼ਟ ਹੋਏ ਏਕ ਆਤਮਾਂ ਹੀ ਸ਼ੇਸ਼ ਰਹਿਤਾ ਹੈ, ਇਸ ਲੀਏ ਤੁਮ ਆਪਣੇ ਸਰੂਪ ਮੇਂ ਅਸਥਿਤ ਰਹੋ । ਤੁਮਾਰਾ ਸਾਰਾ ਦੁਖ ਨਸ਼ਟ ਹੋ ਜਾਏਗਾ, ਔਰ ਜੋ ਇਹ ਦ੍ਰਿਸ਼ ਨਜ਼ਰ ਆਤਾ ਹੈ, ਇਹ ਭੀ ਤੇਰਾ ਆਤਮਾਂ ਹੀ ਹੈ ।

---

੧. ਨਗਨ ਸਰੀਰ । ੨. ਜਗ੍ਹਾ । ੩. ਸਮਾਂ । ੪. ਕੱਟਣੇ ਸੇ ਰਹਿਤ ।

ਜੈਸੇ ਟਾਹਣੇ ਪੱਤਰ, ਫਲ, ਫੂਲ, ਸਭ ਬੀਜ ਸੇ ਉਤਪਤ ਹੋਤੇ ਹੈਂ, ਤੈਸੇ ਦ੍ਰਿਸ਼ਟਮਾਨ ਸਭ ਆਤਮਾਂ ਚਮਤਕਾਰ ਹੈ ।

ਵਿਸ਼ਸ਼ਟ ਜੀ ਬੋਲੇ—ਹੇ ਰਾਮ ਜੀ ! ਜਬ ਇਸ ਪ੍ਰਕਾਰ ਬ੍ਰਿਹਸਪਤ ਜੀ ਨੇ ਉਪਦੇਸ਼ ਕੀਆ, ਤਬ ਕੱਚ ਸੁਣ ਕਰ ਆਪਣੇ ਸਰੂਪ ਮੇਂ ਚਿਤ ਜੋੜ ਕਰ ਚਿਤ ਕੋ ਆਤਮ ਸਰੂਪ ਮੇਂ ਲੀਨ ਕੀਆ ।

ਤਬ ਕਚ ਕਾ ਚਿਤ ਆਤਮ ਸਰੂਪ ਹੂਆ, ਅਰ ਜੀਵਨ ਮੁਕਤ ਹੂਆ ।

ਗੁਰ ਫੁਰਮਾਨ—

ਪੇਖਿਓ ਪ੍ਰਭ ਜੀਉ ਅਪਨੈ ਸੰਗੇ ਚੂਕੈ ਭੀਤਿ ਭ੍ਰਮਾਰੀ ॥

(ਆਦਿ ਗ੍ਰੰਥ, ਪੰਨਾ ੬੧੬)

ਹੁਣ ਜੋ ਗੁਰੂ ਬ੍ਰਿਹਸਪਤ ਜੀ ਨੇ ਵੇਦਾਂਤ ਦੁਆਰਾ ਬੇਟੇ ਕੱਚ ਕੋ ਗਿਆਨ ਕਰਾ ਕੇ ਕ੍ਰਿਤ ਕ੍ਰਿਤ ਕੀਤਾ ਹੈ, ਇਸ ਦੀ ਪੁਸ਼ਟੀ ਗੁਰਬਾਣੀ ਦੇ ਗਿਆਨ ਕਾਂਡ ਦੁਆਰਾ ਕਰਦਾ ਹਾਂ, ਗੁਰੂ ਕ੍ਰਿਪਾ ਸੇ, ਤਾਂ ਕਿ ਪਾਠਕ ਵੀਰਾਂ ਕੋ ਇਹ ਤਸੱਲੀ ਹੋ ਜਾਏ ਕਿ ਗੁਰਬਾਣੀ ਅਤੇ ਵੇਦਾਂਤ ਦਾ ਤਦਾਤਮ ਸਬੰਧ ਹੈ, ਜਗਿਆਸੂ ਰੂਪ ਦੁਹਾਗਣ ਸਖੀ, ਸੁਹਾਗਣ ਸੰਤ ਰੂਪ ਸਖੀ ਪਾਸ ਆਤਮਾਂ ਪ੍ਰਮਾਤਮਾਂ ਪਤੀ ! ਹਰ ਵੇਲੇ ਮੇਰੇ ਨਾਲ ਰਹਿੰਦਾ ਹੈ, ਤੇ ਮੇਰੀ ਸੇਜ ਵੀ ਮਾਣਦਾ ਰਹਿੰਦਾ ਹੈ ਪਰ ਮੈਨੂੰ ਦਰਸ਼ਨ ਨਹੀਂ ਹੁੰਦਾ ।ਮੇਰੇ ਇਸ ਦੁਖ ਦੀ ਨਵਿਰਤੀਕਰਾਓ ਕਿਉਂਕਿ ਇਹ ਦੁੱਖ ਤੇਰੇ ਹੀ ਨਵਿਰਤ ਕਰਾਉਣ ਗੋਚਰਾ ਹੈ, ਤੇ ਤੈਥੋਂ ਬਿਨਾਂ ਹੋਰ ਦੱਸਾਂ ਵੀ ਕੀਹਨੂੰ ? ਐਸੇ ਉਪਰਾਮ ਹੋਏ ਮਨ ਨਾਲ ਤਰਲੇ ਕਰਦੀ ਹੈ ਤੇ ਐਸੇ ਬੇਨਤੀ ਕਰਦੀ ਹੈ—

ਸਖੀ ਬਤਾਵਹੁ ਮੁਹੈ ਮਤੀ ਰੀ, ਕਿਨ ਬਿਧ ਪਾਵਹੁ ਪ੍ਰਾਨ ਪਤੀ ਰੀ ॥

(ਆਦਿ ਗ੍ਰੰਥ, ਪੰਨਾ ੭੩੯)

**ਤਥਾ :** ਸਰਨ ਸੁਹਾਗਣ ਚਰਨਿ ਸੀਸ ਧਰਿ ਲਾਲਨੁ[1] ॥
ਮੁਹਿ ਮਿਲਾਵਹੁ ਕਬ ਘਰਿ ਆਵੈ ਰੀ ॥ (ਆਦਿ ਗ੍ਰੰਥ, ਪੰਨਾ ੮੩੦)

**ਤਥਾ :** ਨਾਲਿ ਹੋਵੰਦਾ ਲਹਿਨ[2] ਸਕੰਦਾ ਸੁਆਉ ਨ ਜਾਣੈ ਮੂੜਾ ॥

(ਆਦਿ ਗ੍ਰੰਥ, ਪੰਨਾ ੯੨੪)

**ਤਥਾ :** ਨੰਨੈ ਨਾਹ[3] ਭੋਗ ਨਿਤ ਭੋਗੈ ਨ ਡੀਠਾ ਨ ਸੰਮ੍ਲਿਆ ॥
ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ ॥

(ਆਦਿ ਗ੍ਰੰਥ, ਪੰਨਾ ੪੩੩)

**ਤਥਾ :** ਧਨ ਪਿਰਖ[4] ਏਕੈ ਸੰਗਿ ਬਸੇਰਾ, ਸੇਜ ਏਕ ਪੈ ਮਿਲਨ ਦੁਹੇਰਾ ॥

(ਆਦਿ ਗ੍ਰੰਥ, ਪੰਨਾ ੪੯੨)

---

੧. ਪ੍ਰਮਾਤਮਾ ਪਤੀ । ੨. ਪ੍ਰਾਪਤ ਨਹੀਂ ਕਰ ਸਕੀਦਾ । ੩. ਪਤੀ । ੪. ਪਤਨੀ ਪਤੀ ।

ਤਥਾ : ਸੇਜੈ ਰਮਤ[1] ਨੈਨੁ ਨਹੀ ਪੇਖਉ, ਇਹੁ ਦੂਖੁ ਕਾ ਸਿਉ ਕਹੁ ਰੇ ॥

(ਆਦਿ ਗ੍ਰੰਥ, ਪੰਨਾ ੪੮੨)

ਤਥਾ : ਲਾਲਨੁ ਰਾਵਿਆ ਕਵਨ ਗਤੀ ਰੀ, ਸਖੀ ਬਤਾਵਹੁ ਮੁਝੈ ਮਤੀ ਰੀ ॥

(ਆਦਿ ਗ੍ਰੰਥ, ਪੰਨਾ ੭੩੯)

ਜੁਆਬ— (ਸੰਤ ਸੁਹਾਗਣ ਸਹੇਲੀ ਵੱਲੋਂ)

ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ[2] ਅਹੰ ਮਿਟਾਵਹੁ ॥

ਤਉ ਘਰ ਹੀ ਲਾਲਨੁ ਪਾਵਹੁ, ਤਬ ਰਸ ਮੰਗਲ ਗੁਨ ਗਾਵਹੁ ॥

ਤਥਾ : ਮਾਣੁ ਤਾਣੁ ਅਹੰ ਬੁਧਿ ਹਤੀ[3] ਰੀ ਸਾ ਨਾਨਕ ਸੋਹਾਗਵਤੀ ਰੀ ॥

(ਆਦਿ ਗ੍ਰੰਥ, ਪੰਨਾ ੭੩੯)

ਅਰਥ— ਹੇ ਸਖੀ ! ਸਗਰੋ ਅਹੰ ਮਿਟਾਵਹੁ ਤਾਂ (ਘਰ ਹੀ) ਅੰਤਸ਼ਕਰਣ ਰੂਪੀ ਘਰ ਵਿਚੋਂ ਹੀ ਲਾਲਨ ਦੀ ਪ੍ਰਾਪਤੀ ਹੋ ਜਾਏਗੀ ਅਤੇ ਜਿਸਨੇ ਮਾਣ ਤਾਣ ਵਾਲੀ ਅਹੰ[4] ਬੁਧੀ ਦਾ ਤਿਆਗ ਕਰ ਦਿੱਤਾ ਹੈ, ਸੋਈ ਸੁਹਾਗਵੰਤੀ ਹੈ ।

ਵਿਚਾਰ—ਹੁਣ ਇਥੇ ਇਕ ਬੜਾ ਵੱਡਾ ਸ਼ੰਕਾ ਉਪਜਦਾ ਹੈ ਕਿ ਜਦ ਅਜੇ ਚਾਰ ਕਾਮ, ਕ੍ਰੋਧ, ਲੋਭ ਅਤੇ ਮੋਹ ਤੇ ਦੋ ਆਸ਼ਾ ਤ੍ਰਿਸ਼ਨਾ ਬਰਾਬਰ ਅੰਤਸ਼ਕਰਨ ਵਿਚ ਮੌਜੂਦ ਹਨ ਤਾਂ ਇਕੇ ਅਹੰਕਾਰ ਕੇ ਮਿਟਾਨੇ ਸੇ ਲਾਲਨ ਦੀ ਪ੍ਰਾਪਤੀ ਕਿਵੇਂ ਹੋ ਜਾਏਗੀ ? ਇਸ ਤੇ ਸ਼ੰਕਾ ਕਰਨਾ ਵੀ ਅਯੋਗ ਹੈ, ਕਿਉਂਕਿ ਗੁਰੂ ਜੀ ਮਹਾਨ ਬ੍ਰਹਮ ਬੇਤੇ[5] ਹਨ, ਪਰ ਸਿੱਖ ਦਾ ਸ਼ੰਕਾ ਕਰਨਾ ਵੀ ਫਰਜ਼ ਹੈ, ਨਾ ਕਰੇ ਤਾਂ ਮਨ ਦਾ ਭਰਮ ਨਹੀਂ ਜਾਂਦਾ ਅਤੇ ਭਰਮ ਮਿਟੇ ਬਿਨਾਂ ਮੁਕਤ ਨਹੀਂ। ਗੁਰਵਾਕ ਹੈ —

ਜਬ ਲਗੁ ਤੂਟੈ ਨਾਹੀ ਮਨ ਭਰਮਾ ਤਬ ਲਗੁ ਮੁਕਤੁ ਨ ਕੋਈ ॥

(ਸਫਾ ਪਿਛੇ ਦਿੱਤਾ ਗਿਆ ਹੈ )

ਅਤੇ ਇਥੇ ਹੁਣ ਮੇਰੇ ਵੇਦਾਂਤ ਵਿਰੋਧੀ ਸੱਜਣਾਂ ਦਾ ਸਵਾਲ ਵੀ ਸਾਹਮਣੇ ਹੈ ਕਿ ਵੇਦਾਂਤ ਪੜ੍ਹਨਾ ਹੀ ਪਾਪ ਹੈ, ਵੇਦਾਂਤ ਅਹੰਕਾਰ ਦਾ ਲਖਾਇਕ ਹੈ, ਪਰ ਉਹ ਸੱਜਣ ਇਹ ਫੁਰਮਾਨ, ਕਿ ਜੇ ਵੇਦਾਂਤ ਨਾ ਪੜ੍ਹਾਂਗੇ ਤਾਂ ਜੋ ਐਸੇ ਵੇਦਾਂਤ ਦੇ ਇਸ਼ਾਰੇ ਬਾਣੀ ਵਿਚ ਅਨੇਕਾਂ ਮਿਲਦੇ ਹਨ, ਇਹਨਾਂ ਦਾ ਮਸਲਾ ਹੱਲ ਕਿਵੇਂ ਕਰਾਂਗੇ ? ਬਾਣੀ ਵਿਚ ਤਾਂ ਇਸ਼ਾਰੇ ਹੀ ਕੀਤੇ ਗਏ ਹਨ, ਇਹਨਾਂ ਦੀ ਵਿਆਖਿਆ ਤਾਂ ਕਰਕੇ ਨਹੀਂ ਦੱਸੀ ਗਈ । ਅਤੇ ਬ੍ਰਹਮ ਬੇਤਿਆਂ ਦੇ ਇਸ਼ਾਰਿਆਂ ਦਾ ਬੋਧ ਤਾਂ ਬ੍ਰਹਮ ਗਿਆਨ ਦੇ ਗ੍ਰੰਥਾਂ ਵਿਚੋਂ ਹੀ ਮਿਲੇਗਾ, ਜੋ ਵੇਦਾਂਤ ਦਾ ਭੰਡਾਰਾ ਹੈ, ਯਾ ਫਿਰ ਉਹਨਾਂ ਇਸ਼ਾਰਿਆਂ ਦੇ ਅਰਥਾਂ ਦੇ ਅਨਰਥ ਹੋਣਗੇ, ਜੈਸੇ ਕਈਆਂ ਟੀਕਾਕਾਰਾਂ ਨੇ ਕੀਤੇ ਹਨ । ਤਾਂ ਤੇ ਹੁਣ ਸਤਿਗੁਰ ਜੀ ਦੀ ਕ੍ਰਿਪਾ ਨਾਲ ਗਿਆਨ ਦੇ ਗ੍ਰੰਥਾਂ

---

੧. ਸੇਜ ਮਾਣਦਾ ਹੈ । ੨. ਤਿੰਨ ਸਰੀਰ ਪੰਜ ਕੋਸ । ੩. ਨਾਸ ਕਰ । ੪. ਮੈਂ ਬੁਧੀ । ੫. ਬ੍ਰਹਮ ਕੋ ਜਣੈਣ ਵਾਲਾ ।

ਵਿਚੋਂ ਇਸ ਦਾ ਨਿਰਣਾ ਕਰਦੇ ਹਾਂ—

ਸਿੱਖ ਪੁਛਦਾ ਹੈ ਗੁਰੂ ਜੀ ਪਾਸੋਂ :

**ਦੋਹਿਰਾ ॥**

ਕਹਹੁ ਗੁਰੂ ਜੀ ਕਉਨ ਕੋ, ਅਹੰ ਬ੍ਰਹਮ ਯਹਿ ਗਿਆਨ ॥
ਨਹਿ ਜਾਨੂੰ ਮੈ ਆਪ ਕੇ ਭਾਖੇ ਬਿਨਾਂ ਸੁਜਾਨ ॥

(ਵਿਚਾਰ ਸਾਗਰ, ਚੌਥੀ ਤਰੰਗ)

ਕਿ ਹੇ ਗੁਰੂ ਜੀ ! ਇਹ ਕੌਣ ਹੈ ? ਜੋ ਕਹਿ ਰਿਹਾ ਹੈ ਕਿ ਮੈਂ ਬ੍ਰਹਮ ਹਾਂ, ਕਿਉਂਕਿ ਇਹ ਆਪ ਨੇ ਪਹਿਲੇ ਕਿਹਾ ਹੈ ਕਿ ਆਭਾਸ ਬ੍ਰਹਮ ਸੇ ਨਿਆਰਾ ਹੈ, ਤੇ ਅਭਾਸ ਦਾ ਅਰਥ ਤਾਂ ਜੀਵ ਹੈ, ਫਿਰ ਜੋ ਜੀਵ ਬ੍ਰਹਮ ਸੇ ਨਿਆਰਾ ਹੈ, ਸੋ ਤਾਂ ਕਹਿਣ ਦਾ ਅਧਿਕਾਰੀ ਨਹੀਂ, ਕਿ ਮੈਂ ਬ੍ਰਹਮ ਹਾਂ ਅਤੇ ਬ੍ਰਹਮਾਤਮਾ ਹੈ, ਸੋ ਪਹਿਲੇ ਹੀ ਬ੍ਰਹਮ ਹੈ, ਫਿਰ ਉਸਨੂੰ ਕਹਿਣ ਦੀ ਲੋੜ ਨਹੀਂ ਕਿ ਮੈਂ ਬ੍ਰਹਮ ਹਾਂ । ਫਿਰ ਅਹੰ ਬ੍ਰਹਮਾਸਮੀ ਕਹਿਣ ਵਾਲਾ ਕੌਣ ਹੈ ?

**ਉੱਤਰ ਗੁਰੂ ਜੀ** —ਕਿ ਹੇ ਪੁਤ੍ਰ ! ਇਹ ਕਹਿਣ ਵਾਲਾ ਅਭਾਸ ਹੀ ਹੈ, ਭਾਵ ਜੋ ਬ੍ਰਹਮਾਤਮਾ ਕਾ ਪ੍ਰਤੀ ਬਿੰਬ ਲੈ ਕੇ ਚੇਤਨ ਹੋਈ ਬੁਧੀ ਹੈ, ਉਸ ਨੂੰ ਜੀਵ ਕਿਹਾ ਜਾਂਦਾ ਹੈ, ਸੋਈ (ਅਭਾਸ) ਜੀਵ ਕਹਿ ਰਿਹਾ ਹੈ ।

**ਸ਼ੰਕਾ—** **ਦੋਹਿਰਾ ॥**

ਭਗਵਨ ਹੈ ਅਭਾਸ ਕੁ ਅਹੰ ਬ੍ਰਹਮ ਯਹਿ ਗਿਆਨ ॥
ਤੁਮ ਭਾਖਿਓ ਸੁ ਮੈ ਲਖਿਓ ਪੁਨ ਸ਼ੰਕਾ ਇਕ ਆਨ ॥

**ਚੌਪਈ ॥**

ਹੈ ਅਭਾਸ ਬ੍ਰਹਮ ਸੇ ਨਿਆਰਾ, ਅਸ ਤੁਮ ਪੂਰਬ ਕੀਓ ਨਿਰਧਾਰਾ[੧] ॥
ਅਹੰਬ੍ਰਹਮ[੨] ਸੋ ਕੈਸੇ ਜਾਨੇ, ਆਪੇ ਭਿੰਨ[੩] ਬ੍ਰਹਮ ਤੇ ਮਾਨੈ ॥
ਜੋ ਜਾਨੈ ਤੌਂ ਮਿਥਿਆ[੪] ਗਿਆਨਾ, ਹੋਇ ਜੇਵਰੀ ਭੁਇਯੰਗ ਸਮਾਨਾ ॥
ਸ੍ਰੀ ਗੁਰ ਯਹਿ ਸੰਦੇਹ ਮਿਟਾਵਉ, ਯੁਕਤਿ ਸਹਿਤ ਨਿਜ ਉਕਤ ਸੁਨਾਵਉ ॥

ਕਿ ਹੇ ਗੁਰੂ ਜੀ ! ਜਦੋਂ ਜੀਵ ਬ੍ਰਹਮ ਸੇ ਨਿਆਰਾ ਹੈ, ਫਿਰ ਉਹ ਕੈਸੇ ਕਹਿ ਸਕਦਾ ਹੈ ਕਿ ਮੈਂ ਬ੍ਰਹਮ ਹਾਂ, ਜੇ ਕਹੇ ਤਾਂ ਗਿਆਨ ਮਿਥਿਆ ਹੋ ਗਿਆ, ਤਾਂ ਤੇ ਯੁਕਤੀ ਸਹਿਤ ਉਕਤਿ ਸੁਨਾ ਕੇ ਸ਼ੰਕਾ ਮਿਟਾਓ ।

**ਉੱਤਰ ਗੁਰੂ ਜੀ :**

**ਦੋਹਿਰਾ ॥**

ਅਹੰ ਬ੍ਰਹਮ ਕੇ ਅਰਥ ਕੋ, ਸੁਨ ਅਬ ਸ਼ਿਸ਼ ਬਿਬੇਕ ॥
ਤਵ ਹੀਏ ਕੇ ਜਾਸੂੰ ਨਸੇ, ਸ਼ੰਕ ਕਲੰਕ ਅਨੇਕ ॥

---

੧. ਨਿਰਣਾ । ੨. ਮੈਂ ਬ੍ਰਹਮ । ੩. ਵੱਖਰਾ । ੪. ਝੂਠਾ ਗਿਆਨ ।

ਹੈ ਯਦਿਪਿ ਅਭਾਸ ਕੂੰ, ਅਹੰ ਬ੍ਰਹਮ ਯਹਿ ਗਿਆਨ ॥
ਤਥਾਪਿ ਸੋ ਕੁਟਸਥ ਕੋ, ਲਹੈ ਆਪ ਅਭਿਮਾਨ ॥
ਤਾਕੋ ਸਦਾ ਅਭੇਦ ਹੈ, ਵਿਭੁ ਚੇਤੰਨ[1] ਤੇ ਤਾਤ ॥
ਬਾਧ[2] ਸਮੈਂ ਨਿਜ ਰੂਪ ਹੂੰ, ਬ੍ਰਹਮ[3] ਰੂਪ ਦਰਸਾਂਤ ॥

(ਵਿਚਾਰ ਸਾਗਰ)

ਅਰਥ—ਹੇ ਸਿੱਖ ! ਭਾਵੇਂ ਮੈਂ ਬ੍ਰਹਮ ਹਾਂ, ਅਜਿਹਾ ਗਿਆਨ (ਬੁਧ ਸਹਿਤ ਅਭਾਸ) ਜੀਵ ਨੂੰ ਹੁੰਦਾ ਹੈ, ਕੁਟਸਤ ਨੂੰ ਨਹੀਂ ਹੁੰਦਾ, ਪ੍ਰੰਤੂ, ਉਹ ਅਭਾਸ, ਕੁਟਸਤ ਨੂੰ ਤੇ ਆਪਣੇ ਸਰੂਪ ਨੂੰ ਦੋਹਾਂ ਨੂੰ ਆਪਣਾ ਆਤਮਾਂ ਜਾਣਦਾ ਹੈ, ਉਹ ਆਤਮਾਂ, ਮੈਂ ਸ਼ਬਦ ਦੇ ਨਾਲ ਕਿਹਾ ਜਾਂਦਾ ਹੈ, ਇਹੋ ਹੀ ਅਹੰ ਸ਼ਬਦ ਦਾ ਅਰਥ ਹੈ, ਹੋਰ ਵਿਆਖਿਆ ਬ੍ਰਹਮ ਦੀ ਤੇ ਆਤਮਾਂ ਦੀ ਮੁਖ ਸਮਾਨਤਾ ਹੈ, ਇਹ ਵੇਦ ਤੇ ਸਿੰਮ੍ਰਤੀਆਂ ਸਭ ਦਾ ਕਹਿਣਾ ਹੈ, ਜਿਸ ਵਸਤੂ ਦੀ ਜਿਸ ਵਸਤੂ ਨਾਲ ਸਦਾ ਏਕਤਾ ਹੋਵੇ, ਉਸ ਨੂੰ ਮੁਖ ਸਮਾਨਤਾ ਕਿਹਾ ਜਾਂਦਾ ਹੈ, ਜਿਵੇਂ ਕਿ ਘਟਾ ਕਾਸ ਦੀ ਮਹਾ ਕਾਸ ਨਾਲ ਸਦਾ ਏਕਤਾ ਹੈ, ਇਸ ਕਰਕੇ ਘਟਾ ਕਾਸ ਮਹਾਂ ਆਕਾਸ ਹੀ ਹੈ । ਇਸੇ ਤਰ੍ਹਾਂ ਘਟਾ ਆਕਾਸ ਦੀ ਮਹਾ ਕਾਸ ਨਾਲ ਪਹਿਲਾਂ ਹੀ ਸਮਾਨਤਾ ਹੈ । ਇਸੇ ਤਰ੍ਹਾਂ (ਕੁਟਸਥ) ਆਤਮਾਂ ਦੀ ਤਾਂ ਬ੍ਰਹਮ ਨਾਲ ਸਦਾ ਸਮਾਨਤਾ ਹੈ, ਭਾਵ ਏਕਤਾ ਹੈ, ਅਤੇ ਅਭਾਸ[4] ਦੀ ਆਪਣੇ ਅਭਾਸ ਰੂਪ ਨੂੰ ਗਵਾ ਕੇ ਏਕਤਾ ਹੁੰਦੀ ਹੈ, ਜਿਸ ਤਰ੍ਹਾਂ ਮੁਖ ਦਾ ਜੋ ਸ਼ੀਸ਼ੇ ਵਿਚ ਪ੍ਰਤੀਬਿੰਬ ਹੈ, ਉਸ ਨੂੰ ਗਵਾ ਕੇ ਅਸਲੀ ਮੁੱਖ ਨਾਲ ਏਕਤਾ ਹੁੰਦੀ ਹੈ । ਇਸ ਲਈ ਪ੍ਰਤੀਬਿੰਬ ਮੂੰਹ ਹੀ ਹੈ ਵੱਖਰਾ ਨਹੀਂ, ਅਜੇਹੀ ਪ੍ਰਤੀਬਿੰਬ ਦੀ ਅਸਲੀ ਮੁਖ ਦੇ ਨਾਲ ਆਪ ਨੂੰ ਗਵਾ ਕੇ ਏਕਤਾ ਹੁੰਦੀ ਹੈ, ਐਸੇ ਹੀ ਜੀਵ ਦੀ ਬ੍ਰਹਮ ਦੇ ਨਾਲ ਆਪਣੇ ਆਪ ਨੂੰ ਗਵਾ ਕੇ ਏਕਤਾ ਹੁੰਦੀ ਹੈ, ਇਹੋ ਹੀ ਇਸ਼ਾਰਾ ਗੁਰੂ ਜੀ ਦਾ ਹੈ—

ਆਪੁ ਗਵਾਈਐ ਤਾਂ ਸਹੁ ਪਾਈਐ ਅਉਰ ਕੈਸੀ ਚਤੁਰਾਈ ॥

(ਸ਼ਬਦ ਹਜ਼ਾਰੇ)

ਇਹ ਜੋ (ਆਪਾ) ਆਪ ਨੂੰ ਜੀਵ ਜਾਨਣਾ ਹੈ, ਇਹੋ ਅਨਾਤਮ[5] ਅਹੰ ਹੈ, ਇਹ ਜੀਵੱਤਣ ਭਾਵ ਨੂੰ ਗਵਾਉਣਾ ਹੈ, ਇਹੋ ਅਨਾਤਮ ਅਹੰ ਹੀ ਲਾਲਨ ਦੇ ਦਰਸ਼ਨ ਵਿਚ ਰੁਕਾਵਟ ਹੈ, ਭਾਵ ਸਾਡੇ ਸਰੂਪ ਨੂੰ ਢੱਕਿਆ ਹੋਇਆ ਹੈ, ਜੈਸੇ ਅਮਰ ਵੇਲ ਬੇਰੀ ਨੂੰ ਢੱਕ ਲੈਂਦੀ ਹੈ । ਹੋਰ ਨਿਰਣਾ—ਅਸਥੂਲ, ਸੂਖਮ, ਤੇ ਕਾਰਨ, ਇਹ ਸਾਡੇ ਤਿੰਨ ਸਰੀਰ ਹਨ, ਇਹਨਾਂ ਤਿੰਨਾਂ ਸਰੀਰਾਂ ਵਿਚ ਹੀ ਪੰਜ ਕੋਸ ਹਨ, ਇਹ ਨਿਰਣਾ ਪਿੱਛੇ ਕੀਤਾ ਗਿਆ ਹੈ । ਇਹਨਾਂ ਤਿੰਨ ਸਰੀਰ ਪੰਜ ਕੋਸਾਂ ਨੂੰ ਹੀ ਗੁਰੂ ਜੀ ਨੇ, ਸਗਰੋ ਅਹੰ ਕਿਹਾ ਹੈ । ਇਹ ਤਿੰਨ ਸਰੀਰ ਪੰਜ ਕੋਸਾਂ ਵਿਚ ਹੀ ਕਾਮ, ਕ੍ਰੋਧ, ਲੋਭ, ਮੋਹ, ਆਸ਼ਾ, ਤ੍ਰਿਸ਼ਨਾ ਸਮਾ ਰਹੇ ਹਨ, ਤਾਂ ਹੀ ਇਸ ਨੂੰ ਸਗਰੋ ਅਹੰ ਕਿਹਾ

---

੧. ਮਾਇਆ ਮੇਂ ਵਿਆਪਕ ਚੇਤਨ (ਈਸ਼ਵਰ) ੨. ਆਪਾ ਖਤਮ ਕਰਕੇ ੩. ਜੀਵ ਦੀ । ੪. ਜੀਵ ਦੀ । ੫. ਫਰਜ਼ੀ ਆਪਾ ।

ਹੈ, ਤੇ ਕਾਮ ਕ੍ਰੋਧ ਆਦਿ ਦਾ ਨਿਰਣਾ ਵੱਖਰਾ ਨਹੀਂ ਦਿੱਤਾ । ਇਕੋ ਸਗਰੋ ਅਹੰ ਕਹਿ ਕੇ ਹੀ ਸਮਝਾ ਦਿੱਤਾ ਹੈ, ਕਿਉਂਕਿ ਅਸੀਂ ਤਿੰਨ ਸਰੀਰ ਪੰਜ ਕੋਸਾਂ ਰੂਪੀ ਅਹੰ ਨੂੰ ਹੀ ਆਪਣਾ ਆਪ ਸਮਝੀ ਬੈਠੇ ਹਾਂ ਅਤੇ ਆਪਣੇ ਵਾਸਤਵ ਆਪੇ ਆਤਮਾਂ ਕੋ ਭੁੱਲੇ ਬੈਠੇ ਹਾਂ, ਇਹੋ ਮਹਾਂ ਅਗਿਆਨਤਾ ਹੈ, ਤੇ ਗੁਰੂ ਜੀ ਨੇ ਫੁਰਮਾਇਆ ਹੈ—

ਮਨ ਤੂੰ ਜੋਤਿ ਸਰੂਪ ਹੈਂ ਆਪਣਾ ਮੂਲੁ ਪਛਾਣੁ ॥

(ਆਦਿ ਗ੍ਰੰਥ, ਪੰਨਾ ੪੪੧)

ਜੋ ਤਿੰਨ ਸਰੀਰ ਆਪਾ ਹੈ, ਜਦੋਂ ਇਸ ਆਪੇ ਨੂੰ ਮਿਥਿਆ ਜਾਣ ਕੇ ਤਿਆਗ ਦੇਂਦੇ ਹਾਂ ਤਾਂ ਇਸ ਵਿਚ ਵੱਸਣ ਵਾਲੇ ਕਾਮ, ਕ੍ਰੋਧ, ਲੋਭ ਮੋਹ, ਆਸ਼ਾ, ਤ੍ਰਿਸ਼ਨਾ ਸਭੇ ਨਾਸ ਹੋ ਜਾਂਦੇ ਹਨ । ਪੰਜਾਬੀ ਵਿਚ ਕਹਾਵਤ ਹੈ 'ਸੰਡਾ ਮਰ ਗਿਆ ਤਾਂ ਚੰਮ ਜੂੰਆਂ ਵੀ ਨਾਲ ਹੀ ਮਰ ਗਈਆਂ' ਜਦੋਂ ਇਸ ਆਪੇ ਦਾ ਤਿਆਗ ਹੋ ਜਾਂਦਾ ਹੈ, ਤਾਂ ਵਾਸਤਵ ਆਤਮ ਲਾਲਨ ਕੋ ਅੰਦਰੋਂ ਹੀ ਪਾ ਲੈਂਦੇ ਹਾਂ, ਜਿਸ ਪ੍ਰਤੀ ਗੁਰੂ ਜੀ ਦਾ ਇਸ਼ਾਰਾ ਹੈ —

ਕਹੁ ਨਾਨਕ ਬਿਨੁ ਆਪਾ ਚੀਨੇ ਮਿਟੈ ਨ ਭ੍ਰਮ ਕੀ ਕਾਈ ॥

(ਆਦਿ ਗ੍ਰੰਥ, ਪੰਨਾ ੬੮੪)

ਭਾਵ ਹੈ, ਆਪਣਾ ਸਰੂਪ (ਆਤਮਾਂ) ਜਾਣਿਆ ਬਿਨਾਂ, ਜੋ ਇਕੋ ਬ੍ਰਹਮ ਆਤਮਾਂ ਦੇ ਭੁਲੇਖੇ ਵਿਚ (ਕਾਈ) ਅਨੇਕਤਾ ਦਿਸਦੀ ਹੈ, ਇਹ ਨਹੀਂ ਮਿਟਦੀ ।

ਇਕੋ ਅਹੰ ਅਭਿਮਾਨ ਕੇ ਮਿਟਾਨੇ ਸੇ ਹੀ ਲੇਖਾ ਮੁੱਕਣ ਦੇ ਹੋਰ ਵੀ ਕਾਫੀ ਪ੍ਰਮਾਣ ਹਨ—ਜੈਸੇ ਕਿ

ਜਿਹ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ,<br>
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ ॥

(ਆਦਿ ਗ੍ਰੰਥ, ਪੰਨਾ ੧੪੨੭)

ਤਥਾ : ਖੁਦੀ[੧] ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ[੨] ॥<br>
ਨਾਨਕ ਦ੍ਰਿਸਟੀ[੩] ਆਇਆ ਉਸਤਤ ਕਰਨੈ ਜੋਗ ॥

(ਆਦਿ ਗ੍ਰੰਥ, ਪੰਨਾ ੨੬੦)

ਫਰੀਦ ਦਾਵੈਂ ਦਾਝਨ ਹੋਤ ਹੈ ਨਿਰਦਾਵੈ ਰਹੈ ਨਿਸੰਕ,<br>
ਜੋ ਜਨ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੌਂ ਰੰਕ ॥ (ਸਲੋਕ ਕਬੀਰ ਜੀ)

ਤਥਾ : ਭਗਿਤ[੪] ਨਾਨਕੁ ਲੇਖਾ ਮਾਗੈ ਕਵਨਾ, ਜਾ ਚੁਕਾ ਮਨਿ ਅਭਿਮਾਨਾ[੫] ॥

(ਆਦਿ ਗ੍ਰੰਥ, ਪੰਨਾ ੯੯੩)

---

੧. ਰੋਗਤਾ । ੨. ਤੰਦਰੁਸਤੀ । ੩. ਨਿਗ੍ਹਾ । ੪. ਕਹਿਤ । ੫. ਅਹੰਕਾਰ ।

ਕਿਉਂਕਿ (ਅਹੰ) ਮਨ ਦਾ ਹੀ ਨਾਮ ਹੈ, ਜੋ ਮਨ ਹੀ ਆਪਣੇ ਕਾਰਨ ਸਰੂਪ ਆਤਮਾਂ ਮੇਂ ਲੀਨ ਹੋ ਗਿਆ ਤਾਂ ਲੇਖਾ ਕਿਸ ਪਾਸੋਂ ਲਿਆ ਜਾਵੇਗਾ ?

ਤਥਾ : ਰਾਰਾ ਰੇਨ੧ ਹੋਤ ਸਭ ਜਾ੨ ਕੀ, ਤਜਿ ਅਭਿਮਾਨੁ ਛੁਟੇ ਤੇਰੀ ਬਾਕੀ ॥

(ਆਦਿ ਗ੍ਰੰਥ, ਪੰਨਾ ੨੫੯)

ਤਥਾ : ਅਭਿਮਾਨੁ ਖੋਏ ਖੋਏ ਖੋਈ ਹਉ, ਮੋਕਉ ਸਤਿਗੁਰ ਮੰਤ੍ਰ ਦ੍ਰਿੜਾਏ ॥

(ਆਦਿ ਗ੍ਰੰਥ, ਪੰਨਾ ੮੨੦)

ਅਨਵੈ ਅਰਥ ਹੈ ਕਿ ਮੈਨੂੰ ਗੁਰੂ ਨੇ ਇਹ ਸਿਖਿਆ ਪੱਕੀ ਕਰਾਈ, (ਹਉ) ਹਉਮੈ ਮੈਂ ਅਸਥੂਲ ਸਰੀਰ ਦਾ ਅਭਿਮਾਨ, ਸੂਖਮ ਸਰੀਰ ਦਾ ਅਭਿਮਾਨ, ਕਾਰਨ ਸਰੀਰ ਦਾ ਅਭਿਮਾਨ, ਤਿੰਨਾਂ ਸਰੀਰਾਂ ਵਿਚ ਜੋ ਮੈਨੂੰ ਆਪਣੇ ਆਪ ਦਾ ਅਭਿਮਾਨ ਸੀ, ਕਿ ਮੈਂ ਤਿੰਨ ਸਰੀਰ ਹਾਂ (ਖੋਈ) ਏਹ ਹਉਮੈ ਤਿਆਗ ਕਰਾ ਦਿੱਤੀ ।

ਸਵਾਲ— ਤਥਾ :

ਕਵਨ ਧਿਆਨੁ ਮਨ ਮਨਹਿ ਸਮਾਵੈ ॥

ਉੱਤਰ—

ਹਉ ਹਉਮੈ ਮੈ ਵਿਚਹੁ ਖੋਵੈ ਦੂਜਾ ਮੇਟੈ ਏਕੋ ਹੋਵੈ ॥

(ਆਦਿ ਗ੍ਰੰਥ, ਪੰਨਾ ੯੪੩)

ਸਿੱਧਾਂ ਦਾ ਸਵਾਲ ਹੈ ਕਿ ਉਹ ਕੈਸਾ ਧਿਆਨ ਹੈ, ਜਿਸ ਕਰਕੇ ਮਨ (ਮਨਹਿ) ਆਪਣੇ ਕਾਰਨ ਸਰੂਪ ਮੇਂ ਲਯ ਹੋ ਜਾਵੇ, ਲਯ ਤੋਂ ਭਾਵ ਹੈ ਜੈਸੇ ਪਾਣੀ ਮੇਂ ਬੂਦ ਬੂਦਾ ਸਮਾ ਕੇ ਪਾਣੀ ਰੂਪ ਹੀ ਹੋ ਜਾਂਦਾ ਹੈ ।

ਗੁਰੂ ਜੀ ਜਵਾਬ ਦੇਂਦੇ ਹਨ—ਅਸਥੂਲ ਸਰੀਰ ਵਿਚ ਹਉਂ, ਸੂਖਮ ਸਰੀਰ ਵਿਚ ਹਉਮੈਂ, ਕਾਰਨ ਸਰੀਰ ਜੋ ਅਨੰਦ ਮਯਕੋਸ਼ ਹੈ, ਉਸਕੋ ਮੈਂ ਸਮਝਨਾ ਅਤੇ ਦ੍ਵੈਤ ਭਾਉ ਕੋ (ਮੇਟੇ) ਤਿਆਗੇ ਤਾਂ ਮਨ ਸਰੂਪ ਮੇਂ ਸਮਾ ਕੇ ਇਕ ਮਿਕ ਹੋ ਜਾਵੇ ।

ਇਸੇ ਜੁਗਤ ਨਾਲ ਹੀ ਭਗਤ ਕਬੀਰ ਜੀ ਨੇ ਵੀ ਇਕੋ ਅਹੰ ਕੋ ਮਾਰ ਕੇ ਬਾਕੀ ਛੀਏ ਕਾਮ, ਕ੍ਰੋਧ, ਲੋਭ, ਮੋਹ, ਆਸ਼ਾ ਅਤੇ ਤ੍ਰਿਸ਼ਨਾ ਦਾ ਕੰਡਾ ਕੱਢ ਦਿੱਤਾ ਹੈ, ਜੋ ਜੁਗਤ ਇਸ ਪ੍ਰਕਾਰ ਹੈ।

ਕਬੀਰ ਏਕ ਮਰੰਤੇ ਦੁਇ ਮੂਏ, ਦੋਇ ਮਰੰਤਹ ਚਾਰਿ ॥
ਚਾਰਿ ਮਰੰਤਹ ਛਹ ਮੂਏ, ਚਾਰਿ ਪੁਰਖ ਦੁਇ ਨਾਰ ॥

(ਆਦਿ ਗ੍ਰੰਥ, ਪੰਨਾ ੧੩੬੯)

ਏਕ (ਅਹੰ) ਕੇ ਮਰਨ ਤੇ, ਤਿੰਨ ਸਰੀਰ ਪੰਜ ਕੋਸ ਰੂਪੀ ਅਹੰ ਕੇ ਤਿਆਗਣ ਤੇ,

---

੧. ਕਹਿਤ । ੨. ਅਹੰਕਾਰ । ੩. ਚਰਨ ਧੂੜ । ੫. ਸਭ ਜਗ੍ਹਾ ਕੀ ।

ਦੇ ਆਸਾ ਅਤੇ ਤ੍ਰਿਸ਼ਨਾ ਮਰ ਗਈਆਂ, ਕਿਉਂਕਿ ਜੇ (ਅਹੰ) ਮਨ ਨਹੀਂ ਤਾਂ ਆਸ਼ਾ ਤ੍ਰਿਸ਼ਨਾ ਕਿਸ ਕੋ ?

ਦੋਇ ਮਰੰਤਹ ਚਾਰ, ਚਾਰ ਕਾਮ, ਕ੍ਰੋਧ, ਮੋਹ ਲੋਭ ਮਰ ਗਏ, ਕਿਉਂਕਿ ਜੇ ਮਨ ਰੂਪੀਦਾਣਾ ਭੁੱਜ ਗਿਆ ਤਾਂ ਕਾਮ, ਕ੍ਰੋਧ, ਲੋਭ, ਮੋਹ ਕਿਵੇਂ ਉੱਗਣਗੇ ? ਕਿਉਂਕਿ ਭੁੱਜਾ ਦਾਣਾ ਨਹੀਂ ਉਗਦਾ, ਦੋਇ, ਚਾਰ ਦਾ ਜੋੜ ਛੇ, ਇਕੋ ਅਨਾਤਮ (ਆਪੇ) ਮਨ ਕੇ ਤਿਆਗਣ ਤੇ ਛੇ ਆਪੇ ਹੀ ਮਰ ਗਏ । ਇਹ ਹੈ ਸਗਰੋ ਅਹੰ, ਜੈਸੇ ਬ੍ਰਿਛ ਕੇ ਪੁੱਟਣੇ ਸੇ ਟਾਹਣੇ ਆਪਣੇ ਆਪ ਸੁੱਕ ਜਾਂਦੇ ਹਨ, ਜੇ ਬ੍ਰਿਛੇ ਕੋ ਨਾ ਪੁੱਟੀਏ, ਟਾਹਣੇ ਛਾਂਗੀਏ, ਤਾਂ ਟਾਹਣੇ ਫਿਰ ਫੁੱਟ ਪੈਣਗੇ । ਐਸੇ ਹੀ ਮਨ ਕੋ ਗਿਆਨ ਅਗਨ ਮੇਂ ਦਾਹ ਨ ਕਰਾਂਗੇ, ਤਾਂ ਕਾਮ। ਕ੍ਰੋਧ, ਆਦਿਕ ਫਿਰ ਉਪਜਣਗੇ, ਕਿਉਂਕਿ ਇਹ ਮਨ ਵਿਚੋਂ ਉਪਜਦੇ ਹਨ । ਪੰਜਾਬੀ ਦੀ ਕਹਾਵਤ ਹੈ, ਮੂਰਖ ਕੋ ਨਾ ਮਾਰੋ, ਮੂਰਖ ਦੀ ਮਾਂ ਕੋ ਮਾਰੋ ਤਾਂ ਕਿ ਹੋਰ ਮੂਰਖ ਨਾ ਜੰਮਣ । ਹੁਣ ਇਸ ਅਹੰ ਕੇ ਲੇਖ ਕਾ ਨਿਰਣਾ ਹੋ ਗਿਆ ਕਿ 'ਸਗਰੋ ਅਹੰ ਮਿਟਾਵਹੁ ਤਉ ਘਰਿ ਹੀ ਲਾਲਨ ਪਾਵਉ', ਇਹ ਲੇਖ ਪੜ੍ਹ ਕੇ ਮੇਰੇ ਸੱਜਣ ਜੋ ਵੇਦਾਂਤ ਦੇ ਵਿਰੋਧੀ ਹਨ, ਮੈਂ ਆਸ ਕਰਦਾ ਹਾਂ ਕਿ ਉਹਨਾਂ ਨੂੰ ਸਤਿਗੁਰ ਸੱਚੇ ਪਾਤਸ਼ਾਹ ਸੁਮੱਤ ਬਖਸ਼ਣਗੇ ।

**ਸਵਾਲ**—ਹੁਣ ਸਿੱਖ ਪੁੱਛਦਾ ਹੈ ਕਿ ਗੁਰੂ ਜੀ, ਪ੍ਰੇਮਾ ਭਗਤੀ ਦੀ ਕੀ ਜੁਗਤ ਹੈ ?

**ਉੱਤਰ**—ਹੇ ਮੁਮੁਕਸ਼ੂ ! ਆਤਮ ਚਿੰਤਨ ਕੋ ਹੀ ਪ੍ਰੇਮਾਂ ਭਗਤੀ ਕਿਹਾ ਜਾਂਦਾ ਹੈ, ਜਿਵੇਂ ਕਿ ਅਗਿਆਨੀ ਪੁਰਸ਼ ਕੋ ਧਨ ਬਹੁਤ ਪਿਆਰਾ ਹੈ, ਪ੍ਰੰਤੂ ਦੁਸ਼ਟ ਕਰਮ ਕਰਕੇ ਜੇ ਪੁਤਰ ਪੁਲਸ ਦੇ ਹਵਾਲੇ ਹੋ ਜਾਵੇ ਤਾਂ ਪੁਤਰ ਕੋ ਧਨ ਦੇ ਕੇ ਛੁਡਾਂਦਾ ਹੈ । ਤਾਂ ਤੇ ਧਨ ਤੋਂ ਪੁਤਰ ਪਿਆਰਾ ਹੈ, ਪ੍ਰੰਤੂ ਜੇ ਕਦੀ ਘਰ ਵਿਚ ਗਰੀਬੀ ਆ ਜਾਵੇ ਤਾਂ ਪੁੱਤਰ ਕੋ ਨੌਕਰ ਰਖਾ ਕੇ ਆਪਣਾ ਸਰੀਰ ਪਾਲ਼ਦਾ ਹੈ, ਤਾਂ ਤੇ ਪੁੱਤਰ ਤੋਂ ਜ਼ਿਆਦਾ ਸਰੀਰ ਪਿਆਰਾ ਹੈ । ਫਿਰ ਜੇ ਕਦੇ ਆਪ ਕੋ ਪੁਲਸ ਦੇ ਹਵਾਲੇ ਹੋਣਾ ਪੈ ਜਾਵੇ ਤਾਂ ਕਹਿੰਦਾ ਹੈ ਕਿ ਮੇਰੇ ਇੰਦਰੇ, ਕੰਨ, ਨੱਕ, ਅੱਖਾਂ ਬਚਾ ਕੇ ਮੇਰੇ ਸਰੀਰ ਪਰ ਮਾਰ ਲਵੋ, ਤਾਂ ਤੇ ਸਰੀਰ ਸੇ ਭੀ ਇੰਦਰੇ ਪਿਆਰੇ ਹਨ ।ਫਿਰ ਜੇ ਕਿਤੇ ਫਾਂਸੀ ਦੀ ਸਜ਼ਾ ਬੋਲ ਜਾਵੇ ਤਾਂ ਕਹਿੰਦਾ ਹੈ ਕਿ ਮੇਰਾ ਨੱਕ ਕੱਟ ਲਵੋ, ਮੇਰਾ ਕੰਨ ਕੱਟ ਲਵੋ ਤੇ ਫਿਰ ਭਾਵੇਂ ਮੇਰੀਆਂ ਅੱਖਾਂ ਵੀ ਕੱਢ ਲਵੋ, ਮੈਨੂੰ ਉਮਰ ਕੈਦ ਹੋ ਜਾਵੇ, ਪਰ ਮੇਰੇ ਪ੍ਰਾਣ ਬਖਸ਼ ਦੇਵੋ, ਤਾਂ ਤੇ ਸਰੀਰ ਅਤੇ ਇੰਦਰਿਆਂ ਤੋਂ ਵੀ ਜ਼ਿਆਦਾ ਪ੍ਰਾਣ ਪਿਆਰੇ ਹਨ । ਫਿਰ ਜੇ ਕਦੇ ਅਸਹਿ ਦਰਦ ਸਰੀਰ ਮੇਂ ਹੋ ਆਵੇ ਤਾਂ ਕਹਿੰਦਾ ਹੈ ਕਿ ਹੇ ਮੇਰਿਆ ਰੱਬਾ ! ਮੇਰੇ ਪ੍ਰਾਣ ਕੱਢ ਲੈ, ਮੈਂ ਸੁਖੀ ਹੋ ਜਾਵਾਂ, ਤਾਂ ਪ੍ਰਾਣਾਂ ਤੇ ਪਿਛੇ ਤਾਂ ਫਿਰ ਆਤਮਾਂ ਹੀ ਹੈ । ਤਾਂ ਤੇ ਆਤਮ ਸੁਖ ਦੀ ਹੀ ਇੱਛਾ ਕਰਦਾ ਹੈ, ਸੋਈ ਸਭ ਸੇ ਪ੍ਰਿਯਤਮ ਹੈ, ਉਸ ਆਤਮਾਂ ਕਾ (ਚਿੰਤਨ) ਅਨੁਭਵ ਹੀ ਪ੍ਰੇਮਾਂ ਭਗਤੀ ਹੈ ।

ਤਾਂ ਹੀ ਤੇ ਕਬੀਰ ਜੀ ਕਹਿੰਦੇ ਹਨ—

ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤ ਜਿਹ ਜਾਨੀ ॥

ਗੁਰੂ ਵਾਕ ਹੈ :

**ਤਥਾ :** ਪ੍ਰੇਮ ਭਗਤ ਉਧਰੇ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥

(ਆਦਿ ਗ੍ਰੰਥ, ਪੰਨਾ ੧੩੮੮)

**ਤਥਾ :** ਪ੍ਰੇਮ ਭਗਤ ਤਿਨ ਪਾਈਆ ਬਿਖਿਆ ਨਾਹਿ ਜਰੇ ॥

(ਆਦਿ ਗ੍ਰੰਥ, ਪੰਨਾ ੧੩੯)

**ਤਥਾ :** ਅੰਧ ਰੂਪ ਤੇ ਕਾਢਨਹਾਰਾ, ਪ੍ਰੇਮ ਭਗਤ ਹੋਵਹਿ ਨਿਸਤਾਰਾ ॥

(ਆਦਿ ਗ੍ਰੰਥ, ਪੰਨਾ ੧੦੦੫)

ਤਾਂ ਤੇ ਹੇ ਮੁਮੁਖਸ਼ੂ ! ਇਹਨਾਂ ਗੁਰ ਪ੍ਰਮਾਣਾਂ ਸੇ ਇਹ ਸਿੱਧ ਹੋਇਆ ਕਿ ਆਤਮ ਚਿੰਤਨ ਹੀ ਪ੍ਰੇਮਾਂ ਭਗਤੀ ਹੈ। ਪ੍ਰੇਮਾਂ ਭਗਤੀ ਸੇ ਹੀ ਮਨ (ਮੁਕਤ) ਮੁਕਦਾ ਹੈ। ਜਦ ਮਨ ਮੁਕ ਗਿਆ ਤਾਂ ੮੪ ਲੱਖ ਜੂਨਾਂ ਮੇਂ ਕੌਣ ਜਾਏਗਾ ? ਤਾਂ ਮਨ ਆਪਣੇ ਕਾਰਣ ਸਰੂਪ ਆਤਮਾਂ ਦਾ ਚਿੰਤਨ ਕਰਦਾ ਆਪਣੇ ਕਾਰਣ ਮੇਂ ਲਯ ਹੋ ਗਿਆ , ਤਾਂ ਗੁਰੂ ਜੀ ਨੇ ਫੁਰਮਾਇਆ—

ਜਿਸ ਤੇ ਉਪਜਿਆ ਨਾਨਕਾ ਸੋਈ ਫਿਰ ਹੋਆ ॥ (ਬਸੰਤ ਕੀ ਵਾਰ)

ਇਹ ਪ੍ਰੇਮਾਂ ਭਗਤੀ ਹੀ ਸਹਿਜ ਜੋਗ ਹੈ, ਜੋ ਇਸ ਪੁਸਤਕ ਦੇ ਹੈਡਿੰਗ ਵਿਚ ਇਸ਼ਾਰਾ ਹੈ। ਗੁਰੂ ਵਾਕ ਹੈ—

ਸਹਜੈ ਦੁਬਿਧਾ ਤਨ ਕੀ ਨਾਸੀ ॥

## ਖਤਰੇ ਦਾ ਨੋਟਿਸ (ਜ਼ਰੂਰੀ ਸੂਚਨਾ)

ਕਿਉਂਕਿ ਗਿਆਨ ਕੇ ਅਨ ਅਧਿਕਾਰੀ ਕੋ ਗਿਆਨ ਸੇ ਖਤਰਾ ਹੈ । ਭਾਈ ਸੰਤੋਖ ਸਿੰਘ ਜੀ ਕਰਤੇ 'ਗੁਰ ਪ੍ਰਤਾਪ ਸੂਰਜ' ਦੇ, ਜੋ ਇਕ ਗਿਆਨ ਕਾਂਡ ਦੇ ਮਾਰਤੰਡ ਮੰਨੇ ਗਏ ਹਨ, ਉਹਨਾਂ ਦਾ ਕਥਨ ਹੈ—

**ਯਥਾ :** ਬ੍ਰਹਮ ਗਿਆਨ ਬਿਨ ਉਰ ਅਹੰਕਾਰੋ ।
ਮਿਟੇ ਨ ਕੀਨੇ ਜਤਨ ਹਜਾਰੋ ।
ਅਹੰ ਚੋਰ ਭਗਤੀ ਧਨ ਲੂਟੇ ।
ਬ੍ਰਹਮ ਗਿਆਨ ਕੇ ਬਲ ਕਰ ਛੂਟੇ ।
ਪਰ ਸੁਭ ਗਤ ਤੋ ਕੋਈ ਨਰ ਪਾਵੈ ।
ਸੁਨ ਬ੍ਰਹਮ ਗਿਆਨ ਬਿਗਰ ਬਹੁ ਜਾਵੈ ।
ਯਾਂਤੇ, ਰੁਖੇ ਗਿਆਨ ਨ ਭਨਿਓ ।
ਜਹਾਂ ਕਹਾਂ ਕਹਿਓ ਭਗਤ ਕੇ ਸਨਿਓ ।

ਜਿਸਦਾ ਭਾਵ ਹੈ ਕਿ ਬ੍ਰਹਮ ਗਿਆਨ ਹੋਏ ਬਿਨਾਂ ਅਹੰ ਚੋਰ ਜੋ ਮਨ ਹੈ, ਇਹ ਭਗਤੀ ਧਨ ਕੋ ਲੁਟਦਾ ਰਹਿੰਦਾ ਹੈ । ਕਿਉਂਕਿ ਜਦ ਤਕ ਮਨ ਦੀ ਹੋਂਦ ਹੈ, ਤਦ ਤਕ ਗਿਰਾਵਟ ਦਾ ਖਤਰਾ ਹੀ ਹੈ । ਜਦੋਂ ਬ੍ਰਹਮ ਗਿਆਨ ਹੋ ਗਿਆ ਤਾਂ ਬ੍ਰਹਮ ਅਗਨ ਸੇ ਮਨ ਰੂਪੀ ਦਾਣਾ ਭੁਜ ਗਿਆ, ਫਿਰ ਕਿਵੇਂ ਉਗੇਗਾ ? ਤੇ ਉਪਾਸ਼ਨਾ ਕਰਦੇ ਕਈ ਸਾਧਕ ਗਿਰੇ ਵੇਖੇ ਹਨ । ਮਨ-ਰੂਪੀ ਦਾਣਾ ਆਤਮ ਗਿਆਨ ਬਿਨਾਂ ਭੁੱਜਦਾ ਨਹੀਂ, ਫਿਰ ਉਗੇਗਾ । ਪ੍ਰੰਤੂ ਭਗਤੀ ਤੋਂ ਬਗੈਰ ਗਿਆਨ ਦੀ ਵੀ ਉਤਪਤੀ ਨਹੀਂ ਹੋ ਸਕਦੀ । ਜੈਸੇ ਬ੍ਰਿਸ਼ ਤੋਂ ਬਿਨਾਂ ਫਲ ਦੀ ਵੀ ਉਤਪਤੀ ਨਹੀਂ ਹੋ ਸਕਦੀ, ਪਰ ਜੇ ਬ੍ਰਿਛ ਹੋਵੇ, ਉਸ ਨੂੰ ਫਲ ਨਾ ਲਗੇ, ਜਾਂ ਅਵਗੁਣੀ ਫਲ ਲੱਗਣ ਫਿਰ ਸਿੰਮਲ ਰੁੱਖ ਹੈ । ਐਸੇ ਹੀ ਗਿਆਨ ਤੋਂ ਬਿਨਾਂ ਭਗਤੀ ਕਰਨ ਵਾਲੇ ਕੇ ਗਿਰ ਜਾਣ ਦਾ ਖਤਰਾ ਹੈ, ਕਿਉਂਕਿ ਭਗਤੀ ਸੇ ਮਨ ਰੂਪੀ ਦਾਣਾ ਭੁੱਜਦਾ ਨਹੀਂ । ਮਨ ਰੂਪੀ ਦਾਣਾ ਕੇਵਲ ਗਿਆਨ ਸੇ ਹੀ ਭੁੱਜਦਾ ਹੈ । ਕਬੀਰ ਜੀ ਦਾ ਕਥਨ ਹੈ—

ਬ੍ਰਹਮ ਅਗਿਨ ਸਹਜੇ ਪਰ ਜਾਲੀ ਏਕਹਿ ਚੋਟ ਸਿਝਾਇਆ ॥

(ਆਦਿ ਗ੍ਰੰਥ, ਪੰਨਾ ੧੧੬੧)

ਜਦੋਂ ਗੁਰੂ ਦਾ ਦਿੱਤਾ ਬ੍ਰਹਮ ਗਿਆਨ ਰੂਪੀ ਗੋਲਾ ਚਲਾਇਆ ਤਾਂ ਬ੍ਰਹਮ ਵਿਦਿਆ ਰੂਪੀ ਅਗਨ ਪ੍ਰਜ੍ਵਲਤ ਹੋਈ ਤਾਂ ਉਸ ਗਿਆਨ ਰੂਪੀ ਗੋਲੇ ਦੇ ਇਕੋ ਫਾਇਰ ਸੇ ਮਨ ਦੇ ਸਾਰੇ

ਜਤਨ ਨਿਸਫਲ ਹੋ ਗਏ, ਭਾਵ ਹੈ ਕਿ ਬ੍ਰਹਮ ਅਗਨ ਸੇ ਮਨ ਭੁੱਜ ਗਿਆ ਤੇ ਪੁਨਰ-ਜਨਮ ਲੈਣ ਜੋਗ ਨਾ ਰਿਹਾ ।

ਇਸੇ ਵਾਸਤੇ ਇਸ ਪੁਸਤਕ ਵਿਚ ਕਰਮ ਕਾਂਡ, ਉਪਾਸਨਾ ਕਾਂਡ, ਗਿਆਨ ਕਾਂਡ ਦਾ ਗੁਰਬਾਣੀ ਦੇ ਪ੍ਰਮਾਣੀਕ ਪ੍ਰਮਾਣਾਂ ਦੁਆਰਾ ਤਿੰਨਾਂ ਕਾਂਡਾਂ ਦਾ ਨਿਰਣਾ ਕੀਤਾ ਹੈ । ਕੇਵਲ ਫੋਕੇ ਗਿਆਨ ਦੀ, ਆਰੰਭ ਵਿਚ ਹੀ ਭਾਈ ਸੰਤੋਖ ਸਿੰਘ ਦੇ ਮਤ ਨਾਲ ਨਿੰਦਾ ਕਰ ਆਏ ਹਾਂ ਕਿ—

ਤਿਨ ਮਹਿ ਸਾਰ ਨ ਪਈਅਤ ਤੈਸੇ ।। ਭਸਮ ਬੁਆੜ[1] ਤਿਲਨ ਮਹਿ ਜੈਸੇ ।।

ਕਿ ਫੋਕਾ ਗਿਆਨ ਸਵਾਹ ਦੇ ਬਰਾਬਰ ਹੈ ।

ਗਿਆਨ ਨ ਗਲੀਈ ਢੂਢੀਐ ਕਥਨਾ ਕਰੜਾ ਸਾਰ ।।
ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤ ਹੁਕਮੁ ਖੁਆਰੁ ।।

(ਆਦਿ ਗ੍ਰੰਥ, ਪੰਨਾ ੪੬੫)

ਪੂਰਨ ਗਿਆਨ ਤਾਂ ਪੂਰਨ ਸਤਿਗੁਰੂ ਬ੍ਰਹਮ ਨੇਸਟੀ ਬ੍ਰਹਮ ਸਰੋਤਰੀ ਦੀ ਬਖਸ਼ਿਸ਼ ਨਾਲ ਹੀ ਪ੍ਰਾਪਤ ਹੁੰਦਾ ਹੈ । ਮਨ ਦੀ ਹਿਕਮਤਾਂ ਸੇ ਗਿਆਨ ਹੋਇਆ ਤਾਂ ਕੱਖਾਂ ਨਾਲੋਂ ਹੌਲਾ ਹੈ । ਕਬੀਰ ਜੀ ਫੁਰਮਾਉਂਦੇ ਹਨ—

ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੈ ਸੇਤੀ ਖੇਲੁ ।।
ਕਾਚੀ ਸਰਸੋਂ ਪੇਲਿ ਕੈ ਨ ਖਲਿ ਭਈ ਨ ਤੇਲੁ ।।

(ਆਦਿ ਗ੍ਰੰਥ, ਪੰਨਾ ੧੩੭੭)

ਹੇ ਪੁਰਸ਼ਾ ! ਜੇ ਤੈਨੂੰ ਪ੍ਰਭੂ ਪ੍ਰਾਪਤੀ ਦੀ ਸੱਧਰ ਹੈ ਤਾਂ ਮਨ ਕੋ (ਇਕਾਗਰ) ਪੱਕਾ ਕਰ ਕੇ ਪੱਕੇ ਹੋਏ ਮਨ ਵਾਲੇ ਸੰਤਾਂ ਦੀ ਸਰਨ ਲੈ ਕੇ ਆਤਮ ਗਿਆਨ ਦੀ ਖੇਲ ਨੂੰ ਖੇਲ, ਨਹੀਂ ਤਾਂ ਕੱਚੀ ਕੱਚੀ ਸਰਸੋਂ ਪੀੜੀਏ ਤਾਂ ਨਾ ਖੱਲ ਬਣਦੀ ਹੈ ਤੇ ਨਾ ਤੇਲ ਪ੍ਰਾਪਤ ਹੁੰਦਾ ਹੈ । ਗੁਰੂ ਵਾਕ ਹੈ—

ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ।।
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ।।

(ਆਦਿ ਗ੍ਰੰਥ, ਪੰਨਾ ੧੧੦੨)

ਪ੍ਰਭ ਕਾ ਸਿਮਰਨ ਸਾਧ ਕੈ ਸੰਗਿ ।। (ਸੁਖਮਨੀ)

ਹੁਣ ਬ੍ਰਹਮ ਨੇਸਟੀ ਜੋ ਗਿਆਨ ਕੀ ਦੂਸਰੀ ਡਿਗਰੀ ਨਿਧਿਆਸਨ ਹੈ, ਉਸ ਦਾ ਕਥਨ ਕਰਦਾ ਹਾਂ ਸਤਿਗੁਰੂ ਜੀ ਕੀ ਸਹਾਇਤਾ ਲੈ ਕੇ —

ਐਸੇ ਪੂਰਨ ਸੰਤਾਂ ਕੀ ਸ਼ਰਨ ਲੈ ਕੇ ਇਕਾਂਤ ਸਥਾਨ ਬੈਠ ਕੇ ਜੋ ਮਨ ਇੰਦਰਿਆਂ ਦਾ ਪ੍ਰਵਾਹ ਬਾਹਰਮੁਖੀ ਹੈ, ਉਸ ਕੋ ਅੰਦਰਮੁਖੀ ਕਰਕੇ ਅਨੁਭਵ ਸੇ ਅਨੁਭਵ ਕੋ, ਅਨੁਭਵ ਕਰੋ ।

---

੧. ਅਫਲ ਤਿਲਾ ਮੇਂ ਸੁਆਹ ।

ਜੈਸੇ ਬਿਜਲੀ ਕੀ ਗਰਮ ਤਾਰ ਕਰੰਟ ਵਾਲੀ ਕੋ ! ਅਰਥ ਵਾਲੀ ਤਾਰ ਕੇ ਸਾਥ ਜੋੜਨੇ ਸੇ ਕਰੰਟ ਪਾਸ ਹੁੰਦਾ ਹੈ ਵਰਨਾ ਨਹੀਂ ਹੁੰਦਾ, ਐਸੇ ਹੀ ਬਿਰਤੀ ਸੇ ਆਤਮਾਂ ਕਾ ਸੰਪਰਕ ਹੋਨੇ ਸੇ ਆਤਮਾਂ ਵਿਆਪਕ ਤੇ ਪ੍ਰਕਾਸ਼ਕ ਹੁੰਦਾ ਹੈ, ਨਹੀਂ ਤਾਂ ਸਮਾਨੇ ਰੂਪ ਮੇਂ ਆਤਮਾਂ ਅਕ੍ਰੈ ਹੈ । ਜੈਸੇ ਗਰਮ ਅਰਥ ਤਾਰਾਂ ਕੇ ਸਬੰਧ ਸੇ ਕਰੰਟ ਵਿਆਪਕ ਤੇ ਪ੍ਰਕਾਸ਼ਕ ਹੁੰਦਾ ਹੈ ਵਰਨਾ ਅਰਥੀ ਤਾਰ ਜੜ ਹੈ ਤੇ ਗਰਮ ਤਾਰ ਅਕ੍ਰੈ ਹੀ ਰਹਿੰਦੀ ਹੈ, ਭਾਵੇਂ ਹੱਥ ਮੇਂ ਪਕੜੋ ਕੁਝ ਨਹੀਂ ਕਰਦੀ । ਐਸੇ ਆਤਮਾਂ ਬਿਰਤੀ ਕੀ ਸਹਾਇਤਾ ਸੇ ਅਤੇ ਬਿਰਤੀ ਆਤਮਾਂ ਕੀ ਸਹਾਇਤਾ ਸੇ ਵਿਸ਼ੈਸ਼ ਹੋ ਕੇ ਸਾਰੇ ਕਾਰਜ ਹੁੰਦੇ ਹਨ । ਐਸੇ ਹੀ (ਅਨੁਭਵ ਬਿਰਤੀ) ਆਤਮਾਂ ਕੋ ਸਪਰਸ਼ ਕਰਕੇ ਚੇਤਨ ਹੁੰਦੀ ਹੈ ਵਰਨਾ ਜੜ ਹੈ ।

ਐਸੇ ਮਨ ਦੇ ਪ੍ਰਵਾਹ ਬਿਰਤੀ ਕੋ ਅੰਦਰਮੁਖੀ ਕਰਕੇ ਆਤਮਾਂ ਸੇ ਜੋੜੋ । ਜਾਗ੍ਰਿਤ ਅਵਸਥਾ ਮੇਂ ਮਨ ਦਾ ਨਿਵਾਸ ਖੱਬੀ ਅੱਖ ਹੇਠ ਤੇ ਆਤਮਾਂ ਦਾ ਨਿਵਾਸ ਸੱਜੀ ਅੱਖ ਹੇਠੋਂ ਪ੍ਰਾਪਤ ਹੋਵੇਗਾ, ਭਾਵੇਂ ਆਤਮਾਂ ਸਾਰੇ ਸਰੀਰ ਮੇਂ ਹੈ, ਪ੍ਰੰਤੂ ਬਿਰਤੀ ਕਾ ਸੰਪਰਕ ਆਤਮਾਂ ਨਾਲ ਏਥੇ ਹੀ ਹੁੰਦਾ ਹੈ । ਜੈਸੇ ਗੁਰ ਵਾਕ ਹੈ—

ਨਾਨਕ ਮਨ ਹੀ ਮੰਝ ਰੰਗਾਵਲਾ ਪਿਰੀ ਤਹਿਜਾ ਨਾਉ ।।

ਤਥਾ : ਗੁਝੜਾ ਲਧਮੁ ਲਾਲੁ ਮਥੇ ਹੀ ਪਰਗਟ ਥੀਆ ।।

(ਆਦਿ ਗ੍ਰੰਥ, ਪੰਨਾ ੧੦੯੬)

ਤਥਾ : ਮਨ ਮਹਿ ਆਪ ਮਨ ਅਪਨੇ ਮਾਹਿ ਨਾਨਕ ਕੀਮਤ ਕਹਿਣ ਨ ਜਾਹਿ ।।

ਤਥਾ : ਮਸਤਕਿ ਪਦਮੁ ਦੁਆਲੈ ਮਣੀ ਮਾਹਿ ਨਿਰੰਜਨੁ ਤ੍ਰਿਭਵਣ ਧਣੀ ।।

(ਆਦਿ ਗ੍ਰੰਥ, ਪੰਨਾ ੯੭੪)

ਜਦੋਂ ਬਿਰਤੀ ਅੰਦਰਮੁਖੀ ਕਰੀ ਰੱਖੋਗੇ, ਬਾਹਰਮੁਖੀ ਨਾ ਹੋਣ ਦਿਉਗੇ ਤੇ ਬਿਰਤੀ ਤਾ ਦਬਾ ਅੱਖਾਂ ਪਰ ਪਾਈ ਰੱਖੋਗੇ ਤਾਂ ਅੱਧੇ ਘੰਟੇ ਬਾਅਦ ਬਿਰਤੀ ਕੋ ਕੁਛ ਸੁੱਖ ਭਾਸਣ ਲੱਗੇਗਾ, ਫਿਰ ਵੀ ਬਿਰਤੀ ਸ਼ਾਂਤ ਤੋਂ ਸ਼ਾਂਤ ਕਰੀ ਜਾਉ, ਤੇ ਸਵਾਸ ਵੀ ਕੰਟਰੋਲ ਕਰ ਲਵੋ, ਜੈਸੇ ਕੰਧ ਨਾਲ ਲੱਗੀ ਫੋਟੋ ਕਿਰਿਆ ਰਹਿਤ ਹੈ, ਐਸੇ ਹੋ ਜਾਉ । ਸਾਰੇ ਸਰੀਰ ਕੋ ਬੰਨ੍ਹ ਲਉ, ਸਵਾਸ ਵੀ ਰੋਕੋ, ਜਿਉਂ ਜਿਉਂ ਬਿਰਤੀ ਸ਼ਾਂਤ ਹੁੰਦੀ ਜਾਏਗੀ, ਤਿਉਂ ਤਿਉਂ ਸੁੱਖ ਵੱਧਦਾ ਜਾਏਵਾ ਤੇ ਫਿਰ ਬਿਰਤੀ ਆਪ ਹੀ ਸਰੂਪ ਵੱਲ ਚੇਸ਼ਟਾ ਕਰੇਗੀ ।

ਜੈਸੇ ਲੋਹਾ ਚੁੰਬਕ ਵੱਲੋ (ਚੇਸ਼ਟਾ) ਖਿੱਚ ਕਰਦਾ ਹੈ, ਪ੍ਰੰਤੂ ਹਿਰਦੇ ਜਪਨੀ ਸੇ, ਜ਼ਬਾਨ ਸੇ ਨਹੀਂ, ਹਿਰਦੇ ਮੇਂ ਅਲਾਪਨਾ ਕਰੋ ਇਸ ਗੁਰੂਵਾਕ ਕੋ —

ਹਰਿ ਆਤਮ ਰਾਮ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ।।

(ਆਦਿ ਗ੍ਰੰਥ, ਪੰਨਾ ੭੭੪)

ਜਿਸ ਦਾ ਅਰਥ ਹੈ ਕਿ ਹਰੀ ਨੇ ਆਪਣਾ ਆਪ ਹੀ ਸਾਰੇ ਪਸਾਰਿਆ ਹੋਇਆ ਹੈ, ਤੇ ਸਾਰੇ ਬ੍ਰਹਮੰਡਾਂ ਮੇਂ ਭਰਿਆ ਪਿਆ ਹੈ । ਜਿਉਂ ਜਿਉਂ ਇਸ ਪੰਗਤੀ ਦਾ ਚਿੰਤਨ ਕਰੀ ਜਾਉਗੇ,

ਤਿਉਂ ਤਿਉਂ ਬਿਰਤੀ ਦਾ ਪ੍ਰਵਾਹ ਪਸਰ ਕੇ ਸਾਰੇ ਵਿਆਪਕ ਹੁੰਦਾ ਜਾਏਗਾ । ਬਿਰਤੀ ਦੀ ਇਸ ਅਵਸਥਾ ਕੋ ਬ੍ਰਹਮਾਕਾਰ ਬਿਰਤੀ ਕਹਿੰਦੇ ਹਨ ! ਤੇ ਇਸ (ਆਲਪਣ) ਚਿੰਤਨ ਕੋ ਹੀ ਬਾਣੀ ਮੇਂ ਨਿਰਬਾਣ ਕੀਰਤਨ, ਭਾਵ ਬੋਲਣ ਸੇ ਰਹਿਤ ! ਸਿੰਮ੍ਰਤੀ ਸੇ ਆਤਮ ਸਰੂਪ ਕੀ ਚੇਸ਼ਟਾ ਕਾ ਇਸ਼ਾਰਾ ਕੀਤਾ ਹੈ ਗੁਰੂ ਜੀ ਨੇ, ਜੈਸੇ—

ਜੀਭੈ ਬਾਝਹੁ ਬੋਲਨਾ ਇਉ ਜੀਵਤ ਮਰਣਾ ॥

ਹੁਣ ਬਿਰਤੀ ਦਾ ਸਾਖੀਆਤਮਾਂ ਸੇ ਅਨਿਓਨਿਆ ਸਬੰਧ ਦੇ ਬਾਰੇ ਮੇਂ ਕੁਝ ਹੋਰ ਨਿਰਣਾ ਕਰ ਲਈਏ—

**ਚੌਪਈ ॥**

ਅਹੰ ਬ੍ਰਿਤਾਦ ਬਿਨਾ ਕਿਸੁ ਕੋਇ ਨਾ, ਆਤਮ ਕੋ ਪ੍ਰਕਾਸ਼ ਸਿਧ ਹੋਇ ਨਾ ॥
ਅਹੰ ਬ੍ਰਿਤਾਦਿ ਜੁਗਤ ਚਿਤ ਹੋਇ, ਤਬੈ ਪ੍ਰਕਾਸ਼ ਹੋਤ ਹੈ ਸੋਇ ॥

ਅਰਥ ਭਾਵ ਹੈ ਕਿ ਮਨ ਬਿਰਤੀ ਦੇ ਸੰਪਰਕ ਬਿਨਾਂ ਆਤਮਾਂ ! ਨਾ ਪ੍ਰਕਾਸ਼ਕ ਤੇ ਨਾਹੀ ਵਿਆਪਕ ਹੁੰਦਾ ਹੈ । ਮਨ ਬਿਰਤੀ ਸਹਿਤ ਹੋ ਕੇ ਹੀ ਵਿਆਪਕ ਤੇ ਪ੍ਰਕਾਸ਼ਕ ਹੁੰਦਾ ਹੈ । ਆਤਮਾਂ —

**ਮੂਲ :** ਵਿਆਪਕ ਅਪਰ ਪ੍ਰਕਾਸ਼ਕ ਭਾਵ ।
ਵਾਸਤਵ ਬ੍ਰਹਮ ਮੇਂ ਨਹੀ ਲਖਾਵ ।
ਵਾਸਤਵ ਆਤਮ ਤਤ ਨਿਰੰਕਾਰ ।
ਨਿਰ ਵਿਕਾਰ ਅਰ ਬਿਨਾ ਵਿਕਾਰ ।

**ਅਰਥ**—ਵਾਸਤਵ ਮੇਂ (ਮਨ) ਬਿਰਤੀ ਬਿਨਾਂ ਆਤਮਾਂ ਮੇਂ ਵਿਆਪਕ ਤੇ ਪ੍ਰਕਾਸ਼ਕ ਭਾਵ ਲਖਿਆ ਨਹੀਂ ਜਾ ਸਕਦਾ, ਕਿਉਂਕਿ ਵਾਸਤਵ ਮੇਂ ਆਤਮਾਂ (ਤਤ) ਸਾਰ ਵਸਤੂ ਹੈ ਤੇ ਨਿਰਾਕਾਰ ਹੈ, ਨਿਰ ਆਕਾਰ ਤੇ ਕਿਰਿਆ ਰਹਿਤ ਹੈ ।

**ਮੂਲ :** ਅਹੰ ਅਹੰ ਕੀ ਬਿਰਤੀ ਜੁ ਸਭੈ,
ਹੁਇ ਸਬੰਧ ਤਦਾਤਮ ਜਬੈ ।

**ਅਰਥ**—ਜਦੋਂ ਮਨ ਬਿਰਤੀ ਸੇ ਚੇਤਨ ਆਤਮਾਂ ਦਾ (ਤਦਾਤਮ ਸਬੰਧ) ਅਭੇਦਤਾ ਹੁੰਦੀ ਹੈ, ਤਾਂ ਹੀ ਆਤਮਾਂ ਮੇਂ ਵਿਆਪਕਤਾ ਤੇ ਪ੍ਰਕਾਸ਼ਤਾ ਪਰਗਟ ਹੁੰਦੀ ਹੈ ।

**ਪ੍ਰਮਾਣ**— ਜਥਾ ਲੋਹੇ ਕੇ ਗੋਲੇ ਸੰਗ, ਅਗਨ ਤਦਾਤਮ ਹੋਏ ਇਕ ਰੰਗ ॥
ਪਾਏ ਅਗਨ ਕੇ ਗੁਣ ਕੋ ਲੋਹਾ, ੜ੍ਰਿਣ ਆਦਕ ਕੋ ਦਾਹਤ ਓਹਾ ॥

**ਅਰਥ**—ਜੈਸੇ ਲੋਹਾ ਅਗਨ ਸੇ ਸੰਪਰਕ ਹੋ ਕੇ ਅਗਨੀ ਕਾ ਸਾੜਨ ਗੁਣ ਲੈ ਕੇ ਕੱਖਾਂ ਕਾਨਾਂ ਨੂੰ ਸਾੜਦਾ ਹੈ, ਵਰਨਾ ਕੱਖਾਂ ਕੇ ਸਾਥ ਸਬੰਧ ਹੁੰਦੇ ਹੋਏ ਵੀ ਅਸੰਗ ਰਹਿੰਦਾ ਹੈ । ਐਸੇ ਹੀ—

ਮੂਲ : ਆਤਮਾ ਅਹੰ ਸਬੰਧ ਕੋ ਪਾਇ ।। ਵਿਆਪਕ ਅਪਰ ਪ੍ਰਕਾਸ਼ਕ ਤਾਇ ।।

ਅਰਥ—ਲੋਹੇ ਅਗਨ ਸਮਾਨ ਹੀ ਆਤਮਾਂ ਮਨ ਬਿਰਤੀ ਕੇ ਸੰਪਰਕ ਸੇ ਵਿਆਪਕ ਤੇ ਪ੍ਰਕਾਸ਼ਕ ਹੁੰਦਾ ਹੈ, ਜੈਸੇ ਬਿਜਲੀ ਦੀ ਤਾਰ ਦੀ ਸੰਪਰਕ ਜੁੜ ਕੇ ਕਿਤੀ ਤੇ ਪ੍ਰਕਾਸ਼ਵਾਨ ਹੁੰਦੀ ਹੈ, ਵਰਨਾ ਨਹੀਂ ।

ਮੂਲ : ਇਤ ਆਦਕ ਨਿਤ ਪ੍ਰਤੀ ਵਿਚਾਰੈ ।। ਨਿਧਿਆਸਣ ਕੋ ਨੀਕੈ ਧਾਰੈ ।।

ਏਹ ਉਪਦੇਸ ਚਾਰ ਸਾਧਨਾਂ ਕੇ ਧਾਰਨੀ ਜਗਿਆਸੂ ਕੋ ਹੈ, ਕਿ ਹੇ ਜਗਿਆਸੂ ! ਇਤਿਆਦਕ ਨਿਤਾ ਪ੍ਰਤੀ ਵਿਚਾਰ ਕਰ ।

ਮੂਲ : ਤੀਨ ਸਰੀਰਨ ਤੇ ਮੈ ਨਿਆਰੋ ।। ਤੀਨ ਅਵਸਥਾ ਸਾਖੀ ਧਾਰੋ ।।

ਅਰਥ—ਕਿ ਤਿੰਨ ਸਰੀਰ ! ਅਸਥੂਲ, ਸੂਖਮ ਤੇ ਕਾਰਣ ਸੇ ਮੈਂ (ਨਿਆਰਾ) ਅਸੰਗ ਹਾਂ, ਤਿੰਲ ਸਰੀਰਾਂ ਦੀ ਅਵਸਥਾ ਜਾਗਰਤ ਸੁਪਨ, ਸਖੋਪਤ ਕਾ ਮੈਂ (ਸਾਖੀ) ਦ੍ਰਿਸਟਾ ਹਾਂ ।

ਮੂਲ : ਨਿਤ ਸੁਧ ਮੈ ਗਿਆਨ ਸਰੂਪ ।।
ਇਕ ਰਸ ਅਚਲ ਅਨੰਦ ਅਨੂਪ ।।

ਅਰਥ—ਮੈਂ ਸੁਤੇ ਸਿਧ ਚੇਤਨ ਆਨੰਦ ਸਰੂਪ ਉਪਮਾਂ ਤੋਂ ਰਹਿਤ ਹਾਂ ।

ਮੂਲ : ਇਸ ਬਿਧ ਪ੍ਰੋਖ ਗਿਆਨ ਹੁਇ ਆਵੈ ।
ਤਨ ਅਭਿਮਾਨ ਖੀਨ ਹੁਇ ਜਾਵੈ ।।

ਅਰਥ—ਇਸ ਜੁਗਤ ਸੇ ਵਿਚਾਰ ਕਰਦਿਆਂ (ਪ੍ਰੋਖਸ਼ ਗਿਆਨ) ਪੜਦੇ ਸਹਿਤ ਗਿਆਨ ਹੋ ਕੇ ! ਤਨ ਦਾ ਅਭਿਮਾਨ ਨਾਸ ਹੋ ਜਾਵੇਗਾ । ਜਿਵੇਂ ਗੁਰ ਫੁਰਮਾਨ ਹੈ—

ਤਤਨ ਤੇ ਛੁਟਕੀ ਅਪਨੀ ਧਾਰੀ ।।
ਪ੍ਰਭ ਕੀ ਆਗਿਆ ਲਗੀ ਪਿਆਰੀ ।। (ਆਦਿ ਗ੍ਰੰਥ, ਪੰਨਾ ੮੯੭)

ਮੂਲ : ਅਰ ਜਬ ਮਨਨ ਨਿਧਿਆਸਣ ਦੁਆਰਾ ।।
ਹੋਤ ਭਇਓ ਸਾਖਿਆਤ ਅਪਾਰਾ ।।

ਅਰਥ—ਫਿਰ ਜਦ ! ਮਨਨ ਨਿਧਿਆਸਣ ਕਰਦਿਆਂ (ਅਪਾਰਾ) ਆਤਮ ਸਰੂਪ, ਜਿਸ ਦਾ ਪਾਰਾਵਾਰ ਪਾਉਣਾ ਕਠਿਨ ਹੈ, ਪ੍ਰਗਟ=ਪਰਤੱਖ ਅਨੁਭਵ ਹੋ ਆਇਆ ।

ਮੂਲ : ਬ੍ਰਹਮਾਕਾਰ ਬ੍ਰਿਤ ਦ੍ਰਿੜ ਭਹੀ ।। ਮੂਲਾ ਵਿਦਿਆ ਖਯ ਹੁਇ ਗਈ ।।

ਅਰਥ—ਤਾਂ ਬ੍ਰਹਮਾਤਮਾਂ ਦੇ ਵਿਆਪਕ ਰੂਪ ਸਰੂਪ ਦੀ ਬ੍ਰਿਤ ਹੋ ਗਈ, ਤਾਂ ਜਗਤ ਦਾ ਮੂਲ ਜੋ ਅਵਿਦਿਆ ਹੈ, ਤਿਸ ਦਾ ਨਸਟ ਹੋ ਗਿਆ ।

ਮੂਲ : ਤਨ ਅਭਿਮਾਨ ਕਹਾਂ ਪੁਨ ਰਹੈ ।। ਅਪਨ ਸਰੂਪ ਯਥਾਰਥ ਲਹੈ ।।

ਅਰਥ— ਜਦ ਆਪਣਾ ਵਾਸਤਵ ਸਰੂਪ ਪ੍ਰਾਪਤ ਹੋ ਗਿਆ ਤਾਂ ਤਨ ਦਾ ਅਭਿਮਾਨ

ਕਿਥੇ ਰਹਿਣਾ ਸੀ ?

**ਮੂਲ :** ਉਰ ਸਿਮ੍ਰਨ ਆਤਮ ਵਿਗਿਆਨ ।। ਗਿਆਨ ਵਿਗਿਆਨ ਪ੍ਰਕਾਸ਼ ਮਹਾਨ ।।

**ਅਰਥ**—ਹਿਰਦੇ ਮੇਂ ਆਤਮ ਚਿੰਤਨ ਸੇ ਅਪ੍ਰੋਖਸ਼ ਗਿਆਨ ਆਤਮ ਚੇਤਨ ਦਾ ਪ੍ਰਤੱਖ ਅਨੁਭਵ ਹੋ ਆਇਆ, ਜਿਸਦਾ ਮਹਾਨ ਪ੍ਰਕਾਸ਼ ਹੈ । ਜੈਸੇ ਕਬੀਰ ਜੀ ਦਾ ਫੁਰਮਾਨ ਹੈ—

ਕੋਟਿ ਸੂਰ ਜਾਕੈ ਪਰਗਾਸ ।। ਕੋਟਿ ਮਹਾਦੇਵ ਅਰੁ ਕਬਿਲਾਸ ।।

(ਆਦਿ ਗ੍ਰੰਥ, ਪੰਨਾ ੧੧੬੨)

**ਅਰਥ**—ਕ੍ਰੋੜ ਤੋਂ ਭਾਵ ਨਹੀਂ ! ਕ੍ਰੋੜਾਂ ਤੋਂ ਭਾਵ ਅਨਗਿਣਤ ਸੂਰਜਾਂ ਦਾ ਜਿਸ ਦਾ ਪ੍ਰਕਾਸ ਹੈ, ਕਿਉਂਕਿ ਸੂਰਜ ਕਰੋੜਾਂ ਸੇ ਵੀ ਮਨ ਭਰਮ-ਅੰਧੇਰਾ ਨਹੀਂ ਨਿਵਰਤ ਹੁੰਦਾ ਹੈ, ਗੁਰ ਫ਼ੁਰਮਾਨ ਹੈ—

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ।।
ਏਤੇ ਚਾਨਣ ਹੋਦਿਆ ਗੁਰ ਬਿਨ ਘੋਰ ਅੰਧਾਰ ।।

(ਆਸਾ ਦੀ ਵਾਰ)ਇਸ ਦਾ ਅਰਥ ਵੀ ਸੌ, ਹਜ਼ਾਰ ਨਾਹ ਸਗੋਂ ਸੈਂਕੜੇ ਹਜ਼ਾਰਾਂ ਹੀ ਹੈ ਭਾਵ ਅਨਗਿਣਤ ਹੀ ਹੈ । ਐਸੀ ਗਿਆਨ ਦੀ ਪਦਵੀ ਸਤਿਗੁਰ ਸੇ ਹੀ ਪ੍ਰਾਪਤ ਹੁੰਦੀ ਹੈ । ਤਾਂ ਹੀ ਰੱਬੀ ਬਾਣੀ ਮੇਂ ਰੱਬੀ ਹੁਕਮ ਹੈ—

ਤਨੁ ਮਨੁ ਜੀਉ ਪਿੰਡੁ ਦੇ ਸਾਜਿਆ, (ਗੁਰ) ਕਿਰਪਾ ਤੇ ਨੀਚੁ ਨਿਵਾਜਿਆ ।।
ਖੋਲਿ ਕਿਵਾਰਾ ਮਹਿਲ ਬੁਲਾਇਆ, ਜੈਸਾ ਸਾ ਤੈਸਾ ਦਿਖਲਾਇਆ ।।
ਕਹੁ ਨਾਨਕ ਸਭੁ ਪੜਦਾ ਤੂਟਾ, ਹਉ ਤੇਰਾ ਤੂ ਮੈ ਮਨਿ ਵੂਠਾ ।।

(ਆਦਿ ਗ੍ਰੰਥ, ਪੰਨਾ ੮੮੭)

**ਅਰਥ**—ਅਨਵੈ ਗੁਰੂ ਜੀ ਨੇ ਮੈਨੂੰ ਨੀਚ ਨੂੰ (ਨਿਵਾਜਿਆ) ਤੇ ਉਹ ਪਦਵੀ ਬਖਸ਼ੀ ਕਿ ਜਿਸ ਪ੍ਰਭੂ ਨੇ ਮੇਰੇ (ਤਨ ਮਨ) ਸੂਖਮ ਸਰੀਰ ਨੂੰ ਜੀਵਤ ਕਰਕੇ (ਪਿੰਡ) ਅਸਥੂਲ ਸਰੀਰ ਉਪਾਧੀ ਦੀ ਸਾਜਨਾਂ ਬਖਸ਼ੀ, ਉਸਦੀ ਪ੍ਰਾਪਤੀ ਕਰਾਈ ।

**ਸਵਾਲ**—ਕਿਵੇਂ ਕਰਾਈ ?

**ਉੱਤਰ**—(ਖੋਲਿ ਕਿਵਾਰਾ) ਅਗਿਆਨ ਰੂਪੀ ਦਰਵਾਜ਼ਾ ਖੋਲ੍ਹ ਕੇ ਮੈਨੂੰ ਅੰਦਰਮੁਖੀ ਕਰਕੇ ਮੇਰਾ(ਵਾਸਤਵ ਸਰੂਪ) ਆਪਣਾ ਆਪ = ਜੋਤ ਸਰੂਪ । ਜੈਸਾ ਸੀ ਤੈਸਾ ਹੀ ਦਿਖਲਾ ਦਿੱਤਾ । ਭਾਵ ਅਨੁਭਵ ਕਰਾ ਦਿੱਤਾ । ਜਦ ਗੁਰ ਕਿਰਪਾ ਸੇ (ਸਾਰਾ ਹੀ ਪੜਦਾ ਟੂਟਾ) ਤਿੰਨ ਸਰੀਰ ਪੰਜ ਕੋਸ ਰੂਪੀ ਭਰਮ ਦਾ ਪੜਦਾ ਟੁੱਟਾ ! ਤਾਂ ਕੀ ਦਿਸਿਆ ! ਮਨ ਵਿਚੋਂ ਮੇਰਾ ਹੀ ਮੂਲ ਸਰੂਪ ਹੋ ਕੇ ਤੂੰ ਪਰਗਟ ਹੋਇਆ ਤਾਂ ਤੇ ਹਉਂ ਵੀ ਤੇਰਾ ਹੀ ਸਰੂਪ ਹਾਂ । ਕਬੀਰ ਜੀ ਵਾਕ ਦੀ ਪੁਸ਼ਟੀ ਕਰਦੇ ਹਨ—

ਕਬੀਰ ਜਾਕਉ ਖੋਜਤੇ ਪਾਇਓ ਸੋਈ ਠਉਰ,
ਸੋਈ ਫਿਰ ਕੈ ਤੂ ਭਇਆ ਜਾਕਉ ਕਹਤਾ ਅਉਰ ।। (ਪੰਨਾ ੧੩੩੯)

ਮੈਂ ਪਿਛੇ ਵੀ ਇਹ ਲਿਖ ਆਇਆ ਹਾਂ ਕਿ ਬਿਰਤੀ ਦਾ ਇਹ ਕੁਦਰਤੀ ਸੁਭਾ ਹੈ ਕਿ ਪੰਜਾਂ ਗਿਆਨ ਇੰਦਰਿਆਂ ਰਸਤੇ ਨਿਕਲ ਕੇ ਅੱਖਾਂ ਰਸਤੇ ਨਿਕਲੇਗੀ ਤਾਂ ਜਿਸ ਵਸਤੂ ਤੇ ਜਾ ਕੇ ਚਿੰਮੜੇਗੀ ਤਾਂ ਫਟ ਉਸੇ ਦਾ ਰੂਪ ਧਾਰ ਜਾਏਗੀ ਤੇ ਸਾਡੇ ਅੰਤਸ਼ਕਰਨ ਮੇਂ ਉਹੋ ਫੋਟੋ ਐਕਸਰੇ ਹੋ ਜਾਏਗੀ, ਭਾਵ ਸਾਨੂੰ ਉਸੇ ਵਸਤੂ ਦਾ ਗਿਆਨ ਹੋ ਜਾਏਗਾ । ਕਿਉਂਕਿ ਬਿਰਤੀ ਹੀ ਉਸ (ਚੇਤਨ) ਵਸਤੂ ਦਾ ਪੜਦਾ ਤੋੜਦੀ ਹੈ ।

ਐਸੇ ਹੀ ਸੁਣਨ ਦਾ, ਸੁੰਙਣ ਦਾ ਰਸ-ਬਿਰੱਸ ਦਾ ਸਪਰਸ਼ ਸਾਡੀ ਚਮੜੀ ਦੁਆਰਾ ਬਿਰਤੀ ਨਾਲ ਹੁੰਦਾ ਹੈ । ਕਿਉਂਕਿ ਚਮੜੀ ਵੀ ਗਿਆਨ ਇੰਦਰਾ ਹੈ । ਐਸੇ ਹੀ (ਬਿਰਤੀ) ਸੁਰਤੀ ਦੁਆਰਾ ਸਾਨੂੰ ਦੁਨੀਆਂ ਦੀ ਬਾਹਰਲੀ ਹਰ ਵਸਤੂ ਦਾ ਗਿਆਨ ਅੰਤਸ਼ਕਰਨ ਮੇਂ ਹੁੰਦਾ ਹੈ । ਅਤੇ ਜਦੋਂ ਅਸੀਂ ਬਿਰਤੀ ਕੋ ਅੰਦਰ ਹੀ ਜੋੜੀ ਰੱਖਾਂਗੇ ਤੇ ਉਪਰ ਲਿਖੀ ਪੰਗਤੀ ਦੀ ਯਾਦ ਹਿਰਦੇ ਵਿਚ ਅਲਾਪਦੇ ਰਹਾਂਗੇ ਤਾਂ ਬਿਰਤੀ ਇਸ ਪੰਗਤੀ ਦਾ ਸਰੂਪ ਹੁੰਦੀ ਜਾਏਗੀ ਤੇ ਸਾਰੇ ਵਿਆਪਕ ਬ੍ਰਹਮਾਤਮਾਂ ਪਸਰੇ ਵਾਂਗ ਪਸਰ ਕੇ ਬ੍ਰਹਮਾਕਾਰ, ਮਤਲਬ ਹੈ ਕਿ ਬ੍ਰਹਮ-ਸਰੂਪ ਹੀ ਹੋ ਜਾਏਗੀ ਤੇ ਸਾਡੇ ਅਸਥੂਲ ਸਰੀਰ ਨਾਲੋਂ ਸੰਪਰਕ ਟੁੱਟ ਕੇ ਸਿਰਫ ਦਿਮਾਗ ਨਾਲ ਹੀ ਸਬੰਧ ਰਹਿ ਜਾਏਗਾ । ਅਸਥੂਲ ਸਰੀਰ ਸ਼ਾਂਤ ਹੋ ਜਾਏਗਾ ਤੇ ਉਪਰ ਲਿਖੀ ਪੰਕਤੀ ਦਾ ਅਲਾਪ ਵੀ ਖਤਮ ਹੋ ਜਾਏਗਾ ਕਿਉਂਕਿ ਬਿਰਤੀ ! ਆਤਮਾਂ ਆਸਰੇ ! ਆਤਮਾਂ ਦਾ ਆਵਰਣ (ਪਰਦਾ) ਤੋੜ ਦੇਵੇਗੀ ਤੇ ਆਤਮਾਂ ਸ੍ਵੈ ਪ੍ਰਕਾਸ ਹੋ ਜਾਏਗਾ ਤੇ ਬ੍ਰਹਮਾਕਾਰ ਬਿਰਤੀ ਵੀ, ਆਤਮਾਂ ਸਰੂਪ ਮੇਂ ਲਯ ਹੋ ਜਾਏਗੀ ਤੇ ਉਸ ਅਵਸਥਾ ਮੇਂ ਸਾਰੀ ਸ੍ਰਿਸ਼ਟੀ ਮੇਂ ਸਿਰਫ ਆਪ ਕੋ ਹੀ ਪਸਰਿਆ ਹੋਇਆ ਅਨੁਭਵ ਕਰੋਗੇ । ਤੇ ਆਪ ਕੋ ਸੁੱਖਾਂ ਦਾ ਸਮੁੰਦਰ ਅਨੁਭਵ ਕਰੋਗੇ, ਕਿਉਂਕਿ ਬਿਰਤੀ ਆਤਮ ਸਰੂਪ ਹੋਈ ਦਾ, ਦੁਖ ਰੂਪ (ਅਵਿਦਿਆ) ਮਾਇਆ ਨਾਲੋਂ, ਉਕਾ ਹੀ ਸੰਪਰਕ ਟੁਟ ਜਾਂਦਾ ਹੈ । ਤੇ ਆਤਮਾ ਰਸ ਮੇਂ ਲੀਨ ਹੋ ਕੇ ਗਵਾਚ ਜਾਂਦੀ ਹੈ । ਇਸ ਅਵਸਥਾ ਕੋ ਹੀ ਗੁਰੂ ਜੀ ਨੇ ਸਹਜ ਅਵਸਥਾ ਕਿਹਾ ਹੈ ਤੇ ਪੰਜਵੀਂ ਨਿਰੋਧ ਭੂਮਿਕਾ ਕਿਹਾ ਹੈ ਅਤੇ (ਨਿਰਵਿਕਲਪ ਸੁੰਨ ਸਮਾਧੀ) ਅਫੁਰ ਸਮਾਧੀ ਕਿਹਾ ਹੈ, ਅਤੇ ਨਿਰਬਾਣ ਪਦ ਕਿਹਾ ਹੈ—

'ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ ॥'

(ਆਦਿ ਗ੍ਰੰਥ, ਪੰਨਾ ੪੪੯)

ਕਿਹਾ ਹੈ, ਅਤੇ 'ਆਪ ਗਇਆ ਤਾ ਆਪਹਿ ਭਏ ॥' ਕਿਹਾ ਹੈ ।

ਜੀਵਨ ਮੁਕਤ ਸੋ ਹੈ ਜੋ (ਮਨ) ਬਿਰਤੀ ਕੋ ਆਤਮ ਸਮੁੰਦਰ ਮੇਂ ਅਲੋਪ ਕਰ ਦੇਂਦਾ ਹੈ । (ਅਲੋਪ) ਡੁੱਬ ਕੇ ਤਰੀ ਕੋ 'ਮਰ ਜੀਵੈ ਮਰੀਆ' ਕਿਹਾ ਹੈ । ਬ੍ਰਹਮ ਗਿਆਨੀ ਆਪ ਪ੍ਰਮੇਸਰ ਕਿਹਾ ਹੈ ।

ਵੇਦਾਂ ਸਿੰਮ੍ਰਤੀਆਂ ਮੇਂ ਬ੍ਰਹਮ ਗਿਆਨੀ ਦੀ ੧੦੧ ਕੁਲ ਤਰਦੀ ਲਿਖੀ ਹੈ । ਯਥਾ—

ਪਿਤਾ ਸਾਰ ਚਉਬੀਸ, ਬੀਸ ਮਾਤਾ ਕੋ ਜਾਨੋ ॥

ਖੋੜਸ ਤੁਲਾ ਮਹਾਨ ਦੁਆਦਸ਼ ਸੁਤਾ ਪਛਾਨੋ ॥
ਏਕਾ ਦਸ ਕੁਲ ਭੈਣ, ਦਸ ਭੂਆ ਕੇ ਲੇਖੇ ।
ਮਾਣ ਭੇਦ ਕੁਲ ਆਠ ਸਰੁਤੀ ਸਿੰਮ੍ਰਤੀ ਪੇਖੇ ।

ਕਿਉਂਕਿ ਇਕ ਵਾਰ (ਮਨ) ਬਿਰਤੀ ਆਤਮਾਂ ਸਮੁੰਦਰ ਮੇਂ ਡੁੱਬ ਕੇ ਅਲੋਪ ਹੋ ਗਈ, ਪਰ ਅਜੇ ਮਨ ਬਿਰਤੀ ਦੀ ਪ੍ਰਾਰਬਧ ਬਾਕੀ ਹੋਣ ਕਰਕੇ ਫਿਰ ਪ੍ਰਾਰਬਧ ! ਮਨ ਬਿਰਤੀ ਕੋ ਜਗਾ ਲੈਂਦੀ ਹੈ । ਕਿਉਂਕਿ ਪ੍ਰਾਰਬਧ ਅਮੇਟ ਹੈ । ਭੋਗੇ ਬਿਨ ਸਿੱਖ ਵਦੇਹ ਮੁਕਤ ਨਹੀਂ ਹੁੰਦਾ । ਜੈਸੇ ਤਾਰੇ ਸੂਰਜ ਦੇ ਪ੍ਰਕਾਸ਼ ਮੇਂ ਅਲੋਪ ਹੋ ਜਾਂਦੇ ਹਨ, ਸੂਰਜ ਛਿਪੇ ਫਿਰ ਪ੍ਰਕਾਸ਼ ਆਉਂਦੇ ਹਨ, ਐਸੇ ਹੀ ਪ੍ਰਾਰਬਧ ਬਿਰਤੀ ਕੋ ਜਗਾ ਲੈਂਦੀ ਹੈ ਤੇ ਫਿਰ ਬਿਰਤੀ ਬਾਹਰਮੁਖੀ ਹੋ ਕੇ ਆਤਮਾਂ ਤੋਂ ਵਿੱਛੜ ਜਾਂਦੀ ਹੈ । ਪਰ ਫਿਰ ਵੀ ਕਾਫੀ ਚਿਰ ਉਹੋ ਸੁੱਖ ਭਾਸਦਾ ਰਹਿੰਦਾ ਹੈ । ਇਸ ਸ਼ੇਸ਼ ਪ੍ਰਾਰਬਧ ਦੇ ਦਿਨ ਜੀਵਨ ਮੁਕਤ ਦੇ ਦਿਨ ਹਨ, ਇਸੇ ਸਮੇਂ ਕੋ 'ਮਰ ਜੀਵੈ ਮਰੀਆ' ਕਿਹਾ ਹੈ । ਇਸ ਅਵਸਥਾ ਜੀਵਨ ਮੁਕਤ ਕੋ ਗੁਰੂ ਜੀ ਨੇ ਇੰਜ ਵਿਆਖਿਆ ਹੈ —

ਆਪੁ ਗਇਆ ਤਾਂ ਆਖਹਿ ਭਏ ॥
ਕ੍ਰਿਪਾ ਨਿਧਾਨ ਕੀ ਸਰਨੀ ਪਏ ॥ (ਆਦਿ ਗ੍ਰੰਥ, ਪੰਨਾ ੨੫੨)

**ਤਥਾ :** ਆਪੁ ਗਵਾਈਐ ਤਾ ਸਹੁ ਪਾਈਐ ਔਰ ਕੈਸੀ ਚਤੁਰਾਈ ॥

(ਸਬਦ ਹਜ਼ਾਰੇ)

**ਤਥਾ :** ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥
ਨਾਨਕ ਧਨਿ ਧਨਿ ਧੰਨ ਜਨ ਆਏ ਤੇ ਪ੍ਰਵਾਣੁ ॥

(ਆਦਿ ਗ੍ਰੰਥ, ਪੰਨਾ ੨੫੨)

ਗੁਰੂ ਜੀ ਫੁਰਮਾਉਂਦੇ ਹਨ—ਜਿਸ ਨੇ (ਆਤਮ) ਆਪਣੇ ਸਰੂਪ ਦਾ ਮਹਾਂ ਰਸ ਮਾਣ ਲਿਆ ਹੈ, ਉਸ ਦੀ ਮਾਂ ਵੀ ਧੰਨਿ, ਪਿਤਾ ਵੀ ਧੰਨਿ ਅਤੇ ਉਹ ਆਪ ਵੀ ਧੰਨਤਾ ਯੋਗ ਹੈ । ਦਸਮੇਸ਼ ਗੁਰੂ ਜੀ ਫੁਰਮਾਉਂਦੇ ਹਨ—

ਆਤਮ ਰਸ ਜੋ ਜਾਨ ਹੀ ਸੋ ਹੈ ਖਾਲਸ ਦੇਵ ॥
ਪ੍ਰਭ ਮੈ, ਮੋ ਮੈ, ਤਾਸ ਮੈ, ਰੰਚਕ ਨਾਹਨ ਭੇਵ ॥

**ਤਥਾ :** ਖਾਲਸ ਖਾਸ ਕਹਾਵੈ ਸੋਈ, ਜਾਕੈ ਹਿਰਦੈ ਭਰਮ ਨਹੋਈ ॥
ਭਰਮ ਭੇਖਤੇ ਰਹੈ ਨਿਆਰਾ, ਸੋ ਖਾਲਸ ਸਤਿਗੁਰੂ ਹਮਾਰਾ ॥

ਇਸ ਅਵਸਥਾ ਕੋ ਪ੍ਰਾਪਤ ਹੋਏ ਗੁਰਮੁਖ ਬ੍ਰਹਮ ਗਿਆਨੀ ਕੋ ਮੈਂ ਖਾਲਸ ਖਾਲਸਾ ਕਹਿੰਦਾ ਹਾਂ । ਫਿਰ ਪ੍ਰਭੂ ਮੇਂ ਤੇ ਮੇਰੇ ਮੇਂ ਤੇ ਉਸ ਮੇਂ ਰੰਚਕ ਮਾਤਰ ਵੀ ਭੇਦ ਨਹੀਂ, ਤਾਂ ਹੀ ਕਿਹਾ ਹੈ (ਖਾਲਸਾ ਮੇਰੋ ਰੂਪ ਹੈ ਖਾਸ) । ਐਸੀ ਅਵਸਥਾ ਵਾਲੇ ਆਤਮਦਰਸ਼ੀ, ਪਰ ਕੋਈ ਵੇਦ-ਵਿਧਾਨ ਲਾਗੂ ਲਹੀਂ ਹੋ ਸਕਦਾ, ਉਹ ਸੁਤੰਤਰ ਹੈ । ਇਸ ਤੋਂ ਬਾਦ ਦੀ ਪ੍ਰਾਰਬਧ ਜੀਵ

ਦੀ ਜੈਸੀ ਮਸਤਕ ਮੇਂ ਲਿਖੀ ਹੋਵੇ, ਉਸ ਮੇਂ ਵਿਚਰਦਾ ਹੈ, ਉਹ ਅਮੇਟ ਹੈ । ਯਥਾ—

ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰ ॥

(ਆਦਿ ਗ੍ਰੰਥ, ਪੰਨਾ ੯੩੭)

ਤਥਾ : ਮਾਥੈ ਜੋ ਧੁਰ ਲਿਖਿਆ ਸੋ ਮੇਟ ਨ ਸਾਕੈ ਕੋਇ ॥
ਨਾਨਕ ਜੁ ਲਿਖਿਆ ਸੁ ਵਰਤਦਾ ਸੋ ਬੂਝੈ ਜਿਸਨੋ ਨਦਰ ਹੋਇ ॥

(ਆਦਿ ਗ੍ਰੰਥ, ਪੰਨਾ ੧੪੧੩)

ਤਥਾ : ਧੁਰਿ ਲੇਖ ਲਿਖਿਆ ਸੁ ਕਮਾਵਣਾ ਕੋਇ ਨ ਮੇਟਣ ਹਾਰੁ ॥

(ਆਦਿ ਗ੍ਰੰਥ, ਪੰਨਾ ੧੩੪੬)

ਇਹੋ ਕਾਰਣ ਹੈ ਕਿ ਕਈ ਬ੍ਰਹਮ ਗਿਆਨੀ ਸਾਧੂ ਵੀ ਬਹੁਤ ਅੰਤ ਸਮੇਂ ਦੁੱਖ ਪਾ ਕੇ ਸਰੀਰ ਤਿਆਗਦੇ ਹਨ । ਕਈ ਕੁਕਰਮੀ ਲੋਕ ਸੁਖੀ ਹੀ ਤੁਰ ਜਾਂਦੇ ਹਨ ਅਤੇ ਸਾਧਾਰਣ ਲੋਕ ਸੰਸੇ ਵਿਚ ਪੈ ਜਾਂਦੇ ਹਨ ਕਿ ਬੰਦਗੀ ਕੀਤੀ ਦਾ ਕੀ ਲਾਭ ਜੇ ਦੁਖੀ ਹੋ ਕੇ ਹੀ ਮਰਨਾ ਹੋਇਆ ?

ਨਿਰਣਾ—ਗਿਆਨੀ ਅਤੇ ਅਗਿਆਨੀ ਮਨ ਦੇ ਨਾਮ ਹਨ, ਆਤਮਾਂ ਦੇ ਨਹੀਂ । ਸੋ ਮਨ ਪ੍ਰਾਰਬਧ ਅਧੀਨ ਹੈ । ਇਸ ਵਾਸਤੇ ਗਿਆਨ ਦੇ ਗ੍ਰੰਥਾਂਕਾਰਾਂ ਦਾ ਕਹਿਣਾ ਹੈ ਕਿ—ਪ੍ਰਾਰਬਧ ਅਨੁਸਾਰ ਗਿਆਨੀਆਂ ਦੇ ਲੱਛਣ ਵੀ ਭਿੰਨ ਭਿੰਨ ਹੁੰਦੇ ਹਨ—ਕੋਈ ਪ੍ਰਵਿਰਤੀ ਮੇਂ ਤੇ ਕੋਈ ਨਵਿਰਤੀ ਮੇਂ, ਪਰ ਗਿਆਨ ਹੋਏ ਪਿਛੋਂ ਦੋਵੇਂ ਹੀ ਮੁਕਤ ਹਨ । ਕਿਉਂਕਿ ਪਾਰਸ ਨੂੰ ਛੁਹ ਕੇ ਲੋਹਾ ਸੋਨਾ ਹੋਇਆ, ਫਿਰ ਲੋਹਾ ਨਹੀਂ ਹੁੰਦਾ ।

ਯਥਾ : ਸਭੁ ਅੰਤਰਯਾਮੀ ਬ੍ਰਹਮ ਹੈ ਬ੍ਰਹਮੁ ਵਸੈ ਸਭਿ ਥਾਇ ॥
ਮੰਦਾ ਕਿਸਨੋ ਆਖੀਐ ਸਬਦਿ ਵੇਖਹੁ ਲਿਵ ਲਾਇ ॥ (ਪੰਨਾ ੭੫੭)

ਭਾਵ ਹੈ—ਬ੍ਰਹਮ ਅੰਤਰਯਾਮੀ ਹੈ (ਜਾਣੀ ਜਾਣ ਹੈ) ਕਿਉਂਕਿ ਉਹ ਸਰਬ ਵਿਆਪਕ ਹੈ । ਉਸਦੀ ਅੰਦਰਲੀ ਵਿਆਪਕਤਾ ਨੂੰ (ਆਤਮਾਂ) ਆਪਣਾ ਆਪ ਕਿਹਾ ਜਾਂਦਾ ਹੈ । ਉਸ ਅੰਦਰ ਵੱਸਦੇ (ਸਬਦ) ਆਤਮਾਂ ਵਿਚ ਬਿਰਤੀ ਜੋੜ ਕੇ ਲਿਵ ਲਗਾਉ, ਫਿਰ ਕਿਸੇ ਨੂੰ ਮੰਦਾ ਨਹੀਂ ਆਖ ਸਕੋਗੇ, ਕਿਉਂਕਿ ਸਭ ਨੂੰ ਆਪਣਾ ਆਪ ਵੇਖੋਗੇ ।

ਦੋਹਿਰਾ ॥

ਗਈ ਪੁੜੀ ਲਵਣ ਕੀ ਥਾਹ ਸਿੰਧ ਕੋ ਲੈਣ,
ਉਲਟ ਆਪ ਆਪਹਿ ਭਈ ਪਲਟ ਕਹੈ ਕੋ ਬੈਣ ॥

ਭਾਵ ਹੈ ਕਿ ਜੈਸੇ ਲੂਣ ਦੀ ਡਲੀ ਸਮੁੰਦਰ ਦੀ ਥਾਹ ਲੈਣ ਗਈ ਪ੍ਰੰਤੂ ਸਮੁੰਦਰ ਦੇ ਤਲੇ ਸੇ ਉਰੇ ਹੀ ਪਾਣੀ ਮੇਂ ਖੁਰ ਕੇ ਪਾਣੀ ਹੋ ਗਈ, ਫਿਰ ਮੁੜ ਕੇ ਆ ਕੇ ਕੌਣ ਦਸੇ ਕਿ ਸਮੁੰਦਰ ਇਤਨਾ ਡੂੰਘਾ ਹੈ । ਮਹਾਂ ਪੁਰਖ ਸੁਖਦੇਵ ਜੀ ਕਹਿੰਦੇ ਹਨ—

ਗੁੰਗੇ ਗੁੜ ਖਾਇ ਤਾਕੋ ਸੁਵਾਦ ਨਾਂ ਬਖਾਨੋਂ ਜਾਇ ॥

ਆਪ ਕੇ ਵਿਚਾਰੇ ਚੁਪ ਚਾਪ ਕਰ ਰੀਹਏ ਜੈਸੇ ਪਾਣੀ ਦੀਆਂ ਲਹਿਰਾਂ ਪਾਣੀ ਹੀ ਹਨ, (ਰੂੰ) ਸੂਤਰ ਦਾ ਕੱਪੜਾ ਹੁਣ ਵੀ ਸੂਤਰ ਹੀ ਹੈ, ਤੈਸੇ ਬ੍ਰਹਮ ਸੇ ਉਪਜਿਆ ਜਗ ਹੁਣ ਵੀ ਬ੍ਰਹਮ ਹੀ ਹੈ, ਭਿੰਨ ਕਿਵੇਂ ਹੋ ਸਕਦਾ ਹੈ ? ਗੁਰੂ ਵਾਕ ਹੈ—

ਇਹ ਵਿਸੁ ਸੰਸਾਰ ਤੁਮ ਦੇਖਦੇ
ਇਹੁ ਹਰਿ ਕਾ ਰੂਪ ਹੈ ਹਰਿ ਰੂਪ ਨਦਰੀ ਆਇਆ ।।

**ਤਥਾ :** ਮਨ ਤੂੰ ਜੋਤ ਸਰੂਪ ਹੈ ਅਪਣਾ ਮੂਲ ਪਛਾਣ ।।

ਜਦੋਂ ਸਿੱਖ ਨੇ ਪੂਰੇ ਗੁਰੂ ਕੀ ਦੱਸੀ ਜੁਗਤ ਸੈ ਮਨ ਦੇ ਮਲ ਵਿਛੇਪ (ਆਵਰਣ) ਭਰਮ ਦੀ ਨਵਿਰਤੀ ਕਰ ਲਈ ਤਾਂ ਫਿਰ ਕਹਿੰਦਾ ਹੈ, ਹੇ ਪ੍ਰਭੂ ! ਤੇਰੇ ਮੈਂ ਤੇ ਮੇਰੇ ਮੈਂ ਕੀ ਫਰਕ ਹੈ ? ਦਸਾਂ ?

ਤੋਹੀ ਮੋਹੀ ਮੋਹੀ ਤੋਹੀ ਅੰਤ੍ਰ ਕੈਸਾ, ਕਨਕ ਕਟਕ ਜਲ ਤਰੰਗ ਜੈਸਾ ।।

ਜਿਵੇਂ ਸੋਨੇ ਦਾ ਤੇ ਸੋਨੇ ਦੇ ਕੜੇ ਦਾ, ਪਾਣੀ ਦਾ ਤੇ ਪਾਣੀ ਦੀਆਂ ਤਰੰਗਾਂ ਦਾ । ਤੂੰ ਸੂਤਰ ਹੈਂ ਤੇ ਜਗਤ ਕੱਪੜਾ ਹੈ, ਤਾਂ ਤੇ ਕੜੇ ਵਿਚੋਂ ਸੋਨਾ, ਤਰੰਗਾਂ ਵਿਚੋਂ ਪਾਣੀ, ਕੱਪੜੇ ਵਿਚੋਂ ਸੂਤਰ ਕੱਢ ਕੇ ਦੇਖ ਲਵੋ ਕਿ ਫਿਰ ਜੋ ਬਾਕੀ ਰਿਹਾ ਸੋ (ਜੀਵ) ਜਗਤ ਹੋਵੇਗਾ । ਹੁਣ ਸਿੱਖ ਆਪਣਾ ਨਿਸਚਾ ਦੱਸਦਾ ਹੈ—

ਹਾੜ ਹੋਸ ਮੋ ਭਈ ਆਪਣੀ ਮੋ ਬਿਨ ਅਵਰ ਨਾਂ ਕੋਈ ਜੇ ।।
ਸਤਿ ਚਿਤ ਆਨੰਦ ਰੂਪ ਹਮਾਰੈ ਦੂਸਰ ਹੋਆ ਨ ਕੋਈ ਜੇ ।।
ਜਿਉ ਤਰੁ ਬੀਜ ਤਾਰ ਪਟ ਮਾਹੀ ਕੰਚਨ ਭੂਖ ਨ ਸੋਈ ਜੇ ।।
ਤਿਉ ਅਹੰ ਬ੍ਰਹਮ ਚਿਦਾ ਨੰਦ ਮੋਹਨ ਭਰਮ ਬੁਧ ਸਭ ਖੋਈ ਜੇ ।।

**ਸਵਾਲ**—ਸੁਆਮੀ ਮੋਹਣ ਜੀ ! ਇਹ ਪ੍ਰਾਪਤੀ ਆਪ ਕੋ ਕਿਵੇਂ ਹੋਈ ?

**ਉੱਤਰ**—

ਪ੍ਰਭ ਕਾ ਸਿਮਰਨ ਸਾਧ ਕੈ ਸੰਗਿ ।। ਸਰਬ ਨਿਧਾਨ ਨਾਨਕ ਹਰਿ ਰੰਗਿ ।।
(ਸੁਖਾਂ ਦੀ ਮਣੀ, ਸੁਖਮਨੀ; ਸਲੋਕ ਪਹਿਲਾ)

**ਦੋਹਿਰਾ ।।** ਯਹਿ ਵੇਦਾਤਹ ਕਰ ਕਹਿਓ ਸੁਬੁਧ ਸਿਧਾਂਤ ਜੁ ਸਾਰ ।।
ਸਭੈ ਦੇਖੀਏ ਆਪ ਮੇ ਸਭ ਮੇ ਆਪ ਨਿਹਾਰ ।। (ਸੁਆਮੀ ਸੁਖਦੇਵ ਜੀ)

ਅਰਥ ਗੁਰ੍ਬਾਣੀ ਦੁਆਰਾ—

ਏਕੋ ਏਕ ਆਪ ਇਕੁ ਏਕੈ ਏਕੈ ਹੈ ਸਗਲਾ ਪਾਸਾਰੇ ।। (ਪੰਨਾ ੩੧੯)

✧❋✧